ੴ ਵਾਹਿਗੁਰੂ ਜੀ ਕੀ ਫ਼ਤਹ ॥

# ਸਿੱਖ, ਸਿੱਖੀ ਅਤੇ ਸਿਧਾਂਤ




ਲੇਖਕ :

ਡਾਕਟਰ ਤਾਰਨ ਸਿੰਘ ਜੀ



ਪ੍ਰਕਾਸ਼ਕ :

ਧਰਮ ਪ੍ਰਚਾਰ ਕਮੇਟੀ

(ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ)

ਸ੍ਰੀ ਅੰਮ੍ਰਿਤਸਰ।

*ਪ੍ਰਕਾਸ਼ਕ :*
ਧਰਮ ਪ੍ਰਚਾਰ ਕਮੇਟੀ,
(ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ),
ਸ੍ਰੀ ਅੰਮ੍ਰਿਤਸਰ

| | | |
|---|---|---|
| ਅਕਤੂਬਰ | ੧੯੯੧ | ੫੦੦੦ |
| ਮਈ | ੧੯੯੮ | ੫੦੦੦ |
| ਦਸੰਬਰ | ੨੦੦੩ | ੩੦੦੦ |
| **ਫਰਵਰੀ** | **੨੦੦੭** | **੩੦੦੦** |

*ਛਾਪਕ :*
ਗੋਲਡਨ ਆਫਸੈਟ ਪ੍ਰੈਸ (ਸ਼੍ਰੋਮਣੀ ਗੁ: ਪ੍ਰ: ਕਮੇਟੀ)
ਗੁਰਦੁਆਰਾ ਸ੍ਰੀ ਰਾਮਸਰ ਸਾਹਿਬ, ਸ੍ਰੀ ਅੰਮ੍ਰਿਤਸਰ।

ਮੈ ਬਧੀ ਸਚੁ ਧਰਮਸਾਲ ਹੈ ।।
ਗੁਰਸਿਖਾ ਲਹਦਾ ਭਾਲਿ ਕੈ ।।

(ਗੁਰੂ ਅਰਜਨ ਦੇਵ ਜੀ)

# ਕੁਝ ਇਸ ਪੁਸਤਕ ਬਾਰੇ

ਡਾਕਟਰ ਤਾਰਨ ਸਿੰਘ ਜੀ ਦਾ ਅਚਾਨਕ ਅਕਾਲ ਚਲਾਣਾ ਇਕ ਬਹੁਤ ਵੱਡਾ ਹਾਦਸਾ ਸੀ। ਜਿਸ ਕਾਰਜ ਨੂੰ ਉਹ ਸਰੰਜਾਮਿ ਦੇਣ ਵਿਚ ਲੱਗੇ ਹੋਏ ਸਨ ਉਹ ਨੇਕ ਹੀ ਨਹੀਂ, ਜ਼ਰੂਰੀ ਵੀ ਸੀ। ਬੜੀ ਘਾਟ ਪਈ ਹੈ, ਪਰ ਭਾਣਾ ਅਮਿੱਟ ਹੈ ਅਤੇ ਸਾਡਾ ਉਸ ਵਿਚ ਦਖਲ ਨਹੀਂ ਹੈ।

ਗੁਰੂ ਸਮੁੰਦ ਵਿਚ ਜਿਵੇਂ ਤਨਤਨਹਾ ਤਾਰੀਆਂ ਲਗਾ ਕੇ ਡਾਕਟਰ ਸਾਹਿਬ ਸਾਡੇ ਲਈ ਗੁਹਝ ਰਤਨ ਕੱਢ ਰਹੇ ਸਨ, ਉਹ ਉਨ੍ਹਾਂ ਦੀਆਂ ਲਿਖਤਾਂ ਤੋਂ ਜ਼ਾਹਿਰ ਹੈ। ਉਨ੍ਹਾਂ ਦੀ ਹਰ ਲਿਖਤ ਪੜ੍ਹੀ ਵੀ ਗਈ, ਸਤਿਕਾਰੀ ਵੀ ਗਈ ਤੇ ਪਰਚਾਰੀ ਵੀ ਗਈ।

ਜਦ ਗੁਰਮਤਿ ਪ੍ਰਕਾਸ਼ ਨੂੰ ਜਾਰੀ ਕਰਨ ਦਾ ਫੈਸਲਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਕੀਤਾ ਤਾਂ ਉਹ ਪੂਰੇ ਦਸ ਸਾਲ ਲਗਾਤਾਰ ਉਸ ਰਸਾਲੇ ਲਈ ਲਿਖਦੇ ਰਹੇ। ਜਦ ਕੁਝ ਮਜ਼ਮੂਨ ਇਕੱਠੇ ਹੋ ਜਾਂਦੇ ਤਾਂ ਉਹ ਆਪੂੰ ਹੀ ਤਰਤੀਬ ਦੇ ਕੇ ਪੁਸਤਕ ਦੀ ਸ਼ਕਲ ਦੇ ਦੇਂਦੇ। 'ਭਗਤੀ ਤੇ ਸ਼ਕਤੀ' ਇਸ ਸਿਲਸਿਲੇ ਦੀ ਪਹਿਲੀ ਪੁਸਤਕ ਸੀ।

ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸਾਹਿਤਕ ਇਤਿਹਾਸ, ਭਾਵੇਂ ਉਨ੍ਹਾਂ ਦੇ ਡਾਕਟਰੇਟ ਦਾ ਥੀਸਸ ਸੀ ਪਰ ਮੇਰੀ ਹੀ ਬੇਨਤੀ ਤੇ ਉਨ੍ਹਾਂ ਨਵਾਂ ਸਰੂਪ ਦਿੱਤਾ ਤਾਂ ਕਿ ਗੁਰੂ ਅਰਜਨ ਦੇਵ ਜੀ ਦੇ ਚਾਰ ਸੌ ਸਾਲਾ ਪ੍ਰਕਾਸ਼ ਦਿਵਸ 'ਤੇ ਛਾਪ ਕੇ ਪੰਜਵੇਂ ਪਾਤਸ਼ਾਹ ਨੂੰ ਇਕ ਸਾਹਿਤਕ ਸ਼ਰਧਾਂਜਲੀ ਦਿੱਤੀ ਜਾ ਸਕੇ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀਆਂ ਕੁਝ ਕੁ ਬਹੁਤ ਸਲਾਹੀਆਂ ਪੁਸਤਕਾਂ ਵਿਚੋਂ ਇਕ ਉਹ ਹੋਈ।

ਜਦ ਮੈਨੂੰ ਡਾਕਟਰ ਤਾਰਨ ਸਿੰਘ ਜੀ ਦੇ ਅਕਾਲ ਚਲਾਣਾ ਹੋਣ ਉਪ੍ਰੰਤ ਸਰਦਾਰ ਫਕੀਰ ਸਿੰਘ ਜੀ ਕੋਲੋਂ ਪਤਾ ਲੱਗਾ ਕਿ ਉਨ੍ਹਾਂ ਦੀ ਇਕ ਐਸੀ ਪੁਸਤਕ ਬੇਤਰਤੀਬੇ ਜਿਹੀ ਸਿੱਖ, ਸਿੱਖੀ ਤੇ ਸਿਧਾਂਤ 'ਤੇ ਲਿਖੀ ਪਈ ਹੈ ਤਾਂ ਮੈਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸੁਘੜ ਸੁਜਾਣ ਤੇ ਸੁਚੇਤ ਪ੍ਰਧਾਨ ਸਰਦਾਰ ਗੁਰਚਰਨ ਸਿੰਘ ਜੀ 'ਟੌਹੜਾ' ਨੂੰ ਦੱਸ ਪਾਈ ਤਾਂ ਉਨ੍ਹਾਂ ਤੁਰੰਤ ਛਾਪਣ ਦੀ ਆਗਿਆ ਕਰ ਦਿੱਤੀ ਅਤੇ ਉਹ ਹੀ ਪੁਸਤਕ ਹੁਣ ਛੱਪ ਕੇ ਪਾਠਕਾਂ ਹੱਥ ਦੇਖ ਮੈਨੂੰ ਬਹੁਤ ਹੀ ਖੁਸ਼ੀ ਹੋ ਰਹੀ ਹੈ। ਇਸ ਪੁਸਤਕ ਦੇ ਪੰਜ ਭਾਗ ਬਣਾਏ ਹਨ ਤੇ ਕੁੱਲ ੩੪ ਲੇਖ ਹਨ, ਜਿਨ੍ਹਾਂ ਵਿਚ ਸਿੱਖੀ ਦੇ ਮੁੱਢਲੇ ਸਿਧਾਂਤਾਂ ਬਾਰੇ ਚਾਨਣਾ ਪਾਇਆ ਗਿਆ ਹੈ। ਡਾਕਟਰ ਤਾਰਨ ਸਿੰਘ ਜੀ ਦੀ ਇਹ ਆਖਰੀ ਪੁਸਤਕ ਹੋਣ ਕਾਰਨ ਇਸ ਨੂੰ ਆਦਰ ਦੇਣਾ ਪਾਠਕਾਂ ਦਾ ਫਰਜ਼ ਹੈ ਅਤੇ ਮੈਨੂੰ ਯਕੀਨ ਹੈ ਕਿ ਸਿੱਖੀ ਦੇ ਢੂੰਡਾਊਆਂ ਲਈ ਪਾਠ ਪੁਸਤਕ ਦਾ ਕਾਰਜ ਕਰੇਗੀ।

ਡਾਕਟਰ ਤਾਰਨ ਸਿੰਘ ਜੀ ਦੀ ਸੁਪਤਨੀ ਬੀਬੀ ਸ਼ਰਨ ਕੌਰ ਜੀ ਦਾ ਵੀ ਮੈਂ ਰਿਣੀ ਹਾਂ ਜਿਨ੍ਹਾਂ ਇਨ੍ਹਾਂ ਲੇਖਾਂ ਨੂੰ ਛਾਪਣ ਦੀ ਆਗਿਆ ਦਿੱਤੀ।

ਜਮਨਾ ਨਗਰ **ਸਤਿਬੀਰ ਸਿੰਘ**

**੧੩ ਜੂਨ, ੧੯੯੩** (ਪ੍ਰਿੰਸੀਪਲ)

# ਤਤਕਰਾ

(ਭਾਗ ਪਹਿਲਾ)

# ਜਗਤੁ ਗੁਰੁ ਬਾਬਾ

(੧)

ਕਲਿ ਆਈ ਕੁਤੇ ਮੁਹੀ ਖਾਜੁ ਹੋਇਆ ਮੁਰਦਾਰ ਗੁਸਾਈ ।
ਰਾਜੇ ਪਾਪੁ ਕਮਾਂਵਦੇ ਉਲਟੀ ਵਾੜ ਖੇਤ ਕਉ ਖਾਈ ।
ਪਰਜਾ ਅੰਧੀ ਗਿਆਨ ਬਿਨੁ ਕੂੜ ਕੁਸਤੁ ਮੁਖਹੁ ਆਲਾਈ ।
ਚੇਲੇ ਸਾਜ ਵਜਾਇਦੇ ਨਚਨਿ ਗੁਰੂ ਬਹੁਤੁ ਬਿਧਿ ਭਾਈ ।
ਚੇਲੇ ਬੈਠਨਿ ਘਰਾਂ ਵਿਚਿ ਗੁਰਿ ਉਠਿ ਘਰੀਂ ਤਿਨਾੜੇ ਜਾਈ ।
ਕਾਜੀ ਹੋਏ ਰਿਸਵਤੀ ਵਢੀ ਲੈ ਕੈ ਹਕੁ ਗਵਾਈ ।
ਇਸਤ੍ਰੀ ਪੁਰਖੈ ਦਾਮਿ ਹਿਤੁ ਭਾਵੈ ਆਇ ਕਿਥਾਊਂ ਜਾਈ ।
ਵਰਤਿਆ ਪਾਪੁ ਸਭਸਿ ਜਗਿ ਮਾਂਹੀ ॥ ੩੦ ॥ (ਵਾਰ ੧)

ਜਗਤ ਵਿਚ ਪਾਪ ਵਰਤ ਗਿਆ ਸੀ । ਮਨੁੱਖੀ-ਜੀਵਨ ਮਲੀਨ ਹੋ ਚੁੱਕਾ ਸੀ । ਰਾਜਸੀ ਜ਼ੁਗ–ਗਰਦੀ ਸੀ । ਧਰਮ ਅਗਿਆਨੀਆਂ ਵਸ ਸੀ । ਧਰਮ-ਨਿਆਂ ਰਿਸ਼ਵਤੀਆਂ ਹੱਥ ਸੀ । ਗ੍ਰਿਹਸਤ-ਜੀਵਨ ਹਵਸ਼ ਅਧੀਨ ਸੀ ।

ਸੰਸਾਰ 'ਤੇ ਅੰਧੇਰਾ ਪਸਰਿਆ ਹੋਇਆ ਸੀ । ਅੰਧੇਰਾ ਗੁਰੂ ਦੀ ਅਣਹੋਂਦ ਕਾਰਨ ਸੀ । ਅਧਰਮ ਵਰਤ ਰਹਿਆ ਸੀ :

ਬਾਝੁ ਗੁਰੂ ਅੰਧੇਰੁ ਹੈ ਖਹਿ ਖਹਿ ਮਰਦੇ ਬਹੁ ਬਿਧਿ ਲੋਆ ।
ਵਰਤਿਆ ਪਾਪੁ ਜਗਤ੍ਰਿ ਤੇ ਧਉਲੁ ਉਡੀਣਾ ਨਿਸਿਦਿਨਿ ਰੋਆ । (ਵਾਰ ੧/੨੨)

ਧਰਮ ਹੀ ਸੰਸਾਰ ਦਾ ਸਹਾਰਾ ਹੈ । ਧਰਮ ਹੀ ਪ੍ਰਿਥਵੀ ਦੇ ਥੱਲੇ ਧੌਲ ਹੈ, ਧਰਮ ਦਇਆ ਦਾ ਪੁੱਤਰ ਹੈ । ਦਇਆ ਸੰਤੋਖ ਆਸਰੇ ਹੈ, ਪਰ ਪਾਪ ਦੇ ਭਾਰ ਥੱਲੇ ਧਰਤੀ ਪੁਕਾਰ ਕਰ ਰਹੀ ਸੀ :

(੨)

ਧਰਤੀ ਦੀ ਪੁਕਾਰ ਸੁਣੀ ਗਈ :

ਸੁਣੀ ਪੁਕਾਰਿ ਦਾਤਾਰ ਪ੍ਰਭੁ ਗੁਰੁ ਨਾਨਕ ਜਗ ਮਾਹਿ ਪਠਾਇਆ ।
ਚਰਨ ਧੋਇ ਰਹਰਾਸਿ ਕਰਿ ਚਰਣਾਮ੍ਰਿਤੁ ਸਿਖਾਂ ਪੀਲਾਇਆ ।
ਪਾਰਬ੍ਰਹਮੁ ਪੂਰਨ ਬ੍ਰਹਮੁ ਕਲਿਜੁਗਿ ਅੰਦਰਿ ਇਕੁ ਦਿਖਾਇਆ ।
ਚਾਰੇ ਪੈਰ ਧਰੱਮ ਦੇ ਚਾਰਿ ਵਰਨਿ ਇਕੁ ਵਰਨੁ ਕਰਾਇਆ ।
ਰਾਣਾ ਰੰਕੁ ਬਰਾਬਰੀ ਪੈਰੀ ਪਵਣਾ ਜਗਿ ਵਰਤਾਇਆ ।

ਉਲਟਾ ਖੇਲੁ ਪਿਰੰਮ ਦਾ ਪੈਰਾ ਉਪਰਿ ਸੀਸੁ ਨਿਵਾਇਆ ।
ਕਲਿਜੁਗੁ ਬਾਬੇ ਤਾਰਿਆ ਸਤਿ ਨਾਮੁ ਪੜ੍ਹਿ ਮੰਤ੍ਰ ਸੁਣਾਇਆ ।
ਕਲਿ ਤਾਰਣਿ ਗੁਰੁ ਨਾਨਕੁ ਆਇਆ ॥ ੨੩ ॥(ਵਾਰ ੧)

ਰਾਇ ਭੁਏ ਦੀ ਤਲਵੰਡੀ ਵਿਚ ਜਗਤ ਦਾ ਨੂਰ ਪ੍ਰਕਾਸ਼ਮਾਨ ਹੋਇਆ । ਪੰਜਾਬ ਦੀ ਧਰਤੀ ਚਮਕ ਉਠੀ । ਭਾਰਤ ਵਰਸ਼ ਨੇ ਦਮਕ ਦੇਖੀ :

ਉੱਚੀ ਮਾੜੀ ਆਪਣੀ ਸੁੱਤਾ ਰਾਇ ਬੁਲਾਰ ।
ਅੱਲਾ ਅਕਬਰ ਆਖ ਕੇ ਬਰੜਾਇਆ ਤ੍ਰੈ ਵਾਰ ।
ਬੇਗਮ ਝੂਣ ਜਗਾਇਆ ਪੁਛਿਆ ਨਾਲ ਪਿਆਰ ।
"ਕੀ ਤਕਦਾ ਹਾਂ ਖ਼ਾਬ ਵਿਚ" ਬੋਲਿਆ ਤੇ ਵਿਚਕਾਰ ।
"ਅਸਮਾਨ ਤੋਂ ਟੁੱਟ ਕੇ ਤਾਰਾ ਇਕ ਬਲਕਾਰ ।
ਤਲਵੰਡੀ ਤੇ ਡਿਗਿਆ ਚਮਕ ਅਜਾਇਬ ਮਾਰ ।
ਵਗ ਪਿਆ ਵਿਚ ਬਾਰ ਦੇ ਨੂਰਾਂ ਦਾ ਦਰਿਆ ।
ਰੁੜ੍ਹਿਆ ਜਾਵਾਂ ਉਸ ਵਿਚ ਕੰਢਾ ਹੱਥ ਨਾ ਆਏ ।" (ਨਾਨਕਾਇਣ)

ਉਸ ਸਮੇਂ ਸਤਿਗੁਰ ਨਾਨਕ ਪ੍ਰਗਟਿਆ । ਮਹਿਤਾ ਕਾਲੂ ਜੀ ਦੇ ਘਰ ਮਾਤਾ ਤ੍ਰਿਪਤਾ ਜੀ ਦੀ ਗੋਦ ਵਿਚ ਉਹ ਤਾਰਾ ਆ ਗਿਆ, ਚਰਾਗ ਰੌਸ਼ਨ ਹੋ ਗਿਆ :

(੧) ਬਲਿਓ ਚਰਾਗੁ ਅੰਧਾਰ ਮਹਿ ਸਭ ਕਲਿ ਉਧਰੀ ਇਕ ਨਾਮ ਧਰਮ ॥
ਪ੍ਰਗਟੁ ਸਗਲ ਹਰਿ ਭਵਨ ਮਹਿ ਜਨੁ ਨਾਨਕੁ ਗੁਰੁ ਪਾਰਬ੍ਰਹਮ ॥ (ਪੰਨਾ ੧੩੮੭)
(੨) ਸਤਿਗੁਰੁ ਨਾਨਕੁ ਪ੍ਰਗਟਿਆ ਮਿਟੀ ਧੁੰਧੁ ਜਗਿ ਚਾਨਣੁ ਹੋਆ ।
ਜਿਉ ਕਰਿ ਸੂਰਜੁ ਨਿਕਲਿਆ ਤਾਰੇ ਛਪਿ ਅੰਧੇਰੁ ਪਲੋਆ । (ਵਾਰ ੧/੨੭)

ਮਹਿਤਾ ਕਾਲੂ ਜੀ ਦਾ ਘਰ ਰੁਸ਼ਨਾਇਆ ਗਿਆ, ਤਲਵੰਡੀ ਜਗ-ਮਗ ਕਰਨ ਲੱਗੀ, ਧੁੰਧ ਹਟਣ ਲੱਗੀ, ਸੰਗੀਤ ਹੋਣ ਲੱਗਾ, ਸਤਿਗੁਰ ਨਾਨਕ ਦਾ ਸੁਆਗਤ ਹੋਇਆ :

ਗਾਵਹਿ ਗੰਭੀਰ ਧੀਰ ਮਤਿ ਸਾਗਰ ਜੋਗੀ ਜੰਗਮ ਧਿਆਨੁ ਧਰੇ ॥
ਗਾਵਹਿ ਇੰਦ੍ਰਾਦਿ, ਭਗਤ ਪ੍ਰਹਿਲਾਦਿਕ ਆਤਮ ਰਸੁ ਜਿਨਿ ਜਾਣਿਓ ॥ (ਪੰਨਾ ੧੩੮੯)

## (੩)

ਗੁਰੂ ਨਾਨਕ ਦੇਵ ਜੀ ਦਾ ਜਨਮ ਸੰਨ ੧੪੬੯ ਨੂੰ ਹੋਇਆ ।

ਆਪ ਨੂੰ ਸਮੇਂ ਅਨੁਕੂਲ ਸਾਧਾਰਨ ਵਿਦਿਆ ਦਿੱਤੀ ਗਈ । ਪਾਂਧੇ ਨੇ ਪਹਿਲਾ ਗੰਭੀਰ ਸ਼ੰਕਾਵਾਦੀ ਪ੍ਰਸ਼ਨ-ਉੱਤਰ ਕਰਨ ਵਾਲਾ, ਵਿੱਦਿਆ ਦੇ ਅਸਲ ਮਨੋਰਥ ਲੱਭਣ ਵਾਲਾ ਵਿਦਿਆਰਥੀ ਵੇਖਿਆ । ਬਾਲ-ਵਿਦਿਆਰਥੀ ਨੇ ਪਾਂਧਾ ਜੀ ਨੂੰ ਸੱਦਾ ਦਿੱਤਾ ਕਿ ਆਓ ! ਐਸੀ ਸਿਆਹੀ ਬਣਾ ਕੇ ਨਾਮ-ਜਸ ਲਿਖੀਏ :

ਜਾਲਿ ਮੋਹੁ ਘਸਿ ਮਸੁ ਕਰਿ ਮਤਿ ਕਾਗਦੁ ਕਰਿ ਸਾਰੁ ॥
ਭਾਉ ਕਲਮ ਕਰਿ ਚਿਤੁ ਲੇਖਾਰੀ ਗੁਰ ਪੁਛਿ ਲਿਖੁ ਬੀਚਾਰੁ ॥

ਲਿਖੁ ਨਾਮੁ ਸਾਲਾਹ ਲਿਖੁ ਲਿਖੁ ਅੰਤੁ ਨ ਪਾਰਾਵਾਰੁ ॥ (ਪੰਨਾ ੧੬)

ਆਓ ਪੜ੍ਹੀਏ :

ਸਸੈ ਸੋਇ ਸ੍ਰਿਸਟਿ ਜਿਨਿ ਸਾਜੀ ਸਭਨਾ ਸਾਹਿਬੁ ਏਕੁ ਭਇਆ ॥ (ਪੰਨਾ ੪੩੨)

ਪੰਡਿਤ ਜੀ ਜਨੇਊ ਲੈ ਪਧਾਰੇ। ਬਾਲ-ਨਾਨਕ ਨੇ ਜਨੇਊ ਦੀ ਵਿਆਖਿਆ ਕਰ ਦਿੱਤੀ :

ਦਇਆ ਕਪਾਹ ਸੰਤੋਖੁ ਸੂਤੁ ਜਤੁ ਗੰਢੀ ਸਤੁ ਵਟੁ ॥
ਏਹੁ ਜਨੇਊ ਜੀਅ ਕਾ ਹਈ ਤ ਪਾਡੇ ਘਤੁ ॥
ਨਾ ਏਹੁ ਤੁਟੈ ਨ ਮਲੁ ਲਗੈ ਨਾ ਏਹੁ ਜਲੈ ਨ ਜਾਇ ॥
ਧੰਨੁ ਸੁ ਮਾਣਸ ਨਾਨਕਾ ਜੋ ਗਲਿ ਚਲੇ ਪਾਇ ॥ (ਵਾਰ ਆਸਾ, ੪੭੧)

ਬਾਲ-ਨਾਨਕ ਨੇ ਬਾਰ ਵਿਚ ਪਸ਼ੂ ਚਾਰੇ ! ਮਸਤੀ ਵਿਚ ਸੁੱਤੇ ਨੂੰ ਸਰਪ ਨੇ ਪਛਾਣਿਆ, ਸਵੇਤ ਸਰਪ ਨੇ ਆਪ ਨੂੰ ਛਾਇਆ ਕੀਤੀ। ਜੁਆਨੀ ਚੜ੍ਹਦਿਆਂ ਨਾਨਕ ਨੇ "ਸੱਚਾ ਸੌਦਾ" ਵਣਜ-ਵਪਾਰ ਲਈ ਪਿਤਾ ਵੱਲੋਂ ਮਿਲੀ ਰਾਸ ਭੁੱਖੇ ਸਾਧਾਂ ਨੂੰ ਰਸਦ ਲੈ ਕੇ ਖੁਆਇਆ, ਨਾਨਕ ਨੇ ਵਣਜ, ਵਿਹਾਰ, ਖੇਤੀ ਕੀਤੀ। ਨਾਨਕ ਨੂੰ ਨਾਨਕੀ, ਰਾਇ ਬੁਲਾਰ ਤੇ ਹੋਰਾਂ ਪਹਿਚਾਣਿਆ :

ਸਾਡੇ ਵਿਹੜੇ ਆਇਆ ਮਾਏ ਨੂਰ ਕੋਈ ਰੱਬ ਦਾ।
ਸਾਰੇ ਜਗ ਵੇਖ ਲਇਆ ਸਾਨੂੰ ਕਿਉਂ ਨਾ ਲੱਭਦਾ। (ਸਾਵੇਂ ਪੱਤਰ)

ਬਾਬਾ ਨਾਨਕ ਜੀ ਸੁਲਤਾਨਪੁਰ ਪੁੱਜੇ। ਸੁਲਤਾਨ ਦੇ ਨਵਾਬ ਦੌਲਤ ਖਾਨ ਦਾ ਮੋਦੀ ਬਣਨ ਲਈ; ਦੌਲਤ ਖਾਨ ਨੂੰ ਮੁਸਕਰਾ ਕੇ ਮਿਲਿਆ। ਦੌਲਤ ਖਾਨ ਨੇ ਕਿਹਾ— "ਏਹ ਭਲਾ ਦਿਆਨਤਦਾਰ ਨਦਰਿ ਆਂਵਦਾ ਹੈ, ਮੇਰਾ ਕੰਮੁ ਇਸ ਦੇ ਹਵਾਲੇ ਕਰਹੁ।" ਬਾਬਾ ਨਾਨਕ ਮੋਦੀ ਹੋ ਗਏ। ਮੋਦੀ ਖਾਨੇ ਦੀ ਰਸਦ 'ਤੇਰਾ ਤੇਰਾ' ਬੋਲਦੇ ਪ੍ਰਭੂ ਦੇ ਨਾਂ 'ਤੇ ਵੰਡੀ ਗਏ।

ਵਿਹਾਰ ਚਲਦਾ ਰਿਹਾ। ਸਮਾਂ ਲੰਘਦਾ ਗਿਆ। ਬਾਰ੍ਹਾਂ ਤੇਰ੍ਹਾਂ ਸਾਲ ਲੰਘ ਗਏ। ਨਾਨਕ ਜੀ ਦੇ ਘਰ ਦੋ ਪੁੱਤਰ ਹੋਏ। ਉਹ ਪਤਨੀ ਤੇ ਪੁੱਤਰਾਂ ਨੂੰ ਪਿਆਰ ਕਰਦੇ ਪਰ ਮਨੁੱਖਤਾ ਦਾ ਪਿਆਰ ਉਹਨਾਂ ਦੇ ਹਿਰਦੇ ਵਿਚ ਬਰਾਬਰ ਧੜਕਦਾ ਰਿਹਾ। ਦਰਦ ਉੱਠਦੀ ਰਹੀ, ਮਨੁੱਖਤਾ ਦੀ ਗੁਮਰਾਹੀ 'ਤੇ ਤਰਸ ਆਉਂਦਾ ਰਿਹਾ। ਮਨੁੱਖਤਾ ਨੂੰ ਪ੍ਰਭੂ-ਚਰਨਾਂ ਨਾਲ ਜੋੜਨ ਦੀ ਤੀਬਰ ਲਗਨ ਮਚਲਦੀ ਰਹੀ। ਕਲਯੁਗ ਨੂੰ ਪਲਟ ਕੇ ਸਤਿਯੁਗ ਦੀ ਸਥਾਪਨਾ ਦਾ ਉਦੇਸ਼ ਦ੍ਰਿੜ੍ਹਤਾ ਨਾਲ ਮੂਰਤੀਮਾਨ ਹੁੰਦਾ ਰਿਹਾ। ਆਖਰ ਅਕਾਲ-ਪੁਰਖ ਦਾ ਸੁਨੇਹਾ ਮਿਲ ਗਿਆ ਕਿ ਜਗਤ-ਗੁਰੂ ਹੋ ਕੇ ਮਿਸ਼ਨ ਨੂੰ ਸੰਭਾਲੋ।

ਸੁਲਤਾਨਪੁਰ ਪੁਰਾਤਨ ਸ਼ਹਿਰ ਹੈ। ਬੋਧੀਆਂ ਦੇ ਧਰਮ ਤੇ ਕਰਮ ਦਾ ਖੇਤਰ ਵੀ ਰਹਿ ਚੁੱਕਾ ਸੀ। ਪਠਾਣਾਂ ਦਾ ਅਮਲ ਵਰਤ ਚੁੱਕਾ ਸੀ। ਲੋਧੀ ਹਾਕਮਾਂ ਦਾ ਅਸਥਾਨ ਸੀ।

ਵੇਈਂ ਨਦੀ ਦਾ ਨਿਰੰਤਰ ਨਿਰਮਲ ਵਹਿਣ ਇਸ ਸ਼ਹਿਰ ਨਾਲੋਂ ਸਦੀਆਂ ਤੋਂ ਖਹਿਬੜ ਕੇ ਲੰਘਦਾ ਰਿਹਾ ਹੈ। ਬਾਬਾ ਨਾਨਕ ਇਸੇ ਨਦੀ 'ਤੇ ਨਿਤਾਪ੍ਰਤਿ ਇਸ਼ਨਾਨ ਕਰਦੇ। ਇਸ ਦੇ ਰਮਣੀਕ ਸੁਹਾਵਣੇ ਕੰਢੇ 'ਤੇ ਪਹਿਰ ਭਰ ਬੈਠ ਕੇ ਪ੍ਰਭੂ ਨਾਲ ਜੁੜਦੇ। ਦੋਵੇਂ (ਨਾਨਕ ਤੇ ਪ੍ਰਭੂ) ਬਿਰਤੀ ਵਿਚ ਸੁਰਤ ਵਿਚ ਗੱਲਾਂ ਕਰਦੇ।

ਨਾਨਕ ਜੀ ਮਿਸ਼ਨ ਧਾਰਨ ਕਰਦੇ ਜਾ ਰਹੇ ਸਨ।

(੪)

ਵੇਈਂ ਨਦੀ 'ਤੇ ਇਸ਼ਨਾਨ ਕਰਦੇ ਹੋਏ ਬਾਬਾ ਜੀ ਲੋਪ ਹੋ ਗਏ। ਆਪ ਪਾਰਬ੍ਰਹਮ ਦੀ ਦਰਗਾਹ ਵਿਚ ਪੁੱਜੇ......। ਆਪ ਦੇ ਬਖਸ਼ਿਸ਼ ਹੋਈ.....। ਆਪ ਨੂੰ ਨਾਮ-ਅੰਮ੍ਰਿਤ ਦਾ ਪਿਆਲਾ ਮਿਲਿਆ। ਨਾਨਕ ਜੀ ਨੇ ਪਿਆਲਾ ਪੀਤਾ। ਪਾਰਬ੍ਰਹਮ ਨੇ ਕਿਹਾ– "ਨਾਨਕ ! ਮੈਂ ਤੇਰੇ ਨਾਲ ਹਾਂ, ਮੈਂ ਤੇਰੇ ਤਾਈਂ ਨਿਹਾਲ ਕੀਤਾ ਹੈ। ਜੋ ਤੇਰਾ ਨਾਉਂ ਲਵੇਗਾ, ਸਭ ਨਿਹਾਲ ਹੋਵੇਗਾ, ਤੂੰ ਜਾ ਕਰ ਮੇਰਾ ਨਾਮ ਜਪੁ, ਔਰ ਲੋਕਾਂ ਬੀਂ ਜਪਾ, ਮੈਂ ਤੇਰੇ ਤਾਈਂ ਆਪਣਾ ਨਾਮ ਦੀਆ ਹੈ, ਤੂੰ ਏਹ ਕਿਰਤਿ ਕਰਿ।"

ਫਿਰ ਪਾਰਬ੍ਰਹਮ ਨੇ ਕਿਹਾ— "ਮੇਰਾ ਨਾਉਂ ਪਾਰਬ੍ਰਹਮ ਪਰਮੇਸਰੁ, ਤੇਰਾ ਨਾਉਂ ਗੁਰ-ਪਰਮੇਸਰ।"

ਦਰਗਾਹ ਵਿਚ ਛਿਨ-ਪਲ ਲੱਗਾ, ਪਰ ਸੰਸਾਰੀਆਂ ਦੇ ਤਿੰਨ ਦਿਨ ਬੀਤ ਗਏ। ਨਵਾਬ ਨੇ ਨਾਨਕ ਜੀ ਨੂੰ ਰੁੜ੍ਹਿਆ-ਡੁੱਬਿਆ ਸਮਝ ਕੇ ਖੋਜ ਕੀਤੀ, ਜਾਲ ਨਦੀ ਵਿਚ ਪਵਾਏ ਪਰ ਨਿਰਮੂਲ।

ਤੀਜੇ ਦਿਨ ਗੁਰੂ ਨਾਨਕ ਪ੍ਰਗਟ ਹੋ ਗਏ। ਨਦੀ ਵਿਚੋਂ ਬਾਹਰ ਆ ਗਏ। ਸਾਰੇ ਲੋਕ ਇਕੱਤਰ ਹੋਏ। ਨਵਾਬ, ਕਾਜ਼ੀ ਤੇ ਕਰਮਚਾਰੀ ਵੀ ਆ ਗਏ।

ਗੁਰੂ ਬਾਬੇ ਨੇ ਗੁਰਤਾ ਸਥਾਪਤ ਹੋ ਕੇ ਪਹਿਲਾ ਉਪਦੇਸ਼ ਵੇਈਂ ਨਦੀ ਦੇ ਕੰਢੇ 'ਤੇ ਹੀ ਪ੍ਰਾਣੀ-ਮਾਤ੍ਰ ਨੂੰ ਦਿੱਤਾ :

(੧) ੧ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ

ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

ਮਨੁੱਖਤਾ ਨੂੰ ਹੋਸ਼ ਆਈ। ਜ਼ਿੰਦਗੀ ਜਾਗ ਉੱਠੀ। ਨਵਾਂ ਰੱਬ ਤੇ ਨਵਾਂ ਮਨੁੱਖ।

(੨) ਗੁਰੂ ਬਾਬਾ ਫਿਰ ਬੋਲਿਆ :

ਆਦਿ ਸਚੁ ਜੁਗਾਦਿ ਸਚੁ ॥
ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥ ੧ ॥

(੩) ਮਨੁੱਖਤਾ ਵਿਸਮਾਦ ਵਿਚ ਝੂਮੀ :

ਤਾਂ ਫਿਰ ਬਾਬਾ ਬੋਲਿਆ—ਨਾ ਕੋ ਹਿੰਦੂ, ਨਾ ਮੁਸਲਮਾਨ।

ਤੇ ਮਨੁੱਖ ਦੇ ਅੰਦਰ ਸ੍ਵੈ-ਮਾਣ ਜਾਗਿਆ, ਪਰਮਾਤਮਾ ਨਾਲ ਨਵਾਂ ਰਿਸ਼ਤਾ ਬਣਿਆ। ਉਸ ਨੂੰ ਨਵਾਂ ਸੁਤੰਤਰ ਧਰਮ ਮਿਲਿਆ। ਉਸ ਨੂੰ ਜਾਤਾਂ-ਪਾਤਾਂ, ਨੀਚਾਂ-ਊਚਾਂ ਤੋਂ ਬਹੁਤ ਉੱਚੀ ਮਨੁੱਖਤਾ ਮਿਲੀ ਤੇ ਬਹੁਤ ਵੱਡਾ ਪਿਆਰ ਰੱਬ ਮਿਲਿਆ :

ਫਿਰ ਉਠੀ ਆਖ਼ਿਰ ਸਦਾ ਤੌਹੀਦ ਕੀ ਪੰਜਾਬ ਸੇ।
ਹਿੰਦ ਕੋ ਇਕ ਮਰਦੇ-ਕਾਮਿਲ ਨੇ ਜਗਾਇਆ ਖ਼੍ਵਾਬ ਸੇ।

ਸਤਿਗੁਰ ਨਾਨਕ ਪ੍ਰਗਟ ਹੋ ਗਿਆ। ਸੂਰਜ ਚੜ੍ਹ ਪਿਆ। ਧੁੰਧ ਮਿਟਣੀ ਸ਼ੁਰੂ ਹੋ ਗਈ :

ਪਹਿਲਾ ਬਾਬੇ ਪਾਯਾ ਬਖਸੁ ਦਰਿ ਪਿਛੋਦੇ ਫਿਰਿ ਘਾਲਿ ਕਮਾਈ ।
ਰੇਤੁ ਅੱਕੁ ਆਹਾਰੁ ਕਰਿ ਰੋੜਾ ਕੀ ਗੁਰ ਕੀਅ ਵਿਛਾਈ ।
ਭਾਰੀ ਕਰੀ ਤਪਸਿਆ ਵਡੇ ਭਾਗਿ ਹਰਿ ਸਿਉ ਬਣਿ ਆਈ ।
ਬਾਬਾ ਪੈਧਾ ਸਚਿ ਖੰਡਿ ਨਉ ਨਿਧਿ ਨਾਮੁ ਗਰੀਬੀ ਪਾਈ ।
ਬਾਬਾ ਦੇਖੈ ਧਿਆਨੁ ਧਰਿ ਜਲਤੀ ਸਭਿ ਪ੍ਰਿਥਵੀ ਦਿਸਿ ਆਈ ।
ਬਾਝੁ ਗੁਰੂ ਗੁਬਾਰੁ ਹੈ, ਹੈ ਹੈ ਕਰਦੀ ਸੁਣੀ ਲੁਕਾਈ ।
ਬਾਬੇ ਭੇਖ ਬਣਾਇਆ ਉਦਾਸੀ ਕੀ ਰੀਤਿ ਚਲਾਈ ।
ਚੜ੍ਹਿਆ ਸੋਧਣਿ ਧਰਤਿ ਲੁਕਾਈ ॥ ੨੪ ॥ (ਭਾਈ ਗੁਰਦਾਸ ਜੀ, ਵਾਰ ੧)

ਸਤਿਗੁਰ ਨਾਨਕ ਪ੍ਰਗਟ ਹੋਇਆ । ਉਹ ਸਿੰਘ ਵਾਂਗ ਗਰਜਿਆ । ਮਿਰਗਾਵਲੀ ਭੱਜ ਉਠੀ ।

ਜੋ ਕੁਝ ਬਖਸ਼ਿਸ਼ ਦੇ ਦਰੋਂ ਬਾਬੇ ਨੂੰ ਮਿਲਿਆ ਸੀ, ਬਾਬਾ ਵੰਡਣ ਲਈ ਤੁਰ ਪਿਆ । ਬਾਬਾ ਤਬਲਬਾਜ ਹੋ ਗਿਆ । ਖਸਮ ਕੀ ਬਾਣੀ ਦਾ ਢੰਢੋਰਾ ਦੇਣ ਲਈ ਉਠ ਤੁਰਿਆ, ਉਹ ! 'ਚੜ੍ਹਿਆ ਸੋਧਣਿ ਧਰਤਿ ਲੁਕਾਈ।'

ਸਾਰੀ ਧਰਤੀ ਉਸ ਦੇ ਸਨੇਹ ਨੂੰ ਤਰਸ ਰਹੀ ਸੀ । ਸਾਰੇ ਪਾਸੇ ਧੁੰਧ ਸੀ। ਬਾਬਾ ਵੀ ਦ੍ਰਿੜ੍ਹ ਹੋ ਕੇ ਤੁਰਿਆ ਸੀ । ਉਸ ਨੇ ਸਾਰੀ ਧਰਤੀ ਸੋਧਣੀ ਸੀ, ਜਿਥੋਂ ਤੀਕ ਧਰਤੀ ਦਿਸਦੀ ਸੀ । ਉਸ ਨੇ ਜਗਤ ਜਲੰਦੇ ਨੂੰ ਰੱਖਣਾ ਸੀ । ਉਹ ਸਰਬੱਤ ਦੇ ਭਲੇ ਵਾਸਤੇ ਤੁਰਿਆ ਸੀ ।

ਬਾਬਾ ਤੁਰ ਪਿਆ । ਨਵਾਬ, ਬੇਬੇ ਨਾਨਕੀ, ਮਾਤਾ ਸੁਲੱਖਣੀ, ਨਿੱਕੇ-ਨਿੱਕੇ ਸਿਰੀ ਚੰਦ, ਲਖਮੀ ਦਾਸ, ਭਾਈਆ ਜੈਰਾਮ ਵਰਜਦੇ-ਤੱਕਦੇ ਹੀ ਰਹਿ ਗਏ । ਬਾਬਾ ਲੰਮੇ ਪੈਂਡੇ ਪੈ ਗਿਆ , ਜਿਥੋਂ ਤੱਕ ਧਰਤੀ ਦਿਸਦੀ ਸੀ, ਉਧੱਰ ਵਲ । ਭਾਈ ਮਰਦਾਨਾ ਆਪ ਦਾ ਰਬਾਬੀ ਨਾਲ ਹੋ ਗਿਆ ।

(੫)

(੧) ਬਾਬਾ ਭਾਈ ਲਾਲੋ ਪਾਸ ਪੁੱਜਿਆ । ਭਾਈ ਲਾਲੋ ਕਿੱਲੇ ਪਿਆ ਘੜਦਾ ਸੀ । "ਭਾਈ ਲਾਲੋ ਕਿੱਲੇ ਹੀ ਘੜਦਾ ਰਹੇਂਗਾ, ਉਠ ਪ੍ਰਭੂ ਦਾ ਕੰਮ ਕਰ ।" ਲਾਲੋ ਸਾਵਧਾਨ ਹੋ ਗਿਆ । ਮੰਜੀ ਮਿਲੀ, ਬਾਬਾ ਉਸ ਪਾਸ ਠਹਿਰਿਆ ।

ਹਾਕਮ ਮਲਕ ਭਾਗੋ ਦੇ ਯੱਗ 'ਤੇ ਬਾਬਾ ਨਾ ਗਿਆ । ਮਲਕ ਭਾਗੋ ਨੇ ਮੰਗਵਾ ਭੇਜਿਆ ਤੇ ਬਾਬੇ ਨੇ ਨਿਰਣਾ ਕੀਤਾ ਕਿ ਸੁੱਚੀ ਕਿਰਤ ਦੁੱਧ ਹੈ, ਅਨਿਆਂ-ਜ਼ਬਰ ਨਾਲ ਇਕੱਠਾ ਕੀਤਾ ਪੈਸਾ ਲਹੂ ਹੈ :

(ੳ) ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ ॥
ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ ॥ (ਪੰਨਾ ੧੪੧)

(ਅ) ਜੇ ਰਤੁ ਲਗੈ ਕਪੜੈ ਜਾਮਾ ਹੋਇ ਪਲੀਤੁ ॥
ਜੋ ਰਤੁ ਪੀਵਹਿ ਮਾਣਸਾ ਤਿਨ ਕਿਉ ਨਿਰਮਲੁ ਚੀਤੁ ॥ (ਪੰਨਾ ੧੪੦)

(੨) ਸ਼ੇਖ ਸੱਜਣ ਨੂੰ ਜਾ ਵੰਗਾਰਿਆ :

ਉਜਲੁ ਕੈਹਾ ਚਿਲਕਣਾ ਘੋਟਿਮ ਕਾਲੜੀ ਮਸੁ ॥
ਧੋਤਿਆ ਜੂਠਿ ਨ ਉਤਰੈ ਜੇ ਸਉ ਧੋਵਾ ਤਿਸੁ ॥ ੧ ॥
ਸਜਣ ਸੇਈ ਨਾਲਿ ਮੈ ਚਲਦਿਆ ਨਾਲ ਚਲੰਨਿ੍ ॥
ਜਿਥੈ ਲੇਖਾ ਮੰਗੀਐ ਤਿਥੈ ਖੜੇ ਦਿਸੰਨਿ ॥ (ਪੰਨਾ ੭੨੯)

ਸੱਜਣ ਤ੍ਰਬਕ ਗਿਆ। ਉਸ ਦੇ ਅੰਦਰ ਉਸ ਦੇ ਪਾਪ ਥਰਥਰ ਕੰਬਣ ਲੱਗੇ। ਚਰਨੀਂ ਲੱਗਾ। ਬਖਸ਼ਸ਼ ਹੋਈ। ਮੰਜੀ ਮਿਲੀ। ਕਤਲਗਾਹ ਦੀ ਥਾਂ ਹੀ ਪਹਿਲੀ ਧਰਮਸਾਲ ਬਣੀ, ਸੱਜਣ ਮਨੁੱਖਤਾ ਦਾ ਸਜਣ ਹੋ ਗਿਆ। ਬਾਬੇ ਦਾ ਮੰਜੀਦਾਰ, ਸੰਗਤਾਂ ਦਾ ਉਪਦੇਸ਼ਕ।

(੩) ਬਾਬਾ ਹਰਦੁਆਰ ਪੁੱਜਾ। ਬਾਬੇ ਨੇ ਜੀਵਾਂ ਨੂੰ ਭਰਮ ਜਾਲ ਵਿਚੋਂ ਕੱਢਣਾ ਸੀ। ਨਾਟਕ ਖੇਡਿਆ। ਪਾਣੀ ਸੂਰਜ ਨੂੰ ਦੇਣ ਦੀ ਥਾਂ ਖੇਤਾਂ ਨੂੰ ਭੇਜਿਆ।...... ਲੋਕਾਂ ਨੂੰ ਰਮਜ਼ ਦੀ ਸਮਝ ਆ ਗਈ।

(੪) ਨਾਨਕ ਮਤੇ ਸਿਧਾਂ ਨਾਲ ਵਿਚਾਰ ਹੋਈ। ਰੇਠਾ ਮਿੱਠਾ ਹੋਇਆ। ਪਿੱਪਲ ਹਰਾ ਹੋਇਆ।

(੫) ਬਨਾਰਸ ਪੰਡਤਾਂ ਨਾਲ ਪਿਆਰ ਭਰੀ ਵਿਚਾਰ ਹੋਈ। ਬਾਬੇ ਨੇ ਸੁਨੇਹ ਦ੍ਰਿੜ੍ਹ ਕਰਾਇਆ :

ਓਅੰਕਾਰਿ ਬ੍ਰਹਮਾ ਉਤਪਤਿ ॥ ਓਅੰਕਾਰੁ ਕੀਆ ਜਿਨਿ ਚਿਤਿ ॥
ਓਅੰਕਾਰਿ ਸੈਲ ਜੁਗ ਭਏ ॥ ਓਅੰਕਾਰਿ ਬੇਦ ਨਿਰਮਏ ॥
ਓਅੰਕਾਰਿ ਸਬਦਿ ਉਧਰੇ ॥ ਓਅੰਕਾਰਿ ਗੁਰਮੁਖਿ ਤਰੇ ॥.......
ਸੁਣਿ ਪਾਡੇ ਕਿਆ ਲਿਖਹੁ ਜੰਜਾਲਾ ॥
ਲਿਖੁ ਰਾਮ ਨਾਮ ਗੁਰਮੁਖਿ ਗੋਪਾਲਾ ॥ ੧ ॥ (ਪੰਨਾ ੯੨੯)

(੬) ਹਾਜੀਪੁਰ-ਪਟਨੇ ਪੁੱਜੇ। ਸਾਲਸ ਰਾਏ ਜੌਹਰੀ ਨੇ ਦੀਦਾਰ ਕੀਤੇ। ਸਾਲਸ ਰਾਏ ਨੂੰ ਮੰਜੀ ਮਿਲੀ। ਉਸ ਦੇ ਘਰ ਧਰਮਸਾਲ ਬਣੀ। ਸੰਗਤ ਸਥਾਪਤ ਹੋਈ। ਤਖ਼ਤ ਸਾਹਿਬ ਪਟਨਾ ਵਾਲੀ ਥਾਂ ਸਾਲਸ ਰਾਏ ਦੀ ਹੀ ਹਵੇਲੀ ਸੀ।

(੭) ਗੁਰੂ ਜੀ ਪਹਾੜਾਂ, ਦਰਿਆਵਾਂ, ਥਲਾਂ, ਜੰਗਲਾਂ ਨੂੰ ਚੀਰਦੇ, ਆਸਾਮ ਵਿੱਚੋਂ ਲੰਘਦੇ, ਨੂਰ ਸ਼ਾਹ ਦਾ ਨਿਸਤਾਰਾ ਕਰਦੇ ਕਲਕੱਤੇ ਵਿਖੇ ਸੰਗਤ ਸਥਾਪਿਤ ਕਰਦੇ, ਜਗਨ ਨਾਥ ਪੁਰੀ ਮੰਦਰ ਵਿਚ ਪੁੱਜੇ। ਬੜੀ ਰੌਣਕ ਸੀ। ਸ਼ਰਧਾਲੂਆਂ ਦੀ ਭੀੜ ਸੀ। ਆਰਤੀ ਹੋ ਰਹੀ ਸੀ। ਥਾਲ ਵਿਚ ਦੀਵੇ ਮਚ ਰਹੇ ਸਨ। ਧੂਪਾਂ ਦੀ ਸੁਗੰਧ ਪਸਰੀ ਹੋਈ ਸੀ। ਫੁੱਲ ਵਰ੍ਹ ਰਹੇ ਸਨ। ਭੇਰੀਆਂ ਵੱਜ ਰਹੀਆਂ ਸਨ।

ਗੁਰੂ ਜੀ ਨੇ ਰੱਬ ਦੇ ਦਰੋਂ ਪ੍ਰਾਪਤ ਹੋਈ ਆਰਤੀ ਉਤਾਰਨੀ ਸ਼ੁਰੂ ਕਰ ਦਿੱਤੀ :

ਗਗਨ ਮੈ ਥਾਲੁ ਰਵਿ ਚੰਦੁ ਦੀਪਕ ਬਨੇ ਤਾਰਿਕਾ ਮੰਡਲ ਜਨਕ ਮੋਤੀ ॥
ਧੂਪੁ ਮਲਆਨਲੋ ਪਵਣੁ ਚਵਰੋ ਕਰੇ ਸਗਲ ਬਨਰਾਇ ਫੂਲੰਤ ਜੋਤੀ ॥ ੧ ॥
ਕੈਸੀ ਆਰਤੀ ਹੋਇ ॥ ਭਵ ਖੰਡਨਾ ਤੇਰੀ ਆਰਤੀ ॥
ਅਨਹਤਾ ਸਬਦ ਵਾਜੰਤ ਭੇਰੀ ॥ ੧ ॥ ਰਹਾਉ ॥

ਸਹਸ ਤਵ ਨੈਨ ਨਨ ਨੈਨ ਹਹਿ ਤੋਹਿ ਕਉ ਸਹਸ ਮੂਰਤਿ ਨਨਾ ਏਕ ਤੁੋਹੀ ॥
ਸਹਸ ਪਦ ਬਿਮਲ ਨਨ ਏਕ ਪਦ ਗੰਧ ਬਿਨੁ ਸਹਸ ਤਵ ਗੰਧ ਇਵ ਚਲਤ ਮੋਹੀ ॥ ੨ ॥
ਸਭ ਮਹਿ ਜੋਤਿ ਜੋਤਿ ਹੈ ਸੋਇ ॥
ਤਿਸ ਦੈ ਚਾਨਣਿ ਸਭ ਮਹਿ ਚਾਨਣੁ ਹੋਇ ॥
ਗੁਰ ਸਾਖੀ ਜੋਤਿ ਪਰਗਟੁ ਹੋਇ ॥
ਜੋ ਤਿਸੁ ਭਾਵੈ ਸੁ ਆਰਤੀ ਹੋਇ ॥ ੩ ॥
ਹਰਿ ਚਰਣ ਕਵਲ ਮਕਰੰਦ ਲੋਭਿਤ ਮਨੋ ਅਨਦਿਨੋ ਮੋਹਿ ਆਹੀ ਪਿਆਸਾ ॥
ਕ੍ਰਿਪਾ ਜਲੁ ਦੇਹਿ ਨਾਨਕ ਸਾਰਿੰਗ ਕਉ ਹੋਇ ਜਾ ਤੇ ਤੇਰੈ ਨਾਇ ਵਾਸਾ ॥ ੪ ॥
(ਪੰਨਾ ੧੩)

(੮) ਉਧਰ ਸਤਿਗੁਰ ਨਾਨਕ ਰਾਮੇਸ਼੍ਰਮ, ਸੰਗਲਾਦੀਪ, ਬਿਦਰ, ਬੜੋਚ, ਉਜੈਨ, ਅਜਮੇਰ, ਮਥਰਾ, ਦਿੱਲੀ ਫਿਰ ਰਹੇ ਸਨ। ਪੰਜਾਬ ਦੀ ਧਰਤੀ ਆਪ ਦੀ ਛੋਹ ਲਈ ਸਿਕਾਂ ਸਿਕ ਰਹੀ ਸੀ। ਬੇਬੇ ਨਾਨਕੀ ਇਸ ਸਿਕ ਦੀ ਪ੍ਰਤੀਕ ਸੀ.....।

(੬)

ਗੁਰੂ ਜੀ ਪੰਜਾਬ ਆਏ। ਮਾਤਾ, ਪਿਤਾ, ਭੈਣ, ਬੱਚਿਆਂ ਨੂੰ ਮਿਲੇ। ਭਾਈ ਮਰਦਾਨਾ ਨਾਲ ਸੀ। ਉਹ ਵੀ ਆਪਣੇ ਪ੍ਰਵਾਰ ਨੂੰ ਮਿਲਿਆ।

(੯) ਦੋਵੇਂ ਫਿਰ ਤੁਰ ਪਏ। ਉੱਤਰ ਦੱਖਣ, ਪੂਰਬ ਪੱਛਮ ਸਾਰੇ ਉਹਨਾਂ ਸੁਨੇਹਾ ਦੇਣਾ ਸੀ। ਉੱਤਰ ਵੱਲ ਤੁਰ ਪਏ। ਕਸ਼ਮੀਰ ਦੇ ਵਿਦਵਾਨਾਂ ਨਾਲ ਵਿਚਾਰ ਹੋਈ।

ਪਹਾੜਾਂ, ਬਰਫਾਂ, ਕੱਕਰਾਂ ਨੂੰ ਚੀਰਦੇ ਸੁਮੇਰ 'ਤੇ ਪੁੱਜੇ। ਸੁਮੇਰ ਕੈਲਾਸ਼ ਪਰਬਤ ਹੈ। ਸ਼ਿਵ ਦੀ ਬਸਤੀ ਹੈ। ਸਿਧ ਨਾਥਾਂ ਦਾ ਅਸਥਾਨ ਹੈ। ਸਿਧ ਬਾਬੇ ਨੂੰ ਸੁਮੇਰ 'ਤੇ ਪੁੱਜਾ ਵੇਖ ਕੇ ਹੈਰਾਨ ਹੋਏ। ਕਿਸ ਸ਼ਕਤੀ ਨਾਲ ਉਹ ਆ ਪੁੱਜਾ ਸੀ :

ਫਿਰਿ ਪੁਛਣਿ ਸਿਧ ਨਾਨਕਾ ਮਾਤ ਲੋਕ ਵਿਚਿ ਕਿਆ ਵਰਤਾਰਾ ?
ਸਭ ਸਿਧੀ ਇਹ ਬੁਝਿਆ ਕਲਿ ਤਾਰਣਿ ਨਾਨਕ ਅਵਤਾਰਾ। (ਭਾਈ ਗੁਰਦਾਸ ਵਾਰ ੧ : ੨੯)

ਬਾਬੇ ਨੇ ਉੱਤਰ ਦਿੱਤਾ ਤੇ ਆਪਣੀ ਚਿੰਤਾ ਪ੍ਰਗਟ ਕੀਤੀ :

ਬਾਬੇ ਆਖਿਆ, ਨਾਥ ਜੀ ! ਸਚੁ ਚੰਦ੍ਰਮਾ ਕੂੜੁ ਅੰਧਾਰਾ।
ਕੂੜੁ ਅਮਾਵਸਿ ਵਰਤਿਆ ਹਉ ਭਾਲਣਿ ਚੜ੍ਹਿਆ ਸੰਸਾਰਾ।
ਪਾਪਿ ਗਿਰਾਸੀ ਪਿਰਥਮੀ ਧਉਲੁ ਖੜਾ ਧਰਿ ਹੇਠ ਪੁਕਾਰਾ।

ਬਾਬੇ ਨੇ ਗਿਲਾ ਕੀਤਾ :

ਸਿਧ ਛਪਿ ਬੈਠੇ ਪਰਬਤੀ ਕਉਣੁ ਜਗਤਿ ਕਉ ਪਾਰਿ ਉਤਾਰਾ।
ਜੋਗੀ ਗਿਆਨ ਵਿਹੂਣਿਆ ਨਿਸਦਿਨਿ ਅੰਗਿ ਲਗਾਏ ਛਾਰਾ।

ਬਾਬੇ ਨੇ ਸਿਧਾਂ ਨੂੰ ਲਲਕਾਰਿਆ– ਆਓ, ਰਲ ਕੇ ਦੇਸ਼ ਦਾ ਪਾਰ-ਉਤਾਰਾ ਕਰੀਏ। ਬਾਬਾ ਜੀ ਤਿੱਬਤ ਨਿਪਾਲ ਗਾਂਹਦੇ, ਫਿਰ ਪੰਜਾਬ ਆ ਗਏ।

( ੭ )

ਪੰਜਾਬ ਤੋਂ ਫਿਰ ਆਪ ਪੱਛਮ ਵੱਲ ਤੁਰ ਪਏ। ਮੱਕੇ, ਬਗਦਾਦ ਵੱਲ ਫੇਰਾ ਪਾਇਆ। ਬਾਬਾ ਨੀਲ ਵਸਤ੍ਰ ਧਾਰੀ ਸੀ। ਉਸ ਦੇ ਹੱਥ ਵਿਚ ਆਸਾ (ਸੋਟਾ), ਕੱਛ ਵਿਚ ਕਿਤਾਬ, ਮੁਸੱਲਾ ਸੀ, ਕੁੱਜਾ ਉਹਨਾਂ ਪਾਸ ਸੀ। ਬਾਬੇ ਨੇ ਜ਼ਿਆਰਤ ਕੀਤੀ ਤੇ ਉਪਦੇਸ਼ ਕੀਤਾ ਕਿ ਖੁਦਾ ਹਰ ਥਾਂ 'ਤੇ ਮੌਜੂਦ ਹੈ। ਉਸ ਦਾ ਬਣਨ ਨਾਲ ਉਹ ਮਿਲਦਾ ਹੈ :

੧ ਪੁਛਨਿ ਫੋਲਿ ਕਿਤਾਬ ਨੋ ਹਿੰਦੂ ਵਡਾ ਕਿ ਮੁਸਲਮਾਨੋਈ ?
ਬਾਬਾ ਆਖੇ ਹਾਜੀਆ ਸੁਭਿ ਅਮਲਾ ਬਾਝਹੁ ਦੋਨੋ ਰੋਈ। (ਭਾਈ ਗੁਰਦਾਸ ਵਾਰ ੧ : ੩੩)
੨ ਮਿਹਰ ਮਸੀਤਿ ਸਿਦਕੁ ਮੁਸਲਾ ਹਕੁ ਹਲਾਲੁ ਕੁਰਾਣੁ ॥ (ਪੰਨਾ ੧੪੦)

(੧੦) ਬਗ਼ਦਾਦ ਵਿਚ ਆਪ ਫਕੀਰ ਬਹਿਲੋਲ ਨੂੰ ਮਿਲੇ। ਪਿਆਰ ਨਾਲ ਵਿਚਾਰ-ਵਟਾਂਦਰਾ ਹੋਇਆ। ਬਾਬਾ ਜੀ ਨੇ ਬ੍ਰਹਮੰਡ ਦੀ ਵਿਸ਼ਾਲਤਾ ਦਾ ਰਹੱਸ ਇਸਲਾਮੀ ਦੁਨੀਆਂ ਨੂੰ ਪਰਤੱਖ ਕੀਤਾ :

ਪਾਤਾਲਾ ਪਾਤਾਲ ਲਖ ਆਗਾਸਾ ਆਗਾਸ ॥
ਓੜਕ ਓੜਕ ਭਾਲਿ ਥਕੇ ਵੇਦ ਕਹਨਿ ਇਕ ਵਾਤ ॥
ਸਹਸ ਅਠਾਰਹ ਕਹਨਿ ਕਤੇਬਾ ਅਸੁਲੂ ਇਕੁ ਧਾਤੁ ॥
ਲੇਖਾ ਹੋਇ ਤ ਲਿਖੀਐ ਲੇਖੈ ਹੋਇ ਵਿਣਾਸੁ ॥
ਨਾਨਕ ਵਡਾ ਆਖੀਐ ਆਪੇ ਜਾਣੈ ਆਪੁ ॥ ੨੨ ॥ (ਜਪੁਜੀ ਸਾਹਿਬ)

(੧੧) ਬਾਬੇ ਨੇ ਇਸ ਤਰ੍ਹਾਂ ਧਰਤੀ ਸੋਧ ਦਿੱਤੀ। ਕੁਲ ਤਾਰ ਦਿੱਤੀ :

ਜੀਤੇ ਨਵ ਖੰਡ ਮੇਦਨੀ ਸਤਿ ਨਾਮੁ ਦਾ ਚੱਕ੍ਰ ਫਿਰਾਇਆ।
ਦੇਵ ਦਾਨੋ ਰਾਕਸਿ ਦੈਤ ਸਭ ਚਿਤਿ ਗੁਪਤਿ ਸਭਿ ਚਰਨੀ ਲਾਇਆ।
ਇੰਦ੍ਰਾਸਣਿ ਅਪਛਰਾ ਰਾਗ ਰਾਗਨੀ ਮੰਗਲੁ ਗਾਇਆ।
ਭਇਆ ਅਨੰਦ ਜਗਤੁ ਵਿਚਿ ਕਲਿ ਤਾਰਨ ਗੁਰੁ ਨਾਨਕੁ ਆਇਆ।
ਹਿੰਦੂ ਮੁਸਲਮਾਣਿ ਨਿਵਾਇਆ ॥੩੭॥

( ੮ )

ਬਾਬਾ ਜੀ ਪੰਜਾਬ ਪੁੱਜ ਗਏ। ਬਾਬਰ ਭਾਰਤਵਰਸ਼ 'ਤੇ ਹੱਲੇ ਕਰ ਰਿਹਾ ਸੀ। ਉਸ ਨੇ ਸੰਨ ੧੫੨੦ ਵਿਚ ਸੈਦਪੁਰ ਨੂੰ ਵੀ ਤਬਾਹ ਕੀਤਾ। ਗੁਰੂ ਨਾਨਕ ਨੇ ਸੈਦਪੁਰ ਵਿਚ ਪੁੱਜ ਕੇ 'ਮਾਸਪੁਰੀ' ਨੂੰ ਦੇਖਿਆ, ਲੋਥਾਂ ਦੀ ਨਗਰੀ ਨੂੰ ਤੱਕਿਆ ਤੇ ਬਾਬਰ ਦੀ ਫੌਜ ਨੂੰ 'ਪਾਪ ਕੀ ਜੰਞ' ਆਖਿਆ।

ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ ॥
ਪਾਪ ਕੀ ਜੰਞ ਲੈ ਕਾਬਲਹੁ ਧਾਇਆ ਜੋਰੀ ਮੰਗੈ ਦਾਨੁ ਵੇ ਲਾਲੋ ॥
ਸਰਮੁ ਧਰਮੁ ਦੁਇ ਛਪਿ ਖਲੋਏ ਕੂੜੁ ਫਿਰੈ ਪਰਧਾਨੁ ਵੇ ਲਾਲੋ ॥
ਕਾਜੀਆ ਬਾਮਣਾ ਕੀ ਗਲ ਥਕੀ ਅਗਦੁ ਪੜੈ ਸੈਤਾਨੁ ਵੇ ਲਾਲੋ ॥
ਮੁਸਲਮਾਨੀਆ ਪੜਹਿ ਕਤੇਬਾ ਕਸਟ ਮਹਿ ਕਰਹਿ ਖੁਦਾਇ ਵੇ ਲਾਲੋ ॥
ਜਾਤਿ ਸਨਾਤੀ ਹੋਰਿ ਹਿਦਵਾਣੀਆ ਏਹਿ ਭੀ ਲੇਖੈ ਲਾਇ ਵੇ ਲਾਲੋ ॥
ਖੂਨ ਕੇ ਸੋਹਿਲੇ ਗਾਵੀਅਹਿ ਨਾਨਕ ਰਤੁ ਕਾ ਕੁੰਗੂ ਪਾਇ ਵੇ ਲਾਲੋ ॥ ੧ ॥ (ਪੰਨਾ ੭੨੨)

ਇਹ ਇਸ ਪ੍ਰਕਾਰ ਦੀ ਆਵਾਜ਼ ਸੀ ਜਿਹੜੀ ਭਾਰਤ ਵਾਸੀਆਂ ਨੇ ਕਿਸੇ ਭਗਤ, ਗੁਰੂ, ਪੀਰ ਤੋਂ ਸੁਣੀ ਨਹੀਂ ਸੀ। ਜ਼ਾਲਮ ਨੂੰ ਲਲਕਾਰਨਾ, ਇਸ ਆਵਾਜ਼ ਦਾ ਕਰਤਵ ਸੀ। ਇਹੋ ਦੇਗ ਨਾਲ ਤੇਗ਼ ਦਾ ਕਰਤਵ ਹੈ, ਇਹੋ ਜੋਗ ਨਾਲ ਰਾਜ ਦਾ ਕਰਤਵ ਹੈ। ਬਾਬੇ ਨੇ ਇਸ ਦਰਦਨਾਕ ਹੋਣੀ ਸਮੇਂ ਆਪ ਹੋਕਾ ਦਿੱਤਾ :

ਖੁਰਾਸਾਨ ਖਸਮਾਨਾ ਕੀਆ ਹਿੰਦੁਸਤਾਨੁ ਡਰਾਇਆ ॥
ਆਪੈ ਦੋਸੁ ਨ ਦੇਈ ਕਰਤਾ ਜਮੁ ਕਰਿ ਮੁਗਲੁ ਚੜਾਇਆ ॥
ਏਤੀ ਮਾਰ ਪਈ ਕਰਲਾਣੇ ਤੈਂ ਕੀ ਦਰਦੁ ਨ ਆਇਆ ॥ ੧ ॥
ਕਰਤਾ ਤੂੰ ਸਭਨਾ ਕਾ ਸੋਈ ॥
ਜੇ ਸਕਤਾ ਸਕਤੇ ਕਉ ਮਾਰੇ ਤਾ ਮਨਿ ਰੋਸੁ ਨ ਹੋਈ ॥ ੧ ॥ ਰਹਾਉ ॥
ਸਕਤਾ ਸੀਹੁ ਮਾਰੇ ਪੈ ਵਗੈ ਖਸਮੈ ਸਾ ਪੁਰਸਾਈ ॥ (ਪੰਨਾ ੩੬੦)

(੯)

ਬਾਬੇ ਨਾਨਕ ਨੇ ਡੇਰਾ ਕਰਤਾਰਪੁਰ ਲਾਇਆ। 'ਕਰਤਾਰਪੁਰ ਕਰਤਾ ਵਸੈ' ਦੇ ਆਦਰਸ਼ :

ਫਿਰਿ ਬਾਬਾ ਆਇਆ ਕਰਤਾਰਪੁਰਿ ਭੇਖੁ ਉਦਾਸੀ ਸਗਲ ਉਤਾਰਾ।
ਪਹਿਰਿ ਸੰਸਾਰੀ ਕਪੜੇ ਮੰਜੀ ਬੈਠਿ ਕੀਆ ਅਵਤਾਰਾ।

ਨਾਲ ਆਪ ਨੇ ਹੀ ਵਸਾਇਆ। ਇਥੇ ਆਪ ਨੇ ਕਲਮ ਤੇ ਕਿਰਤ ਨੂੰ ਮਾਇਆ ਰਾਜ ਤੇ ਜੋਗ ਨੂੰ ਮਾਣਿਆ। ਬਾਣੀ ਲਿਖੀ-ਜਪੁ ਜੀ ਸੰਸਾਰ ਨੂੰ ਮਿਲਿਆ, ਮਾਝ, ਆਸਾ ਤੇ ਮਲਾਰ ਦੀਆਂ ਵਾਰਾਂ ਆਈਆਂ, ਥਿਤਾਂ ਤੇ ਛੰਤ ਮਿਲੇ। ਬਾਬੇ ਨੇ ਖੇਤੀ ਵਾਹੀ। ਬਾਬੇ ਨੇ ਅੰਦਰ ਵੀ ਖੇਤੀ ਵਾਹੀ :

ਮਨੁ ਹਾਲੀ ਕਿਰਸਾਣੀ ਕਰਣੀ ਸਰਮੁ ਪਾਣੀ ਤਨੁ ਖੇਤੁ ॥
ਨਾਮੁ ਬੀਜੁ ਸੰਤੋਖੁ ਸੁਹਾਗਾ ਰਖੁ ਗਰੀਬੀ ਵੇਸੁ ॥
ਭਉ ਕਰਮ ਕਰਿ ਜੰਮਸੀ ਸੇ ਘਰ ਭਾਗਠ ਦੇਖੁ ॥ (ਪੰਨਾ ੫੯੫)

ਬਾਬੇ ਨੇ ਬਾਹਰ ਖੇਤੀ ਵੀ ਕੀਤੀ। ਹਲ ਵਾਹਿਆ, ਝੋਨਾ ਲਾਇਆ, ਨਦੀਨ ਕੱਢਿਆ, ਘਾਹ ਵੱਢਿਆ, ਸਿੱਖਾਂ ਨੇ ਹੱਥ ਵਟਾਇਆ। ਭਾਈ ਲਹਿਣਾ ਵੀ ਮਿਲਣ ਆਇਆ ਤੇ ਉਸ 'ਤੇ ਕੇਸਰ ਦੀ ਛਿੜਕ ਹੋਈ।

ਬਾਬੇ ਨੇ ਦੇਗ ਚਲਾਈ। ਲੋਹ ਤਪੀ, ਲੰਗਰ ਲੱਗੇ, ਜਗਿਆਸੂ, ਸਾਧੂ ਸੰਗਤਾਂ ਢੁੱਕਣ ਲੱਗੀਆਂ। ਕਿਰਤ

ਕਰਨੀ, ਨਾਮ ਜਪਣਾ ਤੇ ਵੰਡ ਛਕਣ ਦਾ ਵਰਤਾਰਾ ਵਰਤਿਆ। ਬਾਬੇ ਦਾ ਦਰਬਾਰ ਸਜਿਆ।

ਸੰਸਾਰ ਦੀ ਧੁੰਧ ਮਿਟ ਗਈ। ਰੁਸ਼ਨਾਈ ਹੋ ਗਈ। ਬਾਬੇ ਨੇ ਬਾਣੀ ਉਚਾਰੀ :

ਬਾਣੀ ਮੁਖਹੁ ਉਚਾਰੀਐ ਹੁਇ ਰੁਸਨਾਈ ਮਿਟੈ ਅੰਧਾਰਾ ।
ਗਿਆਨੁ ਗੋਸਟਿ ਚਰਚਾ ਸਦਾ ਅਨਹਦਿ ਸਬਦਿ ਉਠੇ ਧੁਨਕਾਰਾ ।
ਸੋ ਦਰੁ ਆਰਤੀ ਗਾਵੀਐ ਅੰਮ੍ਰਿਤ ਵੇਲੇ ਜਾਪੁ ਉਚਾਰਾ ।
ਗੁਰਮੁਖਿ ਭਾਰਿ ਅਥਰਬਣਿ ਤਾਰਾ ॥ ੩੮ ॥

ਕਰਤਾਰਪੁਰ ਦਾ ਉਹ ਜੀਵਨ ਸੀ ਜਿਹੜਾ ਗੁਰੂ ਬਾਬਾ ਜੀ, ਸਾਰੀ ਸਿਧ-ਮੰਡਲੀ ਅਤੇ ਭਾਰਤਵਾਸੀਆਂ ਨੂੰ ਦੇਣਾ ਚਾਹੁੰਦੇ ਸਨ। ਇਹ ਰਾਜ-ਜੋਗ ਦਾ ਜੀਵਨ ਸੀ, ਇਹ ਵਿਚੇ ਗ੍ਰਸਤ-ਉਦਾਸ ਦਾ ਜੀਵਨ ਸੀ। ਗੁਰੂ ਬਾਬਾ ਮੁਕਤੀ ਦਾ ਰਸਤਾ ਗ੍ਰਸਤ ਵਿਚੋਂ ਦਰਸਾਣਾ ਚਾਹੁੰਦੇ ਸਨ। ਗ੍ਰਸਤ ਸਰਬ-ਸਰੇਸ਼ਟ ਧਰਮ ਹੈ। ਗ੍ਰਸਤ ਦਾ ਚਿੰਨ੍ਹ ਘਰ ਹੈ। ਘਰ ਦਾ ਪ੍ਰਤੀਕ ਇਸਤ੍ਰੀ ਹੈ। ਇਸ ਵਿਚ ਵਿਚਰਨ ਦੀ ਜਾਚ ਬਾਬਾ ਜੀ ਨੇ ਇਉਂ ਦੱਸੀ :

ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈ ਸਾਣੇ ॥
ਸੁਰਤਿ ਸਬਦਿ ਭਵ ਸਾਗਰੁ ਤਰੀਐ ਨਾਨਕ ਨਾਮੁ ਵਖਾਣੇ ॥
ਰਹਹਿ ਇਕਾਂਤਿ ਏਕੋ ਮਨਿ ਵਸਿਆ ਆਸਾ ਮਾਹਿ ਨਿਰਾਸੋ ॥
ਅਗਮੁ ਅਗੋਚਰੁ ਦੇਖਿ ਦਿਖਾਏ ਨਾਨਕੁ ਤਾ ਕਾ ਦਾਸੋ ॥ ੫ ॥ (ਪੰਨਾ ੯੩੮)

ਬਾਬੇ ਸੁਰਤਿ ਨੂੰ ਸ਼ਬਦ ਵਿਚ ਜੋੜ ਕੇ ਗ੍ਰਸਤ ਵਿਚ ਸਿੱਧੀ ਪ੍ਰਾਪਤ ਕਰਨ ਦਾ ਰਾਹ ਦੱਸਿਆ। ਆਪ ਨੇ 'ਸੁਰਤਿ ਸਬਦਿ ਭਵ ਸਾਗਰ ਤਰੀਐ' ਦਾ ਮਾਰਗ ਸਪਸ਼ਟ ਕੀਤਾ।

ਬਾਬਾ ਜੀ ਗੁਰਮੁਖਾਂ ਦੀ ਖੋਜ ਵਿਚ ਰਹੇ ਸਨ ਅਤੇ ਹੁਣ ਵੀ ਸਨ।

## (੧੦)

ਬਾਬਾ ਜੀ ਕਰਤਾਰਪੁਰ ਤੋਂ ਸਿਧਾਂ ਨੂੰ ਮਿਲਣ ਲਈ ਅਚਲ ਵਟਾਲੇ ਗਏ। ਅਚਲ ਜੋਗੀਆਂ ਦਾ ਪੁਰਾਣਾ ਅਸਥਾਨ ਹੈ। ਇਥੇ ਸ਼ਿਵਰਾਤ ਨੂੰ ਮੇਲਾ ਲਗਦਾ ਹੈ :

ਮੇਲਾ ਸੁਣਿ ਸਿਵਰਾਤਿ ਦਾ ਬਾਬਾ ਅਚਲ ਵਟਾਲੇ ਆਈ ।
ਦਰਸਨੁ ਵੇਖਣਿ ਕਾਰਨੇ ਸਗਲੀ ਉਲਟਿ ਪਈ ਲੋਕਾਈ ।

ਜੋਗੀ-ਮੰਡਲੀ ਗੁਰੂ ਬਾਬਾ ਜੀ ਦੇ ਦੁਆਲੇ ਆ ਬੈਠੀ :

ਸਿਧ ਸਭਾ ਕਰਿ ਆਸਣਿ ਬੈਠੇ ਸੰਤ ਸਭਾ ਜੈਕਾਰੋ ॥
ਤਿਸੁ ਆਗੈ ਰਹਰਾਸਿ ਹਮਾਰੀ ਸਾਚਾ ਅਪਰ ਅਪਾਰੋ ॥
ਮਸਤਕੁ ਕਾਟਿ ਧਰੀ ਤਿਸੁ ਆਗੈ ਤਨੁ ਮਨੁ ਆਗੈ ਦੇਉ ॥
ਨਾਨਕ ਸੰਤੁ ਮਿਲੈ ਸਚੁ ਪਾਈਐ ਸਹਜ ਭਾਇ ਜਸੁ ਲੇਉ ॥ (ਪੰਨਾ ੯੩੮)

ਸਿਧਾਂ ਨੇ ਅਨੇਕਾਂ ਪ੍ਰਸ਼ਨ ਗੁਰੂ ਜੀ ਤੋਂ ਪੁੱਛੇ, ਸ਼ਬਦ ਕੀ ਹੈ ? ਪ੍ਰਾਣ ਕਿੱਥੇ ਵਸਦੇ ਹਨ ? ਨਾਉਂ ਕੀ ਹੈ ? ਸੁੰਨ ਕੀ ਹੈ ? ਗੁਰਮੁਖ ਕੌਣ ਹੈ ? ਮਨ ਕਿਵੇਂ ਵਸ ਆ ਸਕਦਾ ਹੈ ? ਪਰ ਪ੍ਰਸ਼ਨਾਂ ਦਾ ਪ੍ਰਸ਼ਨ ਇਹ ਸੀ :

ਦੁਨੀਆ ਸਾਗਰੁ ਦੁਤਰੁ ਕਹੀਐ ਕਿਉ ਕਰਿ ਪਾਈਐ ਪਾਰੋ ॥
ਚਰਪਟੁ ਬੋਲੈ ਅਉਧੂ ਨਾਨਕ ਦੇਹੁ ਸਚਾ ਬੀਚਾਰੋ ॥

ਗੁਰੂ ਜੀ ਨੇ ਉੱਤਰ ਦਿੱਤਾ :

ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈ ਸਾਣੇ ॥
ਸੁਰਤਿ ਸਬਦਿ ਭਵ ਸਾਗਰੁ ਤਰੀਐ ਨਾਨਕ ਨਾਮੁ ਵਖਾਣੇ ॥
ਰਹਹਿ ਇਕਾਂਤਿ ਏਕੋ ਮਨਿ ਵਸਿਆ ਆਸਾ ਮਾਹਿ ਨਿਰਾਸੋ ॥
ਅਗਮੁ ਅਗੋਚਰੁ ਦੇਖਿ ਦਿਖਾਏ ਨਾਨਕੁ ਤਾ ਕਾ ਦਾਸੋ ॥ ੫ ॥ (ਪੰਨਾ ੯੩੮)

(੧੧)

ਵਟਾਲੇ ਤੋਂ ਹੀ ਬਾਬਾ ਜੀ ਮੁਲਤਾਨ ਗਏ। ਮੁਲਤਾਨ ਪੀਰਾਂ ਦੀ ਧਰਤੀ ਸੀ। ਬਾਬਾ ਜੀ ਨੇ ਮੁਲਤਾਨ ਦੀ ਜ਼ਿਆਰਤ ਕੀਤੀ। ਪੀਰਾਂ ਨੂੰ ਇਕ ਹੋਰ ਪੀਰ ਦੇ ਆ ਜਾਣ ਨਾਲ ਚਿੰਤਾ ਹੋਈ। ਉਨ੍ਹਾਂ ਰਮਜ਼ ਸੁੱਟੀ। ਦੁੱਧ ਦਾ ਭਰਿਆ ਕਟੋਰਾ ਭੇਜਿਆ ਤੇ ਕਿਹਾ, "ਮੁਲਤਾਨ ਤੇ ਪੀਰਾਂ ਦਾ ਪੁਰ ਹੈ; ਇਥੇ ਹੋਰ ਦੀ ਸਮਾਈ ਨਹੀਂ ਹੈ।"

ਗੁਰੂ ਬਾਬੇ ਨੇ ਭਰੇ ਕਟੋਰੇ ਉੱਤੇ ਚੰਬੇਲੀ ਦਾ ਫੁੱਲ ਰੱਖ ਕੇ ਕਟੋਰਾ ਮੋੜ ਦਿੱਤਾ ਤੇ ਦੱਸਿਆ ਕਿ ਅਸੀਂ ਤੇ ਇਵੇਂ ਹੀ ਰਹਿਣਾ ਹੈ, ਜਿਵੇਂ ਇਹ ਫੁੱਲ ਟਿਕ ਗਿਆ ਹੈ :

ਮੇਲਿਓ ਬਾਬਾ ਉਠਿਆ ਮੁਲਤਾਨੇ ਦੀ ਜਾਰਤਿ ਜਾਈ।
ਅਗੋਂ ਪੀਰ ਮੁਲਤਾਨ ਦੇ ਦੁਧਿ ਕਟੋਰਾ ਭਰਿ ਲੈ ਆਈ।
ਬਾਬੇ ਕਢਿ ਕਰਿ ਬਗਲ ਤੇ ਚੰਬੇਲੀ ਦੁਧਿ ਵਿਚਿ ਮਿਲਾਈ।
ਜਿਉ ਸਾਗਰਿ ਵਿਚਿ ਗੰਗ ਸਮਾਈ ॥੪੪॥

ਕਰਤਾਰਪੁਰ ਆ ਗਏ। ਕਰਤਾਰਪੁਰ ਤੋਂ ਸੰਸਾਰ ਨੂੰ ਅੰਮ੍ਰਿਤ-ਉਪਦੇਸ਼ ਮਿਲਦਾ ਰਿਹਾ। ਹਿੰਦੂ-ਮੁਸਲਮਾਨ ਨੇ ਆਪ ਨੂੰ ਪਹਿਚਾਨਿਆ।

(੧੨)

ਬਾਬਾ ਜੀ ਨੇ 'ਸਚ ਖੰਡਿ ਵਸੈ ਨਿਰੰਕਾਰ' ਵੱਲ ਤਿਆਰੀ ਕੀਤੀ। 'ਜਿਵ ਜਿਵ ਹੁਕਮ ਤਿਵੈ ਤਿਵ ਕਾਰ' ਵਿਚ ਰਹਿਣਾ ਸੀ। 'ਹੁਕਮਿ-ਰਜਾਈ ਚਲਣਾ' ਹੀ ਆਪ ਨੇ ਸਿਖਾਇਆ ਸੀ।

ਬਾਬਾ ਜੀ ਨੇ ਪਿਆਰ ਨਾਲ ਆਪਣੇ ਸਾਰੇ ਜੀਵਨ 'ਤੇ ਝਾਤ ਮਾਰੀ। ਬਾਰ ਦੇ ਵਣ ਨੂੰ ਚੇਤੇ ਕੀਤਾ, ਟੀਂਡਾ ਬੋਲਦਾ ਸੁਣਿਆ ਤੇ ਜੋਤੀ ਜੋਤਿ ਮਿਲ ਗਏ। ਸਰੀਰ ਦੇ ਤੱਤ, ਤੱਤਾਂ ਵਿਚ ਮਿਲ ਗਏ। ਬਾਬਾ ਜੀ ਦੇ ਸਰੀਰ ਦੀ ਅੱਧੀ ਚਾਦਰ ਹਿੰਦੂਆਂ ਨੇ ਦਾਹ ਦਿੱਤੀ, ਅੱਧੀ ਚਾਦਰ ਪੀਰ-ਬਾਬੇ ਦੇ ਮੁਸਲਮ ਮੁਰੀਦਾਂ ਨੇ ਦਫ਼ਨ ਕਰ ਦਿੱਤੀ।

ਸੂਰਜ ਕਿਰਣਿ ਮਿਲੇ ਜਲ ਕਾ ਜਲੁ ਹੂਆ ਰਾਮ ॥
ਜੋਤੀ ਜੋਤਿ ਰਲੀ ਸੰਪੂਰਨੁ ਥੀਆ ਰਾਮ ॥ (ਪੰਨਾ ੮੪੬)

ਨਾਨਕ ਜੋਤਿ ਦਾ ਕਰਤੱਵ ਜਾਰੀ ਹੈ। ਜਪੁ ਜੀ ਦਾ ਸੰਦੇਸ਼ ਸੰਸਾਰ ਦੀ ਅਗਵਾਈ ਕਰ ਰਿਹਾ ਹੈ।



# ਬਾਬਾ ਦੇਖੈ ਧਿਆਨੁ ਧਰਿ

ਪੰਜਾਬ ਦਾ ਬਾਬਾ ਤੇ ਬਾਬਾ ਨਾਨਕ ਹੀ ਹੈ। ਭਾਈ ਗੁਰਦਾਸ ਜੀ ਨੇ, ਇਸ ਬਾਬਾ ਨਾਨਕ ਜੀ ਬਾਰੇ ਆਪਣੀ ਪਹਿਲੀ ਵਾਰ ਦੀ ਪਉੜੀ ਨੰ: ੨੪ ਵਿਚ ਲਿਖਿਆ ਹੈ :

ਬਾਬਾ ਦੇਖੈ ਧਿਆਨੁ ਧਰਿ ਜਲਤੀ ਸਭਿ ਪ੍ਰਿਥਵੀ ਦਿਸਿ ਆਈ।

ਜਲਤੀ ਪ੍ਰਿਥਵੀ ਦੀ ਪੁਕਾਰ ਸੁਣ ਕੇ ਹੀ ਦਾਤਾਰ ਪ੍ਰਭੂ ਨੇ ਗੁਰੂ ਬਾਬੇ ਨੂੰ ਪ੍ਰਿਥਵੀ 'ਤੇ ਸ਼ਾਂਤੀ ਲਈ ਭੇਜਿਆ ਸੀ :

ਸੁਣੀ ਪੁਕਾਰਿ ਦਾਤਾਰ ਪ੍ਰਭੁ ਗੁਰੁ ਨਾਨਕ ਜਗ ਮਾਹਿ ਪਠਾਇਆ।

ਭਾਈ ਗੁਰਦਾਸ ਜੀ ਨੇ ਇਹ ਸਤਰਾਂ ਬਾਬੇ ਨਾਨਕ ਜੀ ਦੇ ਜੋਤੀ ਜੋਤਿ ਸਮਾਉਣ ਤੋਂ ਮਗਰੋਂ ਪੌਣੀ ਸਦੀ ਦੇ ਵਿੱਚ ਵਿੱਚ ਹੀ ਲਿਖੀਆਂ ਸਨ। ਵਿਚਾਰਨ ਦੀ ਗੱਲ ਇਹ ਹੈ ਕਿ ਕਿਹੜੇ ਹਾਲਾਤ ਸਨ, ਜਿਨ੍ਹਾਂ ਕਰਕੇ ਉਨ੍ਹਾਂ ਲਿਖਿਆ ਹੈ ਕਿ ਪ੍ਰਿਥਵੀ 'ਜਲ' ਰਹੀ ਸੀ। ਭਾਈ ਗੁਰਦਾਸ ਜੀ ਨੇ ਆਪ 'ਜਲਤੀ ਸਭਿ ਪ੍ਰਿਥਵੀ ਦਿਸਿ ਆਈ' ਦੇ ਸੱਤ ਪ੍ਰਕਾਰ ਦੇ ਕਾਰਨ ਇਕੋ ਪਉੜੀ ਨੰ: ੩੦ (ਵਾਰ ਪਹਿਲੀ) ਵਿੱਚ ਹੀ ਦੱਸੇ ਹੋਏ ਹਨ। ਉਹ ਪਉੜੀ ਇਸ ਪ੍ਰਕਾਰ ਹੈ :

ਕਲਿ ਆਈ ਕੁਤੇ ਮੁਹੀ ਖਾਜੁ ਹੋਇਆ ਮੁਰਦਾਰ ਗੁਸਾਈ।
ਰਾਜੇ ਪਾਪੁ ਕਮਾਂਵਦੇ ਉਲਟੀ ਵਾੜ ਖੇਤ ਕਉ ਖਾਈ।
ਪਰਜਾ ਅੰਧੀ ਗਿਆਨ ਬਿਨੁ ਕੂੜ ਕੁਸਤੁ ਮੁਖਹੁ ਆਲਾਈ।
ਚੇਲੇ ਸਾਜ ਵਜਾਇਦੇ ਨਚਨਿ ਗੁਰੂ ਬਹੁਤੁ ਬਿਧਿ ਭਾਈ।
ਚੇਲੇ ਬੈਠਨਿ ਘਰਾਂ ਵਿਚਿ ਗੁਰਿ ਉਠਿ ਘਰੀਂ ਤਿਨਾੜੇ ਜਾਈ।
ਕਾਜੀ ਹੋਏ ਰਿਸਵਤੀ ਵਢੀ ਲੈ ਕੈ ਹਕੁ ਗਵਾਈ।
ਇਸਤ੍ਰੀ ਪੁਰਖੈ ਦਾਮਿ ਹਿਤੁ ਭਾਵੈ ਆਇ ਕਿਥਾਊਂ ਜਾਈ।
ਵਰਤਿਆ ਪਾਪੁ ਸਭਸਿ ਜਗਿ ਮਾਂਹੀ ॥ ੩੦ ॥

ਇਹ ਕਾਰਨ ਸਮਾਜਕ, ਰਾਜਸੀ ਤੇ ਧਾਰਮਕ ਆਦਿ ਵੀ ਹਨ ਅਤੇ ਆਤਮਕ, ਮਾਨਸਕ, ਬੌਧਿਕ ਆਦਿ ਵੀ। ਸਮਾਜਕ ਤੌਰ 'ਤੇ ਪਰਜਾ ਅੰਧੀ ਸੀ , ਜਿਸ ਦਾ 'ਖਾਜ ਮੁਰਦਾਰ' ਸੀ ਅਤੇ ਜੋ 'ਕੂੜ ਕੁਸਤ' ਵਿਚ ਪਰਵਿਰਤ ਸੀ। ਰਾਜਸੀ ਹਾਲਤ ਦੇਖਿਆਂ ਪਤਾ ਲੱਗਦਾ ਸੀ ਕਿ ਰਾਜੇ ਪਾਪ ਕਮਾ ਰਹੇ ਸਨ ਅਤੇ ਰਿਸ਼ਵਤ ਤੇ ਅਨਿਆਂ ਦਾ ਦੌਰ-ਦੌਰਾ ਸੀ; ਧਾਰਮਿਕ ਪੱਖ ਵਿਚ ਰਸਮੀ ਪੂਜਾ, ਪਾਠ, ਕੀਰਤਨ ਪਰਚੱਲਤ ਸਨ ਪਰ ਗੁਰੂ ਮੰਗਤੇ ਹੋ ਚੁਕੇ ਸਨ ਜੋ ਚੇਲਿਆਂ ਦੇ ਘਰਾਂ ਵਿਚ ਪੂਜਾ ਪਾਠ ਕਰ ਕੇ ਰੋਜ਼ੀ ਕਮਾਉਂਦੇ ਸਨ, ਆਮ ਗ੍ਰਿਹਸਤ

ਜੀਵਨ ਦਾ ਮਿਆਰ ਆਤਮਕ ਸਾਂਝ ਦੀ ਥਾਂ 'ਇਸਤ੍ਰੀ ਪੁਰਖੈ ਦਾਮਿ ਹਿਤ' ਸੀ।

ਇਹ ਗੱਲਾਂ ਭਾਈ ਗੁਰਦਾਸ ਜੀ ਨੇ ਕਹੀਆਂ ਹਨ ਪਰ ਉਹਨਾਂ ਨੇ ਇਹਨਾਂ ਕਥਨਾਂ ਦੇ ਸਤ ਤੇ ਤੱਥ ਦਾ ਅਧਾਰ ਗੁਰੂ ਨਾਨਕ ਸਾਹਿਬ ਦੀ ਆਪਣੀ ਬਾਣੀ ਵਿੱਚੋਂ ਲਇਆ ਹੈ। ਬਾਬੇ ਨੇ ਧਿਆਨ ਧਰ ਕੇ ਦੇਖਿਆ ਸੀ ਤੇ ਉਸ ਨੂੰ ਭੀ ਜਲਤੀ ਸਭਿ ਪ੍ਰਿਥਵੀ ਦਿਸਿ ਆਈ ਸੀ। ਬਾਬੇ ਨੇ 'ਜਲਤੀ ਪ੍ਰਿਥਵੀ' ਦੇ ਕਾਰਨਾਂ ਵੱਲ ਆਪ 'ਵਾਰ ਸਾਰੰਗ' ਵਿਚ ਸੰਕੇਤ ਕੀਤੇ ਸਨ। ਭਾਈ ਗੁਰਦਾਸ ਜੀ ਨੇ ਉਹਨਾਂ ਸੰਕੇਤਾਂ ਤੋਂ ਹੀ ਸੋਝੀ ਲੈ ਕੇ ਪਉੜੀ ਨੰਬਰ ੩੦ ਕਹੀ ਸੀ। ਗੁਰੂ ਬਾਬੇ ਦੇ ਸੰਕੇਤ ਇਹ ਸਨ :

ਸਲੋਕ ਮ: ੧ ॥

ਕਲਿ ਹੋਈ ਕੁਤੇ ਮੁਹੀ ਖਾਜੁ ਹੋਆ ਮੁਰਦਾਰੁ ॥
ਕੂੜੁ ਬੋਲਿ ਬੋਲਿ ਭਉਕਣਾ ਚੂਕਾ ਧਰਮੁ ਬੀਚਾਰੁ ॥
ਜਿਨ ਜੀਵੰਦਿਆ ਪਤਿ ਨਹੀ ਮੁਇਆ ਮੰਦੀ ਸੋਇ ॥
ਲਿਖਿਆ ਹੋਵੈ ਨਾਨਕਾ ਕਰਤਾ ਕਰੇ ਸੁ ਹੋਇ ॥ ੧ ॥ (ਪੰਨਾ ੧੨੪੨)

ਮ: ੧ ॥

ਰੰਨਾ ਹੋਈਆ ਬੋਧੀਆ ਪੁਰਸ ਹੋਏ ਸਈਆਦ ॥
ਸੀਲੁ ਸੰਜਮੁ ਸੁਚ ਭੰਨੀ ਖਾਣਾ ਖਾਜੁ ਅਹਾਜੁ ॥
ਸਰਮੁ ਗਇਆ ਘਰਿ ਆਪਣੈ ਪਤਿ ਉਠਿ ਚਲੀ ਨਾਲਿ ॥
ਨਾਨਕ ਸਚਾ ਏਕੁ ਹੈ ਅਉਰੁ ਨ ਸਚਾ ਭਾਲਿ ॥ ੨ ॥ (ਪੰਨਾ ੧੨੪੩)

ਗੁਰੂ ਬਾਬਾ ਜੀ ਕਹਿ ਰਹੇ ਸਨ 'ਚੂਕਾ ਧਰਮੁ ਬੀਚਾਰੁ'— ਧਰਮ ਦਾ ਅਹਿਸਾਸ ਖਤਮ ਹੋ ਗਿਆ ਹੈ। ਇਸ ਕਥਨ ਦੀ ਪਰੋੜਤਾ ਵਿੱਚ ਗੁਰੂ ਬਾਬਾ ਜੀ ਕਹਿ ਰਹੇ ਸਨ ਕਿ 'ਖਾਜੁ ਹੋਆ ਮੁਰਦਾਰੁ' ਕੂੜ ਬੋਲਣਾ, ਭਉਕਣਾ, ਇਸਤ੍ਰੀ ਪੁਰਸ਼ਾਂ ਦੀ ਗਿਰਾਵਟ, ਸੀਲ, ਸੰਜਮ, ਸੁਚ ਦੀ ਘਾਟ, ਜਨਮ ਕਰਮ ਮਿਹਨਤ ਦੀ ਅਣਹੋਂਦ ਆਦਿ।

ਸਪੱਸ਼ਟ ਹੈ ਕਿ ਗੁਰੂ ਬਾਬਾ ਜੀ ਆਪਣੇ ਸਮੇਂ ਦੀ ਧਾਰਮਿਕ, ਸਮਾਜਿਕ, ਰਾਜਨੀਤਕ, ਆਤਮਕ ਸਭਿਆਚਾਰਕ ਦਸ਼ਾ ਤੋਂ ਅਸੰਤੁਸ਼ਟ ਸਨ। ਇਸੇ ਜਲਤੀ ਪ੍ਰਿਥਵੀ ਦਾ ਦੁੱਖ ਦੂਰ ਕਰਨ ਲਈ ਬਾਬਾ 'ਚੜ੍ਹਿਆ ਸੋਧਣਿ ਧਰਤਿ ਲੁਕਾਈ' ॥ ਜਲਤੀ ਪ੍ਰਿਥਵੀ ਦੀ ਉਸ ਦੁਖਦਾਈ ਦਸ਼ਾ ਦਾ ਕਾਰਣ ਇਹ ਹੈ ਕਿ "ਚੂਕਾ ਧਰਮੁ ਬੀਚਾਰੁ।" ਮਨੁੱਖਤਾ ਵਿਚੋਂ ਧਰਮ ਦਾ ਅਹਿਸਾਸ ਖਤਮ ਹੋ ਚੁੱਕਾ ਹੈ। ਇਸ ਗੱਲ 'ਤੇ ਗੁਰੂ ਬਾਬੇ ਨੇ ਆਪਣੀ ਰਚਨਾ ਵਿਚ ਵੀ ਕਈ ਥਾਈਂ ਜ਼ੋਰ ਦਿੱਤਾ ਹੈ :

(ੳ) ਸਰਮੁ ਧਰਮੁ ਦੁਇ ਛਪਿ ਖਲੋਏ ਕੂੜੁ ਫਿਰੈ ਪਰਧਾਨੁ ਵੇ ਲਾਲੋ ॥ (ਪੰਨਾ ੭੨੨)

(ਅ) ਕਲਿ ਕਾਤੀ ਰਾਜੇ ਕਾਸਾਈ ਧਰਮੁ ਪੰਖ ਕਰਿ ਉਡਰਿਆ ॥
ਕੂੜੁ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ ॥ (ਪੰਨਾ ੧੪੫)

(ੲ) ਖਤ੍ਰੀਆ ਤ ਧਰਮੁ ਛੋਡਿਆ ਮਲੇਛ ਭਾਖਿਆ ਗਹੀ ॥
ਸ੍ਰਿਸਟਿ ਸਭ ਇਕ ਵਰਨ ਹੋਈ ਧਰਮ ਕੀ ਗਤਿ ਰਹੀ ॥ ੩ ॥ (ਪੰਨਾ ੬੬੩)

ਪਰਤੱਖ ਹੈ ਕਿ ਬਾਬਾ ਜੀ ਦੇ ਧਰਮ ਦਾ ਸੰਕਲਪ ਬਹੁ-ਮੁਖੀ ਸੀ। ਆਪ ਇਸਤ੍ਰੀ-ਪੁਰਸ਼, ਰਾਜ ਬ੍ਰਾਹਮਣ, ਖਤ੍ਰੀਆਂ ਦੇ ਜਾਤੀ ਜਾਂ ਜਮਾਤੀ ਫਰਜ਼ਾਂ ਤੇ ਕਰਤਵਾਂ ਨੂੰ ਧਰਮ ਆਖਦੇ ਸਨ ਅਤੇ ਆਪ ਨੇ ਦੇਖਿਆ ਕਿ ਇਹ ਸਾਰੀਆਂ ਸ਼੍ਰੇਣੀਆਂ ਆਪਣੇ ਜਾਤੀ ਜਾਂ ਜਮਾਤੀ ਕਿਰਦਾਰ ਨੂੰ ਨਹੀਂ ਸਨ ਨਿਭਾ ਰਹੀਆਂ। ਸੱਚ ਸਦਾਚਾਰ ਹੀ ਧਰਮ ਹੈ, ਪਰ ਬਾਬੇ ਨੇ ਦੇਖਿਆ ਕਿ ਹਰ ਪਾਸੇ ਕੂੜ ਵਰਤ ਰਹਿਆ ਹੈ; ਸੀਲ, ਸੰਜਮ ਸੱਚ ਨਹੀਂ ਰਹੀ, ਹਰਾਮਖੋਰੀ ਵਧ ਗਈ ਹੈ। ਦੂਜੇ, ਆਪ ਨੇ ਜ਼ੋਰ ਜਥੇਬੰਦ ਧਰਮਾਂ ਦੀ ਗਿਰਾਵਟ 'ਤੇ ਦਿੱਤਾ ਹੈ ਕਿ ਆਪਣੇ ਆਪ ਨੂੰ ਲੋਕੀਂ ਹਿੰਦੂ, ਮੁਸਲਮ, ਬੋਧੀ, ਜੈਨ, ਜੋਗੀ ਆਦਿ ਆਖਦੇ ਸਨ ਅਤੇ ਹਰ ਧਰਮ ਨੇ ਆਪਣੇ ਵਿਸ਼ੇਸ਼ ਲੇਖ, ਚਿੰਨ੍ਹ, ਗੁਰੂ ਪੀਰ, ਗਰੰਥ, ਤੀਰਥ, ਪੁਰਬ ਮਿਥੇ ਹੋਏ ਸਨ। ਸਾਰੇ ਧਰਮ ਪ੍ਰਮਾਤਮਾ ਅੱਲ੍ਹਾ ਨੂੰ ਮੰਨਦੇ ਸਨ, ਪਰ ਫਿਰ ਵੀ ਆਪੋ ਵਿਚ ਝਗੜਦੇ ਸਨ; ਭਰਮਾਂ-ਵਹਿਮਾਂ ਵਿਚ ਫਸੇ ਹੋਏ ਸਨ; ਰਸਮਾਂ ਵਿਚ ਜਕੜੇ ਹੋਏ ਸਨ, ਪਰ ਆਚਰਨ ਕਰਕੇ ਕੋਈ ਵੀ ਧਾਰਮਕ ਨਹੀਂ ਸੀ। ਉਹਨਾਂ ਨੇ ਭੇਖ, ਚਿੰਨ੍ਹ ਧਾਰਨ ਕੀਤੇ ਹੋਏ ਸਨ ਪਰ ਜਿਸ ਸਦਾਚਾਰਕ ਆਚਰਨ ਤੇ ਨੈਤਿਕ ਜੀਵਨ ਦੇ ਉਹ ਭੇਖ ਤੇ ਚਿੰਨ੍ਹ ਸਾਖੀ ਸਨ, ਉਹ ਆਚਰਨ ਉਹਨਾਂ ਪਾਸ ਨਹੀਂ ਸੀ। ਚਿੰਨ੍ਹ ਰਸਮਾਂ ਰੀਤਾਂ, ਪਾਖੰਡ, ਦਿਖਾਵੇ ਦੇ ਪੂਜਾ-ਪਾਠ, ਤੀਰਥ ਵਰਤ ਹੀ ਧਰਮ ਮਿਥ ਲਏ ਗਏ ਸਨ। ਰਹਿਣੀ ਸਦਾਚਾਰ, ਪ੍ਰੇਮ, ਪਿਆਰ, ਦਇਆ, ਸੁੱਚ ਧਰਮ ਨਹੀਂ ਸਨ ਗਿਣੇ ਜਾਂਦੇ।

ਚਿੰਨ੍ਹਾਂ ਭੇਖਾਂ, ਪੂਜਾ-ਢੰਗਾਂ, ਗਰੰਥਾਂ ਵਿਸ਼ਵਾਸਾਂ ਫਲਸਫਿਆਂ, ਰੱਬ ਦੇ ਮਿਥੇ ਨਾਮਾਂ ਦੇ ਰੂਪਾਂ ਨੇ ਝਗੜੇ ਪਾ ਦਿੱਤੇ ਸਨ। ਗੁਰੂ ਬਾਬੇ ਦੇ ਆਪਣੇ ਬਚਨਾਂ ਵਿਚ ਧਰਮੀ ਅਖਵਾਉਣ ਵਾਲਿਆਂ ਦੀ ਅਸਲੀ ਅੰਦਰਲੀ ਹਾਲਤ ਇਹ ਸੀ। ਇਹ ਗੱਲ ਉਹ ਹਿੰਦੂ, ਮੁਸਲਮਾਨ, ਜੋਗੀ, ਜੈਨੀ ਸਭ ਲਈ ਸਾਂਝੀ ਕਹਿ ਰਹੇ ਹਨ :

ਮਾਣਸ ਖਾਣੇ ਕਰਹਿ ਨਿਵਾਜ ॥ ਛੁਰੀ ਵਗਾਇਨਿ ਤਿਨ ਗਲਿ ਤਾਗ ॥
ਤਿਨ ਘਰਿ ਬ੍ਰਹਮਣ ਪੂਰਹਿ ਨਾਦ ॥ ਉਨ੍ਹਾ ਭਿ ਆਵਹਿ ਓਈ ਸਾਦ ॥
ਕੂੜੀ ਰਾਸਿ ਕੂੜਾ ਵਾਪਾਰੁ ॥ ਕੂੜੁ ਬੋਲਿ ਕਰਹਿ ਆਹਾਰੁ ॥
ਸਰਮ ਧਰਮ ਕਾ ਡੇਰਾ ਦੂਰਿ ॥ ਨਾਨਕ ਕੂੜੁ ਰਹਿਆ ਭਰਪੂਰਿ ॥ (ਪੰਨਾ ੪੭੧)
ਮੂਰਖ ਪੰਡਿਤ ਹਿਕਮਤਿ ਹੁਜਤਿ ਸੰਜੈ ਕਰਹਿ ਪਿਆਰੁ ॥
ਵੇਤਗਾ ਆਪੇ ਵਤੈ ॥ ਵਟਿ ਧਾਗੇ ਅਵਰਾ ਘਤੈ ॥ (ਪੰਨਾ ੪੬੯)
ਗਿਆਨ ਵਿਹੂਣਾ ਗਾਵੈ ਗੀਤ ॥ ਭੁਖੇ ਮੁਲਾਂ ਘਰੇ ਮਸੀਤਿ ॥
ਮਖਟੂ ਹੋਇ ਕੈ ਕੰਨ ਪੜਾਏ ॥ ਫਕਰੁ ਕਰੇ ਹੋਰੁ ਜਾਤਿ ਗਵਾਏ ॥
ਗੁਰੁ ਪੀਰੁ ਸਦਾਏ ਮੰਗਣ ਜਾਇ ॥ ਤਾ ਕੈ ਮੂਲਿ ਨ ਲਗੀਐ ਪਾਇ ॥ (ਪੰਨਾ ੧੨੪੫)

ਗੁਰੂ ਬਾਬੇ ਨੇ ਕਹਿਆ ਕਿ (੧) ਧਰਮੀ ਭੇਖ, ਚਿੰਨ੍ਹ ਧਾਰਨ ਵਾਲੇ, ਪੂਜਾ-ਪਾਠ ਕਰਨ ਵਾਲਿਆਂ ਵਿਚ ਧਰਮੀ ਆਚਰਨ ਨਹੀਂ ਹੈ ਅਤੇ ਜ਼ੋਰ ਦਿੱਤਾ ਕਿ ਧਰਮ ਰਸਮਾਂ, ਰੀਤਾਂ ਦਾ ਨਾਮ ਨਹੀਂ ਹੈ; ਰਹਿਣੀ ਹੈ, ਸਤਿ, ਦਇਆ, ਧਰਮ ਦੀ ਰਹਿਣੀ (੨) ਦੂਜੇ , ਦੋਵੇਂ ਧਰਮਾਂ ਦੇ ਵਖੇਵੇਂ ਵਾਦ-ਵਿਵਾਦ ਅਤੇ ਝਗੜਿਆਂ ਦਾ ਕਾਰਨ ਨਹੀਂ ਹੋਣੇ ਚਾਹੀਦੇ। (੩) ਤੀਜੇ , ਧਰਮ ਤੇ ਜੀਵਨ ਵਿਚ ਅਜੋੜ ਨਹੀਂ ਕਿ ਗ੍ਰਿਹਸਤ ਤਿਆਗ ਕੇ ਤੀਰਥਾਂ 'ਤੇ ਫਿਰਨ ਨਾਲ ਧਰਮੀ ਬਣੀਦਾ ਹੈ ਸਗੋਂ ਗ੍ਰਿਹਸਤ ਜੀਵਨ ਵਿਚ ਰਹਿੰਦਿਆਂ 'ਘਾਲਿ ਖਾਇ ਕਿਛੁ ਹਥਹੁ ਦੇਇ' ਨਾਲ ਪ੍ਰਭੂ ਦਾ ਰਸਤਾ ਮਿਲਦਾ ਹੈ। ਇਸ ਲਈ ਗੁਰੂ ਬਾਬੇ ਨੇ ਇਨ੍ਹਾਂ ਗੱਲਾਂ 'ਤੇ ਜ਼ੋਰ ਦਿੱਤਾ

(੧) ਸਾਰੇ ਧਰਮ ਗ੍ਰੰਥ ਗੁਰੂ ਪੀਰ ਇਕੋ ਸੋਮੇਂ ਵਿੱਚੋਂ ਹੋਏ ਹਨ ਤੇ ਇਹੋ ਉਹਨਾਂ ਵਿਚ ਵੱਡੀ ਸਾਂਝ ਹੈ। ਦੇਹੁਰਾ ਮਸੀਤ, ਪੁਰਾਨ-ਕੁਰਾਨ, ਪੂਜਾ ਨਿਵਾਜ਼ ਇਕੋ ਹਨ। ਬਾਬੇ ਨੇ ਇਸ ਗੱਲ ਦੀ ਪਰੋੜਤਾ ਵਿਚ ਉਪਮਾ ਇਹ ਵਰਤੀ ਹੈ ਕਿ ਸੂਰਜੁ ਏਕੋ ਰੁਤਿ ਅਨੇਕਾਂ ਹਨ। ਇਸੇ ਤਰ੍ਹਾਂ ਸਾਰੇ ਗ੍ਰੰਥਾਂ ਗੁਰੂਆਂ ਪੀਰਾਂ ਦੀ ਰੋਸ਼ਨੀ ਦਾ ਸੋਮਾ ਇਕੋ ਹੈ :

ਛਿਅ ਘਰ ਛਿਅ ਗੁਰ ਛਿਅ ਉਪਦੇਸ ॥
ਗੁਰੁ ਗੁਰੁ ਏਕੋ ਵੇਸ ਅਨੇਕ ॥ (ਪੰਨਾ ੧੨)

ਸੋ ਸਾਰੇ ਗ੍ਰੰਥਾਂ, ਧਰਮਾਂ ਵਿਚ ਇਕੋ ਪ੍ਰਭੂ ਦੀ ਉਸਤਤ ਹੈ। ਤਾਂ ਤੇ ਜਿਸ ਵੀ ਗ੍ਰੰਥ ਵਿਚ ਇਹ ਹੈ, ਉਹ ਸਤਿਕਾਰਯੋਗ ਹੈ।

(੨) ਸਾਰੇ ਧਰਮਾਂ ਭੇਖਾਂ, ਚਿੰਨ੍ਹਾਂ ਦਾ ਅਰਥ ਇਕੋ ਹੈ ਤੇ ਉਹ ਅੰਦਰਲੀ ਇਖਲਾਕੀ ਰਹਿਣੀ ਹੈ, ਉਤਮ ਸਦਾਚਾਰ ਹੈ। ਹਿੰਦੂ, ਚਿੰਨ੍ਹ, ਇਸਲਾਮੀ ਰਹਿਣੀ, ਜੋਗੀ ਦੀ ਜੁਗਤ ਅਸਲ ਵਿਚ ਇਕੋ ਹਨ।

(ੳ) ਹਿੰਦੂ ਚਿੰਨ੍ਹ ਇਸ ਰਹਿਣੀ ਦੇ ਸੂਚਕ ਹਨ :

ਦਇਆ ਕਪਾਹ ਸੰਤੋਖੁ ਸੂਤੁ ਜਤੁ ਗੰਢੀ ਸਤੁ ਵਟੁ ॥
ਏਹੁ ਜਨੇਊ ਜੀਅ ਕਾ ਹਈ ਤ ਪਾਡੇ ਘਤੁ ॥ (ਪੰਨਾ ੪੭੧)

(ਅ) ਇਸਲਾਮੀ ਰਹਿਣੀ ਵੀ ਇਖ਼ਲਾਕੀ ਗੁਣਾਂ ਦੀ ਪ੍ਰਤੀਕ ਹੀ ਹੈ :

ਮਿਹਰ ਮਸੀਤਿ ਸਿਦਕੁ ਮੁਸਲਾ ਹਕੁ ਹਲਾਲੁ ਕੁਰਾਣੁ ॥

(ੲ) ਜੋਗੀ ਦਾ ਭੇਖ ਵੀ ਇਖ਼ਲਾਕ ਦਾ ਸੰਦੇਸ਼ ਦਿੰਦਾ ਹੈ :

ਮੁੰਦਾ ਸੰਤੋਖੁ ਸਰਮੁ ਪਤੁ ਝੋਲੀ ਧਿਆਨ ਕੀ ਕਰਹਿ ਬਿਭੂਤਿ ॥
ਖਿੰਥਾ ਕਾਲੁ ਕੁਆਰੀ ਕਾਇਆ ਜੁਗਤਿ ਡੰਡਾ ਪਰਤੀਤਿ ॥
ਆਈ ਪੰਥੀ ਸਗਲ ਜਮਾਤੀ ਮਨਿ ਜੀਤੈ ਜਗੁ ਜੀਤੁ ॥ (ਪੰਨਾ ੬)

(੩) ਪਰ ਗੁਰੂ ਬਾਬੇ ਨੇ ਸਪੱਸ਼ਟ ਕੀਤਾ ਕਿ ਇਹ ਰਹਿਣੀ ਸਾਰੇ ਧਰਮਾਂ ਅਨੁਸਾਰ ਕੇਵਲ ਇਕੋ ਤਰੀਕੇ ਨਾਲ ਮਨੁੱਖ ਨੂੰ ਪ੍ਰਾਪਤ ਹੋ ਸਕਦੀ ਹੈ; ਉਸ ਤਰੀਕੇ ਨੂੰ ਉਹਨਾਂ ਨੇ ਨਾਮ ਦੁਆਰਾ ਨਾਮੀ ਨਾਲ ਅਭੇਦ ਹੋਣਾ ਦੱਸਿਆ। ਸਾਰੇ ਧਰਮ ਇਹੋ ਤਰੀਕਾ ਹੀ ਦ੍ਰਿੜ੍ਹ ਕਰਾਂਦੇ ਹਨ।

ਹਿੰਦੂਆਂ ਲਈ (ੳ) ਸ਼ਾਸਤ੍ਰ ਸਿਮ੍ਰਿਤ ਦ੍ਰਿੜ ਆਇਆ।

ਮੁਸਲਮਾਨਾਂ ਦਾ ਵਿਸ਼ਵਾਸ ਹੈ :

(ਅ) ਬੰਦੇ ਸੇ ਜਿ ਪਵਹਿ ਵਿਚਿ ਬੰਦੀ ਵੇਖਣ ਕਉ ਦੀਦਾਰੁ ॥ (ਪੰਨਾ ੪੬੫)

ਗੁਰੂ ਬਾਬੇ ਦਾ ਸਿਧਾਂਤ ਹੈ :

(ੲ) ਸਚੁ ਤਾ ਪਰੁ ਜਾਣੀਐ ਜਾ ਸਚਿ ਧਰੇ ਪਿਆਰੁ ॥
ਨਾਉ ਸੁਣਿ ਮਨੁ ਰਹਸੀਐ ਤਾ ਪਾਏ ਮੋਖ ਦੁਆਰੁ ॥ (ਪੰਨਾ ੪੬੮)

ਗੁਰੂ ਬਾਬੇ ਦੀ ਰਚਨਾ ਵਿਚ ਅਨੇਕ ਥਾਈਂ ਰਸਮੀ ਧਰਮਾਂ ਦੀ ਗਿਰਾਵਟ ਦੀ ਕਰੜੀ ਆਲੋਚਨਾ ਕੀਤੀ ਹੋਈ ਹੈ ਅਤੇ ਥੋਥੀ ਚਿੰਨ੍ਹ ਪ੍ਰਸਤੀ, ਫੋਕੀ ਰਹੁ-ਰੀਤੀ, ਨਿਰਮੂਲ ਵਾਦ-ਵਿਵਾਦ, ਮਨੁੱਖ-ਧਰੋਹੀ ਕਪਟ ਤੇ ਪਾਖੰਡ ਨੂੰ

ਨਿੰਦਿਆ ਹੋਇਆ ਹੈ ਕਿ ਉਸ ਵੇਲੇ ਸਾਰੇ ਧਰਮ ਇਸੇ ਰਸਾਤਲ ਨੂੰ ਜਾ ਪੁੱਜੇ ਸਨ। ਪਰ ਗੁਰੂ ਬਾਬੇ ਦਾ ਮੰਤਵ ਉਸਾਰੂ ਸੀ ਅਤੇ ਉਹਨਾਂ ਦਾ ਆਸ਼ਾ 'ਸਭਸੈ ਲਏ ਮਿਲਾਏ' ਦਾ ਸੀ। ਗੁਰੂ ਬਾਬਾ ਆਪਣੇ ਜੀਵਨ ਦੀ ਹਰ ਮੁਖੀ ਘਟਨਾ ਵਿਚ ਵੀ ਸਬੰਧਤ ਵਿਅਕਤੀ ਨੂੰ ਧਰਮ ਹੀ ਦ੍ਰਿੜ੍ਹ ਕਰਾ ਰਿਹਾ ਸੀ। ਉਹ ਪਾਂਧੇ ਨੂੰ ਉਸ ਦਾ ਵਿਸ਼ੇਸ਼ ਧਰਮ ਦ੍ਰਿੜ੍ਹ ਕਰਾ ਰਹੇ ਸਨ, ਸੱਜਣ ਤੇ ਭੂਮੀ ਨੂੰ ਪਾਪ ਤੋਂ ਹਟਾ ਕੇ ਧਰਮ-ਵੱਲ ਪਰਵਿਰਤ ਕਰ ਰਹੇ ਸਨ। ਮਲਕ ਭਾਗੋ ਨੂੰ 'ਹਕੁ ਹਲਾਲੁ' ਸਿਖਾ ਰਹੇ ਸਨ। ਕੁਰੂਕਸ਼ੇਤਰ, ਜਗਨਨਾਥ ਪੁਰੀ ਤੇ ਬਗ਼ਦਾਦ ਮੱਕੇ ਵਿਚ ਪ੍ਰਭੂ ਦੀ ਸਰਬ ਵਿਆਪਕਤਾ ਦਾ ਸ਼ਬਦ ਦੇ ਰਹੇ ਸਨ। ੧ਓ ਹੀ ਉਹਨਾਂ ਦੀ ਮੁੱਖ ਸਿੱਖਿਆ ਸੀ। ਸਾਰੀ ਮਨੁੱਖਤਾ ਦਾ ਪ੍ਰਭੂ ਇਕ ਹੈ; ਸਾਰੀ ਮਨੁੱਖਤਾ ਉਸ ਵਿਚੋਂ ਪੈਦਾ ਹੋਈ ਹੈ; ਸਭ ਦੀ ਉਹ ਪਾਲਣਾ ਕਰਦਾ ਹੈ; ਸਾਰੇ ਧਰਮ ਉਸ ਇਕੋ ਦੇ ਹਨ। ਸਾਰੇ ਨਾਮ ਰੂਪ ਉਸ ਇਕ ਦੇ ਹਨ; ਉਸ ਇਕ ਦੀ ਸੋਝੀ ਆ ਜਾਏ ਤਾਂ ਸਾਰੇ ਧਰਮ ਇਕ ਹਨ।



# ਗੁਰ ਪਰਮੇਸ਼ਰ

ਗੁਰੂ ਨਾਨਕ ਦੇਵ ਜੀ ਦੀ ਜੀਵਨ ਕਥਾ ਨੂੰ ਜਨਮ ਸਾਖੀ ਆਖਦੇ ਹਨ। ਜਨਮ ਸਾਖੀ ਅਸਲ ਵਿੱਚ ਇਕੋ ਹੈ, ਜਿਹੜੀ ਸਮੇਂ ਦੇ ਗੁਜ਼ਰਨ ਨਾਲ ਅਨੇਕਾਂ ਰੂਪ ਵਿਚ ਪ੍ਰਗਟ ਹੋ ਗਈ। ਜਨਮ ਸਾਖੀ ਦਾ ਦਰਜਾ ਉਹ ਹੈ ਜੋ ਭਾਰਤੀ ਧਰਮ ਵਿਚ ਪੁਰਾਣਾਂ ਨੂੰ ਪ੍ਰਾਪਤ ਹੈ, ਜਿਵੇਂ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਦਰਜਾ ਉਹ ਹੈ ਜੋ ਭਾਰਤੀ ਧਰਮ ਵਿਚ ਵੇਦ ਨੂੰ ਪ੍ਰਾਪਤ ਹੈ। ਜਨਮ ਸਾਖੀ ਦਾ ਆਧਾਰ ਨਿਸ਼ਚੇ ਹੀ ਇਕ ਇਤਿਹਾਸਕ ਵਿਅਕਤੀ ਹੈ। ਇਹ ਗੁਰੂ ਨਾਨਕ ਦੇਵ ਜੀ ਦਾ ਜੀਵਨ ਇਤਿਹਾਸ ਹੈ। ਪਰ ਇਸ ਇਤਿਹਾਸ ਨੂੰ ਪੁਰਾਣ ਜਾਂ ਕਥਾ ਕਹਿਣਾ ਇਸ ਲਈ ਵਧੇਰੇ ਉਚਿਤ ਹੈ ਕਿ ਇਹ ਕੇਵਲ ਵਿਅਕਤੀ ਦਾ ਹੀ ਇਤਿਹਾਸ ਨਹੀਂ ਹੈ। ਜਨਮ ਸਾਖੀ ਦਾ ਨਾਇਕ ਗੁਰੂ ਨਾਨਕ ਤੇ ਇਤਿਹਾਸ ਵਿਅਕਤੀ ਦੀਆਂ ਸੀਮਾਂ ਨੂੰ ਉਲੰਘ ਕੇ ਸਦੀਵਤਾ ਦਾ ਰੂਪ ਹੋ ਗਈ ਹੈ। ਜਨਮ ਸਾਖੀ ਵਿਚ ਇਤਿਹਾਸ ਗੁਰੂ ਨਾਨਕ ਦੀ ਰੂਪ-ਰੇਖਾ ਅਵੱਸ਼ ਮਿਲਦੀ ਹੈ ਪਰ ਇਸ ਨੂੰ ਕੇਵਲ ਇਤਿਹਾਸ ਦੇ ਮਾਪਦੰਡਾਂ ਨਾਲ ਨਹੀਂ ਮਾਪਿਆ ਜਾ ਸਕਦਾ, ਜਿਵੇਂ ਨਾਵਲ ਨੂੰ ਨਾਟਕ ਦੇ ਮਾਪਾਂ ਨਾਲ ਜਾਂ ਕਵਿਤਾ ਨੂੰ ਵਾਰਤਕ ਦੇ ਮਾਪਾਂ ਨਾਲ ਨਹੀਂ ਮਾਪਿਆ ਜਾ ਸਕਦਾ। ਜਨਮ ਸਾਖੀ ਦੀ ਇਕ ਆਪਣੀ ਵਚਿੱਤ੍ਰ ਦੁਨੀਆਂ ਹੈ ਅਤੇ ਇਸ ਦੁਨੀਆਂ ਵਿਚ ਦਾਖਲ ਹੋਣ ਲਈ ਆਪਣੀ ਦੁਨੀਆਂ ਨੂੰ ਭੁੱਲਣਾ ਪੈਂਦਾ ਹੈ ਤਾਂ ਜੋ ਇਸ ਦੁਨੀਆਂ ਦੀ ਸਮਝ ਆ ਸਕੇ। ਜਦੋਂ ਜਨਮ ਸਾਖੀ ਦੀ ਦੁਨੀਆਂ ਦੀ ਸਮਝ ਆ ਜਾਵੇ ਤਾਂ ਮਗਰੋਂ ਇਸ ਨੂੰ ਆਪਣੀ ਦੁਨੀਆਂ ਨਾਲ ਮੇਲਿਆ, ਮਾਪਿਆ, ਤੋਲਿਆ ਜਾ ਸਕਦਾ ਹੈ।

ਜਨਮ ਸਾਖੀ ਦੀ ਆਪਣੀ ਵਿਸ਼ੇਸ਼ ਇਤਿਹਾਸਕ ਮਹਾਨਤਾ ਹੈ ਅਤੇ ਮੈਨੂੰ ਵਿਸ਼ਵਾਸ ਹੈ ਕਿ ਅੱਜ ਤੀਕ ਜੋ ਕੁਝ ਵੀ ਗੁਰੂ ਨਾਨਕ ਸਾਹਿਬ ਦੇ ਜੀਵਨ ਕਥਾ ਸਬੰਧੀ ਲਿਖਿਆ ਗਿਆ ਹੈ ਇਸ ਦੇ ਆਧਾਰ 'ਤੇ ਹੀ ਹੈ। ਉਸ ਦੀਆਂ ਬਾਹਰਲੀਆਂ ਲਕੀਰਾਂ ਕੇਵਲ ਉਹ ਹਨ ਜੋ ਜਨਮ ਸਾਖੀ ਦੀਆਂ ਹਨ। ਕੋਈ ਸਤ ਤੇ ਤੱਥ ਆਧੁਨਿਕ ਇਤਿਹਾਸਕਾਰੀ ਨੇ ਗੁਰੂ ਨਾਨਕ ਸਾਹਿਬ ਸਬੰਧੀ ਐਸਾ ਨਹੀਂ ਦਿੱਤਾ ਜਿਸ ਦਾ ਆਧਾਰ ਜਨਮ ਸਾਖੀ ਨਾ ਹੋਵੇ। ਜਨਮ ਸਾਖੀ 'ਤੇ ਹੀ ਨਾਨਕ ਜੀਵਨ ਦੇ ਇਹ ਸਤ ਤੇ ਤੱਥ ਅਧਾਰਿਤ ਹਨ :

(੧) ਗੁਰੂ ਨਾਨਕ ਸਾਹਿਬ ਇਕ ਇਤਿਹਾਸਕ ਵਿਅਕਤੀ ਦੇ ਤੌਰ 'ਤੇ ਪੰਜਾਬ (ਤਲਵੰਡੀ) ਵਿਖੇ ਪ੍ਰਗਟ ਹੋਏ ਅਤੇ ਅੰਤਰ-ਰਾਸ਼ਟਰੀ ਮਹਾਨਤਾ ਤੀਕ ਅੱਪੜੇ।

(੨) ਉਨ੍ਹਾਂ ਦੇ ਜੀਵਨ ਦੇ ਤਿੰਨ ਮੁੱਖ ਭਾਗ ਹਨ :

(ੳ) ਤਲਵੰਡੀ ਤੋਂ ਸੁਲਤਾਨਪੁਰ ਤੀਕ ਦਾ ਜੀਵਨ (੧੪੬੯ ਤੋਂ ੧੪੯੯ ਤੱਕ)

(ਅ) ਉਦਾਸੀਆਂ ਦਾ ਸਮਾਂ (੧੪੯੯ ਤੋਂ ੧੫੨੧ ਈ: ਤੱਕ)

(ੲ) ਕਰਤਾਰਪੁਰ ਦਾ ਸਮਾਂ (੧੫੨੧ ਤੋਂ ੧੫੩੯ ਈ: ਤੱਕ)

ਇਸ ਮਹਾਂਪੁਰਸ਼ ਨੂੰ ਜਿਵੇਂ ਕਿ ਮਹਾਂਪੁਰਸ਼ਾਂ ਦੀ ਹਾਲਤ ਵਿਚ ਸਦਾ ਹੁੰਦਾ ਰਹਿਆ ਹੈ, ਬਹੁਤ ਸਮਾਂ ਸਮਝਿਆ ਨਹੀਂ ਗਿਆ। ਬਹੁਤੇ ਲੋਕ ਉਨ੍ਹਾਂ ਦੇ ਨੇੜੇ ਰਹਿੰਦੇ ਹੋਏ ਵੀ ਉਨ੍ਹਾਂ ਨੂੰ ਸਮਝ ਨਾ ਸਕੇ ਪਰ ਕਈਆਂ ਨੂੰ ਸਮਝ ਆ ਵੀ ਗਈ। ਇਸ ਦੇ ਫਲ ਸਰੂਪ ਇਸ ਮਹਾਂ ਵਿਅਕਤੀ ਦਾ ਆਪਣੇ ਆਲੇ-ਦੁਆਲੇ ਨਾਲ ਸੰਬਾਦ ਸ਼ੁਰੂ ਹੋ ਗਿਆ। ਕਿਤੇ-ਕਿਤੇ ਟੱਕਰਾਂ ਵੀ ਹੋ ਗਈਆਂ। ਕਿਤੇ-ਕਿਤੇ ਟੱਕਰਾਂ ਨੇ ਵਿਰੋਧ ਦਾ ਰੂਪ ਵੀ ਧਾਰਨ ਕਰ ਲਿਆ। ਦੂਜੇ ਪਾਸੇ ਕਿਧਰੇ-ਕਿਧਰੇ ਇਸ ਵਿਅਕਤੀ ਨੂੰ ਗੁਰੂ, ਪੀਰ ਅਵਤਾਰ ਵੀ ਮੰਨਿਆ ਜਾਣ ਲੱਗਾ।

(੩) ਇਸ ਮਹਾਨ ਵਿਅਕਤੀ ਵਿਚ ਆਪਣੇ ਸਥਾਨ ਤੋਂ ਦੂਰ ਤੀਕ ਪਹੁੰਚ ਸਕਣ ਦਾ ਸਾਹਸ ਸੀ ਅਤੇ ਆਪਣੇ ਖਸਮ ਦੇ ਹੁਕਮ ਨੂੰ ਪ੍ਰਸਾਰਨ ਦਾ ਬਲ ਸੀ। ਉਸ ਦੀ ਸੋਚਣੀ ਆਪਣੇ ਆਲੇ-ਦੁਆਲੇ ਤੋਂ ਭਿੰਨ ਸੀ ਅਤੇ ਭਿੰਨਤਾ ਦਾ ਕਾਰਨ ਇਸ ਦਾ ਦੂਰ-ਦਰਸ਼ੀ ਤੇ ਸਰਬੱਗ ਹੋਣਾ ਸੀ।

(੪) ਇਸ ਮਹਾਂ ਵਿਅਕਤੀ ਨੇ ਆਪਣੇ ਆਦੇਸ਼ ਨੂੰ ਪ੍ਰਗਟ ਕੀਤਾ ਅਤੇ ਐਸਾ ਕਰਦਿਆਂ ਪਹਾੜਾਂ, ਦਰਿਆਵਾਂ, ਬਰਫ਼ਾਂ, ਕੱਕਰਾਂ, ਪਾਲਿਆਂ, ਮਾਰੂਥਲਾਂ, ਜੰਗਲਾਂ ਨੂੰ ਚੀਰਨਾ ਪਇਆ। ਉਸ ਦਾ ਅਨੇਕਾਂ ਪ੍ਰਕਾਰ ਦੇ ਲੋਕਾਂ ਨਾਲ ਵਾਹ ਪਇਆ। ਜ਼ਿੰਦਗੀ ਦੇ ਅਨੇਕਾਂ ਮਿੱਠੇ, ਖੱਟੇ, ਕੌੜੇ-ਕਸੈਲੇ ਤਜਰਬੇ ਕੀਤੇ। ਉਸ ਨੇ ਖੇਤੀ, ਵਣਜ ਵਪਾਰ, ਚਾਕਰੀ ਦੇ ਤਜਰਬੇ ਵੀ ਕੀਤੇ।

(੫) ਉਸ ਨੇ ਖਸਮ ਦੇ ਹੁਕਮ ਨੂੰ ਪਰਮਾਤਮਾ ਦੀ ਆਪਣੀ ਜ਼ਬਾਨ ਵਿਚ ਸ਼ਬਦ ਰੂਪ ਕਰਕੇ ਪ੍ਰਚਾਰਿਆ ਤੇ ਪ੍ਰਸਾਰਿਆ। ਸ਼ਬਦ ਦਾ ਵਹਿਣ ਉਸ ਦੇ ਅੰਦਰੋਂ ਵਗ ਤੁਰਿਆ। ਜਨ ਸਧਾਰਨ ਨੇ ਉਸ ਨੂੰ ਪਰਵਾਨ ਕੀਤਾ। ਰਾਜਿਆਂ ਮਹਾਰਾਜਿਆਂ ਨੇ ਉਸ ਨੂੰ ਨਮਸਕਾਰ ਕੀਤੀ। ਉਸ ਦੀ ਵਿਚਾਰਧਾਰਾ ਪਰਵਾਨ ਕੀਤੀ। ਇਹ ਸਭ ਕੁਝ ਜਨਮ ਸਾਖੀ ਦੇ ਆਧਾਰ 'ਤੇ ਨਿਸ਼ਚਤ ਹੋਣ ਵਾਲਾ ਸਤ 'ਤੇ ਤੱਥ ਹੈ।

(ਦੂਜਾ ਭਾਗ)

ਜਨਮ ਸਾਖੀ ਨਿਸ਼ਚੇ ਹੀ ਇਤਿਹਾਸ ਦਾ ਭਾਰਤੀ ਪੌਰਾਣਿਕ ਰੂਪ ਹੈ। ਜਨਮ ਸਾਖੀ ਦੇ ਕਰਤਾ ਨੇ ਪੁਸਤਕ ਦੇ ਅਰੰਭ ਵਿਚ ਇਕ ਅਤਿ ਸੰਖੇਪ ਭੂਮਿਕਾ ਦਿੱਤੀ ਹੋਈ ਹੈ। ਉਸ ਭੂਮਿਕਾ ਦੇ ਤਿੰਨ ਭਾਗ ਹਨ :

(੧) ਇਸ ਭੂਮਿਕਾ ਦਾ ਪਹਿਲਾ ਭਾਗ ਇਹ ਹੈ ਕਿ 'ਸ੍ਰੀ ਸਤਿਗੁਰੂ ਜੀ ਜਗਤ ਨਿਸਤਾਰਣ ਕੋ ਆਇਆਂ।

(੨) ਭੂਮਿਕਾ ਦਾ ਦੂਜਾ ਭਾਗ ਇਹ ਹੈ ਕਿ ਕਲਜੁਗ ਵਿਚ 'ਬਾਬਾ ਨਾਨਕ ਹੋਇ ਜਨਮਿਆਂ।

(੩) ਤੀਜਾ ਭਾਗ ਇਹ ਹੈ ਕਿ (ਬਾਬਾ ਨਾਨਕ) ਪਾਰਬ੍ਰਹਮ ਦਾ ਨਿਜ ਭਗਤ ਸੀ।

ਇਹ ਭੂਮਿਕਾ ਤਿੰਨ ਰੱਬੀ ਸੰਸਥਾਵਾਂ ਵੱਲ ਸੰਕੇਤ ਕਰ ਰਹੀ ਹੈ। ਪਹਿਲੀ ਸੰਸਥਾ ਸਤਿਗੁਰੂ ਦੀ ਸੰਸਥਾ ਹੈ ਜਿਸ ਦੀ ਪੀੜ੍ਹੀ ਜੁਗ-ਜੁਗ ਚਲਦੀ ਰਹਿੰਦੀ ਹੈ। ਦੂਜੀ ਸੰਸਥਾ ਨਾਨਕ-ਜੋਤ ਦੀ ਸੰਸਥਾ ਹੈ ਜੋ ੧੪੬੯ ਤੋਂ

੧੭੦੮ ਈ: ਤੱਕ ਵਿਅਕਤੀ ਰੂਪ ਵਿਚ ਅਤੇ ਗੁਰੂ ਰੂਪ ਵਿਚ ਮਘਦੀ ਰਹਿੰਦੀ ਹੈ ਅਤੇ ਫਿਰ ਗੁਰੂ ਰੂਪ ਤੇ ਪੰਥ ਰੂਪ ਵਿਚ ਅਮਰ ਅਟੱਲ ਹੋ ਗਈ। ਤੀਜੀ ਸੰਸਥਾ ਦਾ ਸੰਕੇਤ ਭਗਤੀ ਵੱਲ ਹੈ, ਪਾਰਬ੍ਰਹਮ ਦੀ ਨਿਜ ਭਗਤੀ ਜੋ ਨਾਮ ਦੀ ਚੜ੍ਹਦੀ ਕਲਾ ਦੀ ਸੰਸਥਾ ਹੈ। ਜਨਮ ਸਾਖੀ ਇਨ੍ਹਾਂ ਤਿੰਨਾਂ ਸੰਸਥਾਵਾਂ ਦੀ ਕਥਾ ਵੀ ਹੈ ਅਤੇ ਵਿਆਖਿਆ ਵੀ। ਅਸੀਂ ਇਸ ਕਥਾ ਤੇ ਵਿਆਖਿਆ ਦੇ ਸੁਮੇਲ ਨੂੰ ਜਨਮ ਸਾਖੀ ਵਿੱਚੋਂ ਨਿਰਧਾਰਤ ਕਰਨ ਲੱਗੇ ਹਾਂ।

(ਭਾਗ ਤੀਜਾ)

ਜਨਮ ਸਾਖੀ ਸਤਿਗੁਰੂ ਸੰਸਥਾ ਦੀ ਕਥਾ ਵੀ ਹੈ ਅਤੇ ਗੁਰ ਪਦ ਤੇ ਗੁਰਮਤਿ ਦੀ ਵਿਆਖਿਆ ਵੀ। ਸਤਿਗੁਰੂ ਸੰਸਥਾ ਆਦਿ-ਜੁਗਾਦਿ ਤੋਂ ਤੁਰੀ ਆ ਰਹੀ ਹੈ। ਇਸ ਸੰਸਥਾ ਦੇ ਇਤਿਹਾਸ ਵਿਚ ਅਨੇਕਾਂ ਬ੍ਰਹਮਾ, ਸ਼ਿਵ, ਰਾਮ, ਕ੍ਰਿਸ਼ਨ, ਬੁੱਧ, ਈਸਾ, ਮੁਹੰਮਦ, ਨਾਨਕ ਹੋਏ ਹਨ। ਪਾਰਬ੍ਰਹਮ ਪਰਮੇਸ਼ਰ ਗੁਰ ਪਰਮੇਸ਼ਰ ਆਪ ਹੀ ਸਦਾ ਪ੍ਰਗਟ ਕਰਦਾ ਰਹਿਆ ਹੈ। ਜਨਮ ਸਾਖੀ ਵਿਚ ਆਈਆਂ ਅਲੌਕਿਕ ਸਾਖੀਆਂ ਸਤਿਗੁਰੂ ਸੰਸਥਾ ਦੇ ਇਤਿਹਾਸ ਵਿਚ ਅਨੇਕਾਂ ਵਾਰੀ ਵਾਪਰ ਚੁੱਕੀਆਂ ਹਨ ਅਤੇ ਨਾਨਕ ਜੋਤ ਦੇ ਇਤਿਹਾਸ ਵਿਚ ਵੀ ਇਹ ਘਟਨਾਵਾਂ ਵਾਪਰੀਆਂ ਹਨ। ਬ੍ਰਿਛ ਛਾਇਆ, ਸਰਪ ਛਾਇਆ, ਖੇਤ ਹਰਿਆ, ਵੇਈਂ ਪਰਵੇਸ਼ ਆਦਿ ਐਸੀਆਂ ਘਟਨਾਵਾਂ ਹਨ ਜੋ ਸਤਿਗੁਰੂ ਸੰਸਥਾ ਦੇ ਇਤਿਹਾਸ ਵਿਚ ਅਨੇਕਾਂ ਵਾਰੀ ਬੀਤ ਚੁੱਕੀਆਂ ਸਨ ਅਤੇ ਨਾਨਕ ਸਤਿਗੁਰੂ ਸੰਸਥਾ ਦੇ ਜੀਵਨ ਵਿਚ ਵੀ ਵਾਪਰੀਆਂ। ਇਹ ਸਾਰੀਆਂ ਅਲੌਕਿਕ ਘਟਨਾਵਾਂ ਪਾਰਬ੍ਰਹਮ ਪਰਮੇਸ਼ਰ ਜਾਂ ਗੁਰ ਪਰਮੇਸ਼ਰ ਨੂੰ ਪ੍ਰਗਟ ਕਰਨ ਦਾ ਵਸੀਲਾ ਵੀ ਹਨ ਪਰ ਇਹ ਘਟਨਾਵਾਂ ਗੁਰ ਪਦ ਅਤੇ ਗੁਰ ਮਤ ਦਾ ਨਿਰਣਾ ਵੀ ਕਰਦੀਆਂ ਹਨ ਤੇ ਵਿਆਖਿਆ ਵੀ। ਇਹਨਾਂ ਦਾ ਨਿਰਣਾ ਅਤੇ ਵਿਆਖਿਆ ਗੁਰੂ ਗ੍ਰੰਥ ਸਾਹਿਬ ਵਿਚ ਗੁਰ ਮਤ ਤੇ ਗੁਰ ਪਦ ਦੀ ਕੀਤੀ ਹੋਈ ਵਿਆਖਿਆ ਦੇ ਬਿਲਕੁਲ ਅਨੁਕੂਲ ਹੈ :

(ੳ) ਸਤਿਗੁਰੂ ਨਾਨਕ ਤੋਂ ਬ੍ਰਿਛ ਛਾਇਆ ਨਾ ਹਟੀ। ਇਹ ਘਟਨਾ ਵਾਪਰੀ, ਪਰ ਇਹ ਘਟਨਾ ਇਕ ਸਾਖੀ ਸੀ ਜੋ ਸਤਿਗੁਰ ਮਹਾਨਤਾ ਦੀ ਵਿਆਖਿਆ ਕਰ ਰਹੀ ਸੀ; ਸਤਿਗੁਰੂ ਨਾਨਕ ਨੂੰ ਪ੍ਰਗਟ ਕਰ ਰਹੀ ਸੀ। ਵਿਆਖਿਆ ਇਹ ਹੈ ਕਿ ਸਤਿਗੁਰੂ ਤੋਂ ਪ੍ਰਮਾਤਮਾ ਦਾ ਸਾਇਆ ਕਦੇ ਨਹੀਂ ਹਟਦਾ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਪ੍ਰਮਾਤਮਾ ਨੂੰ ਹੀ ਪੇੜ ਕਹਿਆ ਹੈ ਜਿਵੇਂ ਕਿ 'ਤੂੰ ਪੇਡੁ ਸਾਖ ਤੇਰੀ ਫੂਲੀ।' ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਨਾਮ ਨੂੰ ਹੀ ਬ੍ਰਿਛ ਮੰਨਿਆ ਹੋਇਆ ਹੈ ਜਿਵੇਂ 'ਬਿਰਖ ਜੇਮਿਓ ਹੈ ਪਾਰਜਾਤ।' ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸਤਿਗੁਰ ਨੂੰ ਹੀ ਬ੍ਰਿਛ ਕਹਿਆ ਹੋਇਆ ਹੈ ਜਿਵੇਂ :—

ਸਫਲਿਓੁ ਬਿਰਖੁ ਹਰਿ ਕੈ ਦੁਆਰਿ ॥ ਸਾਚੀ ਬਾਣੀ ਨਾਮ ਪਿਆਰਿ ॥ (ਪੰਨਾ ੧੧੭੩)

ਸੋ ਜਨਮ ਸਾਖੀ ਵਾਲਾ ਬ੍ਰਿਛ ਜਿਸ ਦਾ ਸਾਇਆ ਸਤਿਗੁਰੂ ਨਾਨਕ ਤੋਂ ਨਹੀਂ ਹਟਦਾ, ਅਸਲ ਵਿਚ ਪਾਰਬ੍ਰਹਮ ਪਰਮੇਸ਼ਰ, ਨਾਮ ਤੇ ਸ਼ਬਦ ਦਾ ਬ੍ਰਿਛ ਹੈ ਅਤੇ ਸਤਿਗੁਰੂ ਨਾਨਕ 'ਤੇ ਇਸ ਬ੍ਰਿਛ ਦਾ ਸਾਇਆ ਸਦਾ ਕਾਇਮ ਹੈ। ਬ੍ਰਿਛ ਛਾਇਆ ਦੀ ਘਟਨਾ ਵਾਪਰੀ ਪਰ ਸੰਸਥਾ ਰੂਪ ਵਿਚ ਵਾਪਰ ਰਹੀ ਸੀ। ਇਸ ਬ੍ਰਿਛ ਤੋਂ ਹੀ ਠੰਡਕ ਤੇ ਸੀਤ ਪ੍ਰਾਪਤ ਹੁੰਦੀ ਹੈ। ਗੁਰੂ ਨਾਨਕ ਇਸ ਬ੍ਰਿਛ ਦੀ ਛਾਂ ਵਿਚ ਹੈ ਅਤੇ ਉਹ ਸਾਰੀ ਮਨੁੱਖਤਾ ਨੂੰ ਬ੍ਰਿਛ ਦੀ ਛਾਂ ਥੱਲੇ ਲਿਆ ਰਹਿਆ ਹੈ।

(ਅ) ਸਰਪ ਛਾਇਆ ਦੀ ਘਟਨਾ ਵਾਪਰੀ, ਪਰ ਸਰਪ ਛਾਇਆ ਸਾਖੀ ਹੈ ਜੋ ਸਤਿਗੁਰ ਨਾਨਕ ਦੀ ਮਹਾਨਤਾ ਨੂੰ ਪ੍ਰਗਟ ਕਰਦੀ ਹੈ। ਉਹ ਗੁਰ ਪਦ ਦਾ ਨਿਰਣਾ ਕਰਦੀ ਹੈ ਤੇ ਦੱਸਦੀ ਹੈ ਕਿ ਗੁਰੂ ਕਰਤੱਵ

ਇਹ ਹੈ ਕਿ ਸੰਸਾਰ ਵਿਚ ਪਸਰੇ ਹੋਏ ਜ਼ਹਿਰ ਨੂੰ ਨਾਸ ਕਰ ਦੇਵੇ ਅਤੇ ਗੁਰੂ ਰਾਗ, ਕਵਿਤਾ ਤੇ ਸ਼ਬਦਾਂ ਦਾ ਖ਼ਜ਼ਾਨਾ ਹੈ। ਸੱਪ ਇਕ ਸੰਕੇਤ ਹੈ ਜਿਸ ਬਾਰੇ ਸਾਡੀ ਮਨਾਉਤ ਇਹ ਰਹੀ ਹੈ ਕਿ ਉਹ ਰਾਗ ਦਾ ਆਸ਼ਕ, ਸੁੰਦਰਤਾ ਦਾ ਇੱਛਕ ਹੈ। ਸਰਪ ਤੇ ਭਾਰਤੀ ਇਤਿਹਾਸ ਦਾ ਬੜਾ ਹੀ ਵਚਿੱਤਰ ਕਿਰਦਾਰ ਹੈ। ਉਹੀ ਵਿਸ਼ਨੂੰ ਦੀ ਸੇਜਾ ਹੈ, ਸ਼ਿਵ ਦੇ ਗਲੇ ਦਾ ਸ਼ਿੰਗਾਰ ਹੈ, ਉਹ ਗਰੁੜ ਤੋਂ ਭੈ-ਭੀਤ ਹੈ। ਗੁਰੂ ਤੇ ਸਰਪ ਦਾ ਸਬੰਧ ਉਪਰਲੇ ਸਾਰੇ ਸੰਕੇਤਾਂ ਨੂੰ ਉਜਾਗਰ ਕਰਦਾ ਹੈ। ਗੁਰੂ ਨਾਨਕ ਸੰਗੀਤ ਦਾ ਭੰਡਾਰ ਹੈ; ਸ਼ਬਦ ਦਾ ਖਜ਼ਾਨਾ ਹੈ; ਸੁੰਦਰਤਾ ਦਾ ਮੁਜੱਸਮਾ ਹੈ। ਗੁਰੂ ਦਾ ਸ਼ਬਦ ਗਰੁੜ ਹੈ ਤੇ ਇਹ ਸਰਪ ਜ਼ਹਿਰ ਦਾ ਵੈਰੀ ਹੈ, ਗੁਰੂ ਸ਼ਿਵ ਹੈ, ਗੁਰੂ ਬ੍ਰਹਮਾ ਹੈ, ਗੁਰੂ ਸਾਇਆ ਹੈ। ਜਨਮ ਸਾਖੀ ਦੀ ਇਹ ਸਾਖੀ ਇਤਨਾ ਕੁਝ ਦੱਸਦੀ ਰਹੀ ਹੈ।

(ੲ) ਗੁਰੂ ਦੀ ਦ੍ਰਿਸ਼ਟੀ ਨਾਲ ਖੇਤ ਹਰਾ ਹੋ ਗਇਆ। ਇਹ ਘਟਨਾ ਵਾਪਰੀ ਅਤੇ ਇਹ ਘਟਨਾ ਗੁਰ-ਪਦਵੀ ਦੀ ਵਿਆਖਿਆ ਹੈ। ਮਨੁੱਖ ਦੀਆਂ ਇੰਦਰੀਆਂ ਪਸ਼ੂ ਹਨ, ਉਹ ਆਤਮਕ ਖੇਤ ਚਰ ਜਾਂਦੀਆਂ ਹਨ, ਗੁਰੂ ਦੀ ਦ੍ਰਿਸ਼ਟੀ ਉਸ ਉਜੜੇ ਹੋਏ ਖੇਤ ਨੂੰ ਹਰ-ਭਰਾ ਕਰ ਦੇਂਦੀ ਹੈ।

(ਸ) ਗੁਰੂ ਵੇਈਂ ਨਦੀ ਵਿਚ ਪ੍ਰਵੇਸ਼ ਕਰਦਾ ਹੈ ਤੇ ਉਥੋਂ ਉਹ ਸਿੱਧਾ ਪਾਰਬ੍ਰਹਮ ਪਰਮੇਸ਼ਰ ਪਾਸ ਪੁੱਜਦਾ ਹੈ। ਪਰਮੇਸ਼ਰ ਉਸ ਨੂੰ ਨਾਮ-ਅੰਮ੍ਰਿਤ ਸ਼ਬਦ ਦਾ ਪਿਆਲਾ ਦੇਂਦਾ ਹੈ ਤੇ ਉਸ ਨੂੰ ਸਤਿਗੁਰੂ ਬਣਾ ਦੇਂਦਾ ਹੈ। ਇਸ ਤਰ੍ਹਾਂ ਸਤਿਗੁਰੂ ਦੇ ਹਿਰਦੇ 'ਚੋਂ ਸ਼ਬਦ ਦੀ ਵੇਈਂ ਫੁਟ ਨਿਕਲਦੀ ਹੈ। ਇਸ ਵੇਈਂ ਵਿੱਚੋਂ ਜਪੁ ਜੀ ਆਇਆ, ਇਸ ਵੇਈਂ ਵਿੱਚੋਂ ਜਾਪ ਸਾਹਿਬ ਆਇਆ। ਇਸ ਵੇਈਂ ਵਿੱਚੋਂ ਸੁਖਮਨੀ ਦਾ ਪ੍ਰਕਾਸ਼ ਹੋਇਆ, ਇਸ ਵੇਈਂ ਵਿੱਚੋਂ ਸਿਧ ਗੋਸ਼ਟਿ ਤੇ ਓਅੰਕਾਰ ਪ੍ਰਤੱਖ ਹੋਏ। ਗੁਰੂ ਨੇ ਵੇਈਂ ਵਿਚ ਇਸ਼ਨਾਨ ਕੀਤਾ। ਗੁਰੂ ਨੇ ਵੇਈਂ ਵਗਾ ਦਿੱਤੀ। ਮਨੁੱਖਤਾ ਨੇ ਗੁਰੂ ਦੀ ਵੇਈਂ ਵਿੱਚੋਂ ਇਸ਼ਨਾਨ ਕੀਤਾ। ਮਨੁੱਖਤਾ ਠੰਡੀ ਸੀਤਲ ਤੇ ਸਵੱਛ ਹੋ ਗਈ। ਮਨੁੱਖਤਾ ਸ਼ੁੱਧ ਨਿਰਮਲ, ਨਿਰੰਕਾਰ ਹੋ ਗਈ।

ਵੇਈਂ ਨਦੀ ਜਨਮ ਸਾਖੀ ਦਾ ਸਿਖਰ ਹੈ ਜਿਵੇਂ ਸੋ ਦਰੁ ਜਪੁ ਜੀ ਦਾ।

ਬੱਸ ਇਹ ਸਾਖੀਆਂ ਸਤਿਗੁਰੂ ਨੂੰ ਪ੍ਰਗਟ ਕਰਦੀਆਂ ਹਨ। ਨਿਸ਼ਚੇ ਹੀ ਜਨਮ ਸਾਖੀ ਵਿਚ ਹੋਰ ਵੀ ਅਨੇਕਾਂ ਸਾਖੀਆਂ ਹਨ ਜਿਹੜੀਆਂ ਇਸ ਤਰ੍ਹਾਂ ਗੁਰ-ਪਦ ਤੇ ਗੁਰਮਤਿ ਦਾ ਨਿਰਣਾ ਕਰੀ ਜਾ ਰਹੀਆਂ ਹਨ, ਜਿਵੇਂ ਕੁਰੂਕਸ਼ੇਤਰ ਵਿਚ ਵਾਪਰੀ ਸਾਖੀ, ਸੱਜਣ ਤੇ ਕੌਡੇ ਨਾਲ ਵਾਪਰੀਆਂ ਘਟਨਾਵਾਂ, ਸੁਮੇਰ ਪਰਬਤ 'ਤੇ ਸਿਧ ਮੰਡਲੀ ਨਾਲ ਹੋਇਆ ਨਾਟਕ। ਇਨ੍ਹਾਂ ਸਾਖੀਆਂ ਵਿਚ ਜਾਣ ਨਾਲ ਪਤਾ ਲਗਦਾ ਹੈ ਕਿ :

(੧) ਕੁਰੂਕਸ਼ੇਤਰ ਵਿਚ ਮਾਸ ਬਣਨਾ ਇਕ ਚਿੰਨ੍ਹ ਹੀ ਹੈ। ਇਹ ਨਾਟਕ ਗੁਰੂ ਜੀ ਨੇ ਖੇਡਿਆ ਪਰ ਜੋ ਸੰਦੇਸ਼ ਉਨ੍ਹਾਂ ਨੇ ਦਿੱਤਾ ਉਹ ਮਾਸ ਖਾਣ ਜਾਂ ਬਨਾਉਣ ਦਾ ਸੂਚਕ ਨਹੀਂ ਹੈ; ਉਹ ਤਾਂ ਮੁੜ ਕੇ ਕੁਰੂਕਸ਼ੇਤਰ, ਮਹਾਂਭਾਰਤ ਤੇ ਗੀਤਾ ਦੇ ਉਪਦੇਸ਼ ਨੂੰ ਸਾਰਥਕ ਕਰਦਾ ਹੈ। ਮਾਸ ਮਰ ਜਾਣ ਨਾਲ ਕੋਈ ਮਰਦਾ ਨਹੀਂ। ਸੱਚ ਲਈ ਤਲਵਾਰ ਚੁੱਕਣੀ ਪਵੇ ਤਾਂ ਯੋਗ ਹੈ। ਨਿਸ਼ਕਾਮ ਹੋ ਕੇ ਹੀ ਸੱਚ ਲਈ ਲੜਿਆ ਜਾ ਸਕਦਾ ਹੈ। ਕੁਰੂਕਸ਼ੇਤਰ ਦੇ ਉਪਦੇਸ਼ ਨੂੰ ਸਾਰਥਕ ਕੀਤਾ ਹੈ, ਉਸ ਉਪਦੇਸ਼ ਦਾ ਉਨ੍ਹਾਂ ਨੇ ਸਮਰਥਨ ਕੀਤਾ ਹੈ। ਮਾਸ ਤਾਂ ਕੇਵਲ ਇਕ ਚਿੰਨ੍ਹ ਹੈ। ਨਿਸ਼ਚੇ ਹੀ ਸਾਰੇ ਗ੍ਰਹਿਣ ਦੂਰ ਹੋ ਸਕਦੇ ਹਨ ਜੇ ਮਨੁੱਖ ਫਲ ਤੋਂ ਨਿਰ-ਇੱਛਕ ਹੋ ਕੇ ਸੱਚ ਵਾਸਤੇ ਮਰਨ ਮਾਰਨ ਲਈ ਤਿਆਰ ਹੋ ਜਾਏ।

(੨) ਸੱਜਣ ਤੇ ਕੌਡਾ ਉਸ ਸਮੇਂ ਦੇ ਮਨੁੱਖ ਵਰਗ ਦੇ ਹੀ ਸੂਚਕ ਹਨ।

(੩) ਗੁਰੂ ਨਾਨਕ ਦੇਵ ਸੁਮੇਰ ਪਰਬਤ 'ਤੇ ਸਿੱਧਾਂ ਨੂੰ ਮਿਲਦੇ ਹਨ। ਸਿੱਧ ਉਨ੍ਹਾਂ ਨੂੰ ਇਕ ਡਿੱਬੀ (ਕਰਮੰਡਲ) ਦੇ ਕੇ ਕਹਿੰਦੇ ਹਨ ਕਿ ਉਹ ਮਾਨਸਰੋਵਰ ਤੋਂ ਪਾਣੀ ਭਰ ਲਿਆਉਣ। ਗੁਰੂ ਜੀ ਡਿੱਬੀ ਲੈ ਕੇ ਮਾਨਸਰੋਵਰ 'ਤੇ ਜਾਂਦੇ ਹਨ ਤੇ ਡਿੱਬੀ ਵਿਚ ਪਾਣੀ ਨਹੀਂ ਜਾਂਦਾ, ਉਹ ਡਿੱਬੀ ਹੀਰਿਆਂ ਜਵਾਹਰਾਂ ਨਾਲ ਭਰੀ ਜਾਂਦੀ ਹੈ। ਗੁਰੂ ਜੀ ਉਹ ਡਿੱਬੀ ਪਟਕਾ ਕੇ ਮਾਰਦੇ ਹਨ। ਉਹ ਚਕਨਾਚੂਰ ਹੋ ਜਾਂਦੀ ਹੈ। ਗੁਰੂ ਜੀ ਉਨ੍ਹਾਂ ਟੁਕੜਿਆਂ ਨੂੰ ਜੋੜ ਕੇ ਫਿਰ ਡਿੱਬੀ ਬਣਾ ਲੈਂਦੇ ਹਨ, ਇਸ ਵਿਚ ਪਾਣੀ ਭਰਿਆ ਜਾਂਦਾ ਹੈ। ਸਾਰੇ ਸਿੱਧ ਪਾਣੀ ਪੀਂਦੇ ਹਨ, ਪਰ ਡਿੱਬੀ ਭਰੀ ਦੀ ਭਰੀ ਰਹਿ ਜਾਂਦੀ ਹੈ। ਇਹ ਸਾਖੀ ਗੁਰੂ ਨੂੰ ਪ੍ਰਗਟ ਕਰਦੀ ਤੇ ਗੁਰੂ ਮੱਤ ਦੀ ਵਿਆਖਿਆ ਕਰਦੀ ਹੈ। ਪਹਿਲੀ ਡਿੱਬੀ ਸਿੱਧ ਮੱਤ ਦੀ ਹੈ; ਦੂਜੀ ਡਿੱਬੀ ਗੁਰ ਮੱਤ ਦੀ ਹੈ। ਪਹਿਲੀ ਡਿੱਬੀ ਉਨ੍ਹਾਂ ਦੀ ਹੈ ਜੋ ਸਮਾਜ ਤੋਂ ਭੱਜ ਗਏ ਹਨ ਪਰ ਤ੍ਰੈ ਗੁਣੀ ਮਾਇਆ ਤੋਂ ਭੱਜ ਨਹੀਂ ਸਕੇ। ਦੂਜੀ ਡਿੱਬੀ ਗੁਰ ਮੱਤ ਦੀ ਹੈ, ਮਿੱਟੀ ਦੀ ਹੀ ਬਣੀ ਹੋਈ ਹੈ, ਪਰ ਉਸ ਵਿਚ ਅੰਮ੍ਰਿਤ ਹੈ, ਜੋ ਵੰਡਣ ਨਾਲ ਮੁੱਕਦਾ ਨਹੀਂ। ਦੂਜੀ ਡਿੱਬੀ ਕਿਰਤ ਕਰਨ, ਨਾਮ ਜਪਣ ਤੇ ਵੰਡ ਛਕਣ ਦੀ ਹੈ। ਇਹ ਹੈ ਜਨਮ ਸਾਖੀ ਵਿਚ ਸਤਿਗੁਰੂ ਸੰਸਥਾ ਦਾ ਨਿਰਣਾ ਜੋ ਕਿ ਆਦਿ ਜੁਗਾਦਿ ਤੋਂ ਚਲੀ ਆ ਰਹੀ ਹੈ।

(ਭਾਗ ਚੌਥਾ)

ਇਸ ਵਿਚ ਅਸੀਂ ਜਨਮ ਸਾਖੀ ਦੇ ਕਰਤਾ ਵੱਲੋਂ ਦਿੱਤੀ ਭੂਮਿਕਾ ਦੇ ਦੂਜੇ ਭਾਗ ਨੂੰ ਲੈਂਦੇ ਹਾਂ। ਦੂਜਾ ਭਾਗ ਹੈ ਕਿ (ਸਤਿਗੁਰ) ਕਲਜੁਗ ਵਿਚ ਬਾਬਾ ਨਾਨਕ ਹੋ ਕੇ ਪ੍ਰਗਟਿਆ। ਇਹ ਭਾਗ ਗੁਰੂ ਨਾਨਕ ਦੀ ਵਿਅਕਤੀ, ਸੰਸਥਾ ਅਤੇ ਉਨ੍ਹਾਂ ਦੇ ਅਟੱਲ ਅਮਰ ਸਰੂਪ ਦਾ ਨਿਰਣਾ ਹੈ। ਗੁਰੂ ਨਾਨਕ ਦੇ ਸਰੂਪ ਵਿਚ ਸਤਿਗੁਰੂ ਦਾ ਨਾਂ ਕਰਤੱਵ ਸੀ ਕਿ ਕਲਜੁਗ ਨੂੰ ਸਤਿਜੁਗ ਵਿਚ ਬਦਲੇ। ਕਲਜੁਗ ਕੀ ਹੈ ? ਇਹ ਗੁਰੂ ਨਾਨਕ ਸਾਹਿਬ ਦੀ ਬਾਣੀ ਵਿਚ ਪ੍ਰਗਟ ਹੈ ਅਤੇ ਜਨਮ ਸਾਖੀਆਂ ਦੀਆਂ ਕਹਾਣੀਆਂ ਵਿਚ ਵੀ। ਜਨਮ ਸਾਖੀਆਂ ਦੀਆਂ ਕਹਾਣੀਆਂ ਦੇ ਅਨੇਕਾਂ ਪਾਤਰ ਹਨ ਜਿਵੇਂ ਪਾਂਧਾ, ਪੰਡਤ, ਮੌਲਵੀ, ਪ੍ਰੋਹਤ, ਸ਼ੇਖ, ਸੱਜਣ, ਮਲਕ ਭਾਗੋ, ਸਿਧ ਵਿਦਵਾਨ, ਸੁੰਦਰੀਆਂ, ਰਾਜੇ, ਰਾਕਸ਼, ਪੁਜਾਰੀ, ਰੋਗੀ, ਧਨਾਢ ਆਦਿ। ਇਨ੍ਹਾਂ ਵਿੱਚੋਂ ਅਨੇਕਾਂ ਲੋਕ ਆਪਣੇ ਵਤੀਰੇ ਕਰਕੇ ਕਲਜੁਗ ਦਾ ਪ੍ਰਭਾਵ ਦੇ ਰਹੇ ਸਨ। ਗੁਰੂ ਨਾਨਕ ਉਨ੍ਹਾਂ ਸਭ ਨੂੰ ਮਿਲਦਾ ਹੈ; ਉਨ੍ਹਾਂ ਦੇ ਵਤੀਰੇ 'ਤੇ ਮੁਸਕਰਾਂਦਾ ਹੈ; ਉਨ੍ਹਾਂ ਦਾ ਨਾਟਕ ਦੇਖਦਾ ਹੈ ਤੇ ਉਨ੍ਹਾਂ ਨੂੰ ਸਿੱਧੇ ਰਾਹ ਪਾਉਂਦਾ ਹੈ। ਜਨਮ ਸਾਖੀ ਵਿਚ ਉਨ੍ਹਾਂ ਵਿਅਕਤੀਆਂ ਦਾ ਗੁਰੂ ਜੀ ਨਾਲ ਜੋ ਵਾਰਤਾਲਾਪ ਹੈ, ਉਹ ਗੁਰੂ ਦੇ ਸਿਧਾਂਤਾਂ ਨੂੰ ਉਜਾਗਰ ਕਰਦਾ ਹੈ।

(੧) ਜ਼ਿੰਦਗੀ ਤੋਂ ਵੱਧ ਅਮੋਲਕ ਚੀਜ਼ ਕੋਈ ਨਹੀਂ ਹੈ। ਇਹ ਪਰਮਾਤਮਾ ਨਾਲ ਮਿਲਣ ਦਾ ਮੌਕਾ ਹੈ। ਧਰਮ ਇਸ ਮੌਕੇ ਨੂੰ ਸਾਰਥਕ ਤੇ ਸਫਲ ਬਣਾਉਣ ਦਾ ਸਾਧਨ ਹੈ ਪਰ ਧਰਮ ਚਿੰਨ੍ਹਾਂ, ਭੇਖਾਂ, ਰੀਤਾਂ, ਪਹਿਰਾਵਿਆਂ ਤੇ ਪੂਜਾ ਦਾ ਜੰਜਾਲ ਨਹੀਂ ਬਣਾਉਂਦਾ ਸਗੋਂ ਇਨ੍ਹਾਂ ਵਿੱਚੋਂ ਨਿਕਲਣ ਦਾ ਸਾਹਸ ਰੱਖਦਾ ਹੈ। ਧਰਮ ਦੀ ਆੜ ਵਿਚ ਦੂਜਿਆਂ ਮਨੁੱਖਾਂ 'ਤੇ ਆਪਣਾ ਅਧਿਕਾਰ ਕਾਇਮ ਕਰਨਾ ਅਤੇ ਉਨ੍ਹਾਂ ਨੂੰ ਲੁੱਟਣਾ ਅਸਲ 'ਚ ਬੇਧਰਮੀ ਹੈ। ਧਰਮ ਸਭ ਮਨੁੱਖਤਾ ਦਾ ਇਕੋ ਹੈ, ਮਨੁੱਖਤਾ ਸਾਖੀ ਇਕੋ ਹੈ, ਸਾਰੇ ਧਰਮ ਇਕੋ ਹਨ, ਇਸ ਵਾਸਤੇ ਗੁਰੂ ਨਾਨਕ ਸਾਹਿਬ ਨੇ ਗੁਰੂ ਦੀ ਵਿਆਖਿਆ ਕੀਤੀ ਹੈ ਕਿ ਗੁਰੂ ਉਹ ਹੈ ਜੋ ਸਭ ਨੂੰ ਮਿਲਾ ਲੈਂਦਾ ਹੈ।

(੨) ਇਨ੍ਹਾਂ ਸਾਰੀਆਂ ਸਾਖੀਆਂ ਵਿਚ ਦੂਜਾ ਨਿਰਣਾ ਇਹ ਹੈ ਕਿ ਆਤਮਕ ਜੀਵਨ ਤੇ ਮਨੁੱਖੀ ਜੀਵਨ

ਇਕੱਠਾ ਹੀ ਰਹਿ ਸਕਦਾ ਹੈ। ਗ੍ਰਹਿਸਤ ਤਿਆਗ ਕੇ ਕੋਈ ਧਰਮ, ਧਰਮ ਨਹੀਂ ਰਹਿੰਦਾ; ਗ੍ਰਹਿਸਤ ਤਿਆਗ ਕੇ ਕੋਈ ਰਾਜਾ, ਰਾਜਾ ਨਹੀਂ ਬਣਦਾ; ਮਨੁੱਖ ਨੂੰ ਆਪਣੇ ਤੋਂ ਹੀਣਾ ਸਮਝ ਕੇ ਕੋਈ ਧਨਾਢ, ਧਨਾਢ ਨਹੀਂ ਬਣਦਾ।

(੩) ਸੋ ਜਨਮ ਸਾਖੀ ਕਲਜੁਗੀ ਬਿਰਤੀ ਦੀ ਵਿਆਖਿਆ ਕਰਦੀ ਹੈ। ਉਹ ਦੱਸਦੀ ਹੈ ਕਿ ਸਤਿਗੁਰੂ ਉਸ ਬਿਰਤੀ ਨੂੰ ਕਿਵੇਂ ਬਦਲਦਾ ਹੈ।

(ਭਾਗ ਪੰਜਵਾਂ)

ਜਨਮ ਸਾਖੀ ਦੀ ਭੂਮਿਕਾ ਦਾ ਤੀਜਾ ਅੰਗ ਹੈ ਪਾਰਬ੍ਰਹਮ ਦਾ ਨਿਜ ਭਗਤ। ਉਹ ਹੈ ਗੁਰੂ ਨਾਨਕ। ਪਾਰਬ੍ਰਹਮ ਦੇ ਨਿਜ ਭਗਤ ਗੁਰੂ ਨਾਨਕ ਨੇ ਮਾਰੂ ਰਾਗ ਦੇ ਇਸ ਸ਼ਬਦ ਵਿਚ:

"ਕੋਈ ਆਖੈ ਭੂਤਨਾ ਕੋ ਕਹੈ ਬੇਤਾਲਾ ॥" (ਪੰਨਾ ੯੯੧)

ਨਿਰਣਾ ਕੀਤਾ ਹੋਇਆ ਕਿ ਉਹ ਕਿਵੇਂ ਨਿਜ ਭਗਤ ਸੀ। ਇਸ ਸ਼ਬਦ ਵਿਚ ਉਨ੍ਹਾਂ ਨੇ ਨਿਜ ਭਗਤੀ ਦੇ ਤਿੰਨ ਲੱਛਣ ਦਿੱਤੇ ਹੋਏ ਹਨ :

(੧) ਨਿਜ ਭਗਤ ਖਸਮ ਦੇ ਹੁਕਮ ਨੂੰ ਮੰਨਦਾ ਹੈ ਅਤੇ ਉਹ ਕੇਵਲ ਉਸ ਦੇ ਹੁਕਮ ਵਿਚ ਹੀ ਜੀਂਦਾ-ਥੀਂਦਾ ਹੈ।

(੨) ਨਿਜ ਭਗਤ ਹੁਕਮ ਦੀ ਪਾਲਣਾ ਲਈ ਦੀਵਾਨੇ ਮਨੁੱਖ ਵਾਂਗ ਕੰਮ ਕਰਦਾ ਹੈ; ਇਸ ਹੁਕਮ ਦੀ ਪਾਲਣਾ ਦੇ ਇਸ਼ਕ ਵਿਚ ਅਤੇ ਸ਼ਹੁ ਦਾ ਬਉਰਾਨਾ ਹੋ ਕੇ ਵਿਚਰਦਾ ਹੈ। ਉਸੇ ਦੀਵਾਨਗੀ ਵਿਚ ਉਹ ਖਸਮ ਦੇ ਹੁਕਮ ਨੂੰ ਪ੍ਰਸਾਰਦਾ ਹੈ। ਖਸਮ ਦੇ ਹੁਕਮ ਦੀ ਪਾਲਣਾ ਕਰਦਿਆਂ ਉਹ ਕਾਤਲਾਂ ਦੀ ਕਾਤਲਗਾਹ ਵਿਚ ਜਾ ਬੈਠਦਾ ਹੈ; ਜਨੂੰਨੀਆਂ ਦੇ ਇਕੱਠਾਂ ਵਿਚ ਜਾ ਵੜਦਾ ਹੈ; ਬਾਬਰ ਤੇ ਭਾਗੋ ਨਾਲ ਟਕਰਾ ਜਾਂਦਾ ਹੈ; ਬਗ਼ਦਾਦ ਤੇ ਮੱਕੇ ਵਿਚ ਕੌਤਕ ਕਰ ਵਿਖਾਂਦਾ ਹੈ। ਦੀਵਾਨੇ ਲਈ ਜਾਨ ਪਿਆਰੀ ਨਹੀਂ, ਉਦੇਸ਼ ਪਿਆਰਾ ਹੈ। ਇਹ ਦੀਵਾਨਾ ਬੁਰਾਈ ਨਾਲ ਟਕਰਾਂਦਾ ਹੈ; ਮੁਤੱਸਬੀ ਨੂੰ ਚਕਨਾਚੂਰ ਕਰਦਾ ਹੈ; ਜਬਰ ਤੇ ਜ਼ੁਲਮ ਨੂੰ ਨਾਸ ਕਰਦਾ ਹੈ; ਦੁਰਾਚਾਰ ਨੂੰ ਖਤਮ ਕਰਦਾ ਹੈ। ਬਿਮਾਰੀ ਤੇ ਦੁਰਮਤ ਨੂੰ ਦਰੁਸਤ ਕਰਦਾ ਹੈ। ਸਮਾਜ ਨੂੰ ਸਵੱਛ ਤੇ ਨਿਰਮਲ ਕਰਦਾ ਹੈ।

(੩) ਇਹ ਨਿਜ ਭਗਤ 'ਮੰਦਾ ਜਾਣੈ ਆਪ ਕਉ ਅਵਰੁ ਭਲਾ ਸੰਸਾਰੁ' ਦੇ ਮਹਾਂਵਾਕ ਅਨੁਸਾਰ ਨਿਮਰਤਾ ਵਿਚ ਰਹਿੰਦਾ ਹੈ, ਪਰ ਖਸਮ ਦੇ ਹੁਕਮ ਦੀ ਪਾਲਣਾ ਕਰਦਿਆਂ ਆਪਣੇ ਬਾਰੇ ਹੋ ਰਹੀ ਲੋਕ-ਚਰਚਾ ਦੀ ਪ੍ਰਵਾਹ ਨਹੀਂ ਕਰਦਾ। ਕੋਈ ਬੇਤਾਲਾ ਕਹੇ ਜਾਂ ਭੂਤਨਾ ਕਹੇ, ਉਸ ਨੂੰ ਪ੍ਰਵਾਹ ਨਹੀਂ ਅਤੇ ਉਸ ਦੀ ਸੁਰਤ ਖਸਮ ਵਿਚ ਜੁੜੀ ਹੈ ਤੇ ਉਹ ਤੱਤਾ ਠੰਡਾ ਸਭ ਕੁਝ ਝਾਗ ਲੈਂਦਾ ਹੈ। ਨਿਜ ਭਗਤੀ ਹੀ ਸਤਿਗੁਰੂ ਨੂੰ ਬਲ ਦੇਂਦੀ ਹੈ। ਨਿਜ ਭਗਤੀ ਹੀ ਕਿਸੇ ਵਿਅਕਤੀ ਨੂੰ ਉਹ ਬਲ ਦੇਂਦੀ ਹੈ ਜੋ ਸਤਿਗੁਰੂ ਨਾਨਕ ਦੀ ਵਿਅਕਤੀ ਵਿੱਚੋਂ ਜਨਮ ਸਾਖੀ ਪ੍ਰਗਟ ਕਰਦੀ ਹੈ।



# ਸੂਰਜ ਉਦੈ

ਸਤਿਗੁਰੁ ਨਾਨਕੁ ਪ੍ਰਗਟਿਆ, ਮਿਟੀ ਧੁੰਧੁ ਜਗਿ ਚਾਨਣੁ ਹੋਆ ।
ਜਿਉ ਕਰਿ ਸੂਰਜੁ ਨਿਕਲਿਆ, ਤਾਰੇ ਛਪਿ ਅੰਧੇਰੁ ਪਲੋਆ ।
(ਭਾਈ ਗੁਰਦਾਸ ਜੀ, ਵਾਰ ਪਹਿਲੀ)

(੧)

ਗੁਰੂ ਨਾਨਕ ਸਾਹਿਬ ਨੇ ਪਹਿਲਾ ਵਿਖਿਆਨ ਵੇਈਂ ਨਦੀ ਦੇ ਕੰਢੇ 'ਤੇ ਖਲੋ ਕੇ ਸੁਲਤਾਨਪੁਰ ਵਿਖੇ ਕੀਤਾ । ਇਸੇ ਵਿਖਿਆਨ ਨੂੰ ਅਸੀਂ Sermon on the River Bank ਜਾਂ Sermon in Sultanpur ਆਖ ਸਕਦੇ ਹਾਂ । ਸ਼ਾਇਦ ਸੰਸਾਰ ਦੇ ਐਸੇ ਮਹਾਨ ਵਿਖਿਆਨਾਂ ਵਿੱਚੋਂ ਗੁਰੂ ਨਾਨਕ ਸਾਹਿਬ ਦਾ ਵਿਖਿਆਨ ਸਭ ਤੋਂ ਵੱਧ ਸੰਖੇਪ ਸੀ ਪਰ ਨਾਲ ਹੀ ਮਹਾਨ ਸਮਰਥ ਤੇ ਸਾਰਥਕ । ਇਸ ਵਿਖਿਆਨ ਵਿੱਚੋਂ ਬ੍ਰਹਮ ਤੇ ਮਨੁੱਖਤਾ ਦੇ ਸਰੂਪ ਤੇ ਸਿਧਾਂਤ ਦਰਸਾਏ ਗਏ । ਇਨ੍ਹਾਂ ਦੀ ਚਰਚਾ ਪਹਿਲਾਂ ਹੋ ਚੁੱਕੀ ਹੈ । ਪ੍ਰਭੂ ਦੇ ਸਰੂਪ ਦੇ ਦੋ ਵਿਸ਼ੇਸ਼ ਤੱਤ ਗੁਰੂ ਜੀ ਨੇ ਗੁਰੂ ਅਤੇ ਪ੍ਰਸਾਦਿ ਵੀ ਦੱਸੇ । ਜਦੋਂ ਪ੍ਰਭੂ ਗੁਰ-ਰੂਪ ਪ੍ਰਕਾਸ਼ ਹੁੰਦਾ ਹੈ, ਉਹ ਸੰਸਾਰ ਨੂੰ ਗਿਆਨ ਬਖਸ਼ਦਾ ਹੈ । ਜਦੋਂ ਉਹ ਪ੍ਰਸਾਦਿ ਭਾਵ ਕ੍ਰਿਪਾ ਕਰਦਾ ਹੈ ਤਾਂ ਸੰਸਾਰ ਨੂੰ ਸਭਿਆਚਾਰ ਬਖਸ਼ਦਾ ਹੈ; ਸੰਸਾਰ ਨੂੰ ਪ੍ਰਸਾਦੀ ਜੀਵਨ ਬਖਸ਼ਦਾ ਹੈ । ਗਿਆਨਮਈ ਪ੍ਰਸਾਦੀ ਜੀਵਨ ਹੀ ਸਭਿਆਚਾਰਕ ਜੀਵਨ ਹੈ । ਸਭਿਆਚਾਰ ਵਿਚ ਦੋਵੇਂ ਹੀ ਗੁਣ ਹਨ, 'ਮਿਠਾਸ' ਅਤੇ ਪ੍ਰਕਾਸ਼ । ਪਾਰਬ੍ਰਹਮ ਪ੍ਰਮੇਸ਼ਰ ਹੀ ਇਹਨਾਂ ਦੋ ਤੱਤਾਂ, ਮਿਠਾਸ ਤੇ ਪ੍ਰਕਾਸ਼ ਦਾ ਸੋਮਾ ਹੈ । ਪਾਰਬ੍ਰਹਮ ਨੇ ਮਿਠਾਸ ਤੇ ਪ੍ਰਕਾਸ਼ ਦੇ ਸੰਸਾਰ ਵਿਚ ਪ੍ਰਸਾਰ ਲਈ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਥਾਪਿਆ ਹੈ । ਪ੍ਰਕਾਸ਼ ਦੇ ਪੱਖ ਨੂੰ ਪਹਿਲਾਂ ਲੈਂਦੇ ਹਾਂ । ਜਿਵੇਂ ਭਾਈ ਗੁਰਦਾਸ ਜੀ ਨੇ ਉਪਰ ਅੰਕਤ ਪੰਕਤੀਆਂ ਵਿਚ ਕੀਤਾ ਹੈ ਕਿ ਗੁਰੂ ਨਾਨਕ ਸੂਰਜ ਹੋ ਕੇ ਉਦੈ ਹੋਇਆ । ਸੂਰਜ ਪ੍ਰਕਾਸ਼ ਦਾ ਲਖਾਇਕ ਹੈ ।

(੨)

ਗੁਰੂ ਨਾਨਕ ਸਾਹਿਬ ਦਾ ਪ੍ਰਕਾਸ਼ ਇਸ ਤਰ੍ਹਾਂ ਦਾ ਸੀ ਜਿਵੇਂ ਸੂਰਜ ਉਦੈ ਹੁੰਦਾ ਹੈ । ਸੂਰਜ ਦੇ ਉਦੈ ਹੋਣ ਨਾਲ ਸਿਤਾਰੇ ਕਿਧਰੇ ਚਲੇ ਨਹੀਂ ਜਾਂਦੇ ਪਰ ਉਹਨਾਂ ਦਾ ਚਾਨਣ ਜਜ਼ਬ ਹੋ ਜਾਂਦਾ ਹੈ । ਸੂਰਜ ਸਿਤਾਰਿਆਂ ਨੂੰ ਨਾਸ਼ ਨਹੀਂ ਕਰਦਾ ਪਰ ਉਹਨਾਂ ਦੇ ਪ੍ਰਕਾਸ਼ ਨੂੰ ਆਪਣੇ ਤੇਜ ਵਿਚ ਮਿਲਾ ਲੈਂਦਾ ਹੈ । ਗੁਰੂ ਨਾਨਕ ਸਾਹਿਬ ਨੇ ਇਵੇਂ ਹੀ ਕੀਤਾ । ਆਪ ਦੇ ਪ੍ਰਕਾਸ਼ ਸਮੇਂ ਅਨੇਕ ਛੋਟੇ ਧਰਮਾਂ ਦੇ ਸਿਤਾਰੇ ਆਤਮਕ ਗਗਨ ਵਿਚ ਸਹਾਇਤਾ ਕਰ ਰਹੇ ਸਨ । ਜਦੋਂ ਸੂਰਜ ਨਹੀਂ ਹੁੰਦਾ ਉਦੋਂ ਸਿਤਾਰੇ ਦੀ ਲੋਅ ਵੀ ਸਹਾਇਕ ਹੁੰਦੀ ਹੈ । ਭਾਵੇਂ ਸਿਤਾਰਾ ਸੂਰਜ ਦਾ ਕੰਮ ਨਹੀਂ ਦੇ ਸਕਦਾ ਪਰ ਸਿਤਾਰਾ ਵੀ ਨਿਗੂਣੀ ਚੀਜ਼ ਨਹੀਂ । ਸਿਤਾਰੇ ਦੀ ਸੁੰਦਰਤਾ ਵੀ ਹੈ । ਇਸ ਦੀ ਸਿਹਤ ਵੀ ਹੈ; ਇਸ ਦੀ ਲੋਅ ਵੀ ਹੈ; ਇਹ ਗਗਨ ਦਾ ਸ਼ਿੰਗਾਰ ਵੀ ਹੈ । ਗੁਰੂ ਨਾਨਕ ਧਰਮ ਨੇ ਕਿਸੇ ਹੋਰ ਧਰਮ ਨੂੰ ਜਾਂ ਧਰਮ ਦੇ ਕਿਸੇ ਰੂਪ ਨੂੰ ਜਾਂ ਮਾਰਗ ਨੂੰ ਨਾਸ਼ ਕਰਨਾ

ਆਪਣਾ ਕਰਤੱਵ ਨਹੀਂ ਬਣਾਇਆ ਸੀ, ਜਿਵੇਂ ਸੂਰਜ ਦਾ ਕਰਤੱਵ ਤਾਰਿਆਂ ਨੂੰ ਨਾਸ਼ ਕਰਾਉਣਾ ਨਹੀਂ। ਪਰ ਗੁਰੂ ਨਾਨਕ ਪ੍ਰਕਾਸ਼ ਆਪ ਇਤਨਾ ਬਲਵਾਨ ਸੀ; ਉਸ ਦੇ ਧਰਮ ਦੇ ਸਿਧਾਂਤ ਇਤਨੇ ਮਹਾਨ ਸਨ ਕਿ ਬਾਕੀ ਮਾਰਗ ਉਸ ਪ੍ਰਕਾਸ਼ ਵਿਚ ਲੀਨ ਹੋ ਗਏ। ਗੁਰੂ ਨਾਨਕ ਦਾ ਧਰਮ "ਧਰਮ ਪ੍ਰਕਾਸ਼" ਸਾਰੇ ਧਰਮਾਂ ਦਾ ਪ੍ਰਤੀਨਿਧ ਹੈ, ਜਿਵੇਂ ਸੂਰਜ ਦਾ ਪ੍ਰਕਾਸ਼ ਸਾਰਿਆਂ ਦਾ ਪ੍ਰਤੀਨਿਧ ਹੈ। ਚੰਦਰਮਾਂ ਤੇ ਤਾਰਿਆਂ ਦੀ ਆਪਣੀ ਹਸਤੀ ਹੈ, ਉਨ੍ਹਾਂ ਦੀ ਰੌਸ਼ਨੀ ਕਲਿਆਣਕਾਰੀ ਵੀ ਹੈ ਪਰ ਉਹ ਸੂਰਜ ਦੀ ਰੌਸ਼ਨੀ ਆਪਣੀ ਹੀ ਹੈ ਅਤੇ ਉਸ ਦੀ ਸਮਰਥਾ, ਉਹਦੀ ਬਲ-ਸ਼ਕਤੀ ਅਲੌਕਿਕ ਹੈ। ਗੁਰੂ ਨਾਨਕ ਧਰਮ ਨੇ ਦੂਜਿਆਂ ਧਰਮਾਂ ਨੂੰ ਨਾਸ਼ ਨਹੀਂ ਕੀਤਾ ਸਗੋਂ ਉਹਨਾਂ ਨੂੰ ਸੰਪੂਰਨ ਕੀਤਾ ਹੈ। ਉਹਨਾਂ ਦੇ ਪ੍ਰਕਾਸ਼ ਨੂੰ ਆਪਣੇ ਵਿਚ ਸਮੇਟ ਕੇ ਨਵਾਂ ਉੱਤਮ ਪ੍ਰਕਾਸ਼ ਪਸਾਰਿਆ ਹੈ; ਉਹਨਾਂ ਦੇ ਪ੍ਰਕਾਸ਼ ਨੂੰ ਪ੍ਰਤੀਨਿਧ ਪ੍ਰਕਾਸ਼ ਦਿੱਤਾ ਹੈ। ਗੁਰੂ ਨਾਨਕ ਧਰਮ ਭਗਤਾਂ ਦੇ ਧਾਰਮਿਕ ਜਜ਼ਬਿਆਂ ਦੀ ਸਿਖਰ ਹੈ, ਉਹਨਾਂ ਦਾ ਘਾਤਕ ਨਹੀਂ ਹੈ ਸਗੋਂ ਇਹ ਪਹਿਲੇ ਤਜ਼ਰਬਿਆਂ ਦੀਆਂ ਨੀਹਾਂ 'ਤੇ ਹੀ ਉਸਰਿਆ ਹੈ।

(੩)

ਗੁਰੂ ਨਾਨਕ ਸੂਰਜ ਨਾਲ ਸੰਸਾਰ ਦੀ ਧੁੰਧ ਸਮਾਪਤ ਹੋ ਗਈ ਅਤੇ ਸਾਰੇ ਪਾਸੇ ਚਾਨਣ ਹੋ ਗਿਆ। ਧੁੰਧ ਦਾ ਭਾਵ ਅਗਿਆਨਤਾ ਹੈ, ਜਦੋਂ ਸਪੱਸ਼ਟ ਤੌਰ 'ਤੇ ਕੁਝ ਦਿਸਦਾ ਨਹੀਂ। ਧੁੰਧ ਅੰਧੇਰੇ ਨਾਲੋਂ ਵੀ ਵਧੇਰੇ ਸੰਘਣੀ ਚੀਜ਼ ਹੈ। ਅੰਧੇਰੇ ਵਿਚ ਵੀ ਕੁਝ ਦਿੱਸ ਸਕਦਾ ਹੈ ਪਰ ਜਿਥੇ ਸੰਘਣੀ ਧੁੰਧ ਹੁੰਦੀ ਹੈ, ਉਥੇ ਕੋਈ ਪ੍ਰਕਾਸ਼ ਸਹਾਇਕ ਨਹੀਂ ਹੁੰਦਾ। ਅੰਧੇਰੇ ਵਿਚ ਤਾਂ ਮਾੜਾ ਜਿੰਨਾ ਚਾਨਣ ਵੀ ਰਸਤਾ ਪ੍ਰਗਟ ਕਰ ਲੈਂਦਾ ਹੈ, ਧੁੰਧ ਨੂੰ ਤੇ ਕੇਵਲ ਸੂਰਜ ਹੀ ਹਟਾ ਸਕਦਾ ਹੈ। ਗੁਰੂ ਨਾਨਕ ਉਹੋ ਹੀ ਪ੍ਰਕਾਸ਼ ਸੀ। ਜਿਉਂ ਹੀ ਗੁਰੂ ਨਾਨਕ ਦਾ ਪ੍ਰਕਾਸ਼ ਹੋਇਆ, ਭਾਰਤ ਦੀ ਤੇ ਸੰਸਾਰ ਦੀ ਧੁੰਧ ਮਿਟਣੀ ਸ਼ੁਰੂ ਹੋ ਗਈ।

ਗੁਰੂ ਨਾਨਕ ਪ੍ਰਕਾਸ਼ ਨਾਲ ਸਭ ਤੋਂ ਪਹਿਲਾਂ ਦੌਲਤਾਂ ਦਾਈ ਦੀ ਧੁੰਧ ਮਿਟੀ ਜਿਸ ਨੂੰ ਬਾਲਕ ਦੇ ਜਨਮ 'ਤੇ ਅਨੋਖੀ ਸੰਗੀਤਮਈ ਮੁਸਕ੍ਰਾਹਟ ਤੇ ਹਾਸੇ ਦੀ ਆਵਾਜ਼ ਸੁਣਾਈ ਦਿੱਤੀ। ਪੰਡਤ ਦੀ ਧੁੰਧ ਮਿਟੀ ਜਿਸ ਨੇ ਇਸ ਬਾਲਕ ਦੇ ਦਰਸ਼ਨ ਕੀਤੇ। ਇਹ ਬਾਲਕ ਜਦੋਂ ਪਾਠਸ਼ਾਲਾ ਵਿਚ ਗਿਆ ਤਾਂ ਪਾਂਧਾ ਜੀ ਨੇ ਧੁੰਧ ਮਿਟਾਈ। ਮਲਕ ਭਾਗੋ ਨੇ ਜਦੋਂ ਗੁਰੂ ਨਾਨਕ ਦੇ ਦਰਸ਼ਨ ਕੀਤੇ ਤਾਂ ਉਸ ਦੀ ਧੁੰਧ ਮਿਟੀ। ਰਾਣੀ ਨੂਰ ਸ਼ਾਹ ਨੇ ਗੁਰੂ ਨਾਨਕ ਦੇ ਦਰਸ਼ਨ ਕੀਤੇ ਤਾਂ ਉਸ ਦੀ ਧੁੰਧ ਮਿਟੀ। ਭੂਮੀਏ ਚੋਰ ਦੀ ਧੁੰਧ ਮਿਟੀ। ਰਾਜੇ ਸ਼ਿਵਨਾਭ ਦੀ ਧੁੰਧ ਮਿਟੀ। ਪੁਰੀ ਮੰਦਰ ਦੇ ਪੁਜਾਰੀਆਂ ਦੀ ਧੁੰਧ ਮਿਟੀ। ਕੌਡੇ ਵਰਗੇ ਰਾਕਸ਼ਾਂ ਦੀ ਧੁੰਧ ਮਿਟੀ। ਸਿੱਧਾਂ ਦੀ ਧੁੰਧ ਮਿਟੀ। ਮੱਕੇ ਦੇ ਕਾਜ਼ੀਆਂ ਦੀ ਧੁੰਧ ਮਿਟੀ ਅਤੇ ਅਨੇਕ ਅਸੰਖ ਲੋਕਾਂ ਦੀ ਧੁੰਧ ਮਿਟੀ।

ਆਪ ਦੀ ਬਾਣੀ 'ਪੱਟੀ' ਵਿਚ ਜੋ ਗਿਆਨ ਪ੍ਰਕਾਸ਼ਮਾਨ ਹੈ ਉਸ ਨੇ ਪਾਂਧਾ ਜੀ ਦੀ ਧੁੰਧ ਨੂੰ ਮਿਟਾ ਦਿੱਤਾ। ਆਪ ਦੇ ਸਿੱਧ ਗੋਸਟਿ ਵਿਚ ਜੋ ਪ੍ਰਕਾਸ਼ ਹੈ, ਉਸ ਨੇ ਸਿੱਧਾਂ, ਨਾਥਾਂ ਤੇ ਜੋਗੀਆਂ ਦੀ ਧੁੰਧ ਮਿਟਾ ਕੇ ਉਨ੍ਹਾਂ ਦੇ ਹਿਰਦੇ ਵਿਚ ਚਾਨਣ ਦਾ ਪ੍ਰਕਾਸ਼ ਕੀਤਾ। ਆਪ ਦੀਆਂ ਥਿਤਾਂ ਅਤੇ ਓਅੰਕਾਰ ਵਿਚ ਜੋ ਪ੍ਰਕਾਸ਼ ਹੈ ਉਸ ਨੇ ਕਰਮ-ਕਾਂਡੀਆਂ ਦੀ ਧੁੰਧ ਨਾਸ ਕੀਤੀ। ਆਪ ਦੀਆਂ ਵਾਰਾਂ ਵਿਚ ਜੋ ਪ੍ਰਕਾਸ਼ ਹੈ ਉਸ ਨੂੰ ਅਨਿਆਈਂ ਰਾਜਿਆਂ ਅਤੇ "ਅੰਧੀ ਰਯਤਿ ਗਿਆਨ ਵਿਹੂਣੀ ਭਾਹਿ ਭਰੇ ਮੁਰਦਾਰੁ" ਦੀ ਧੁੰਧ ਨਾਸ਼ ਕੀਤੀ। ਆਪ ਨੇ ਜਦੋਂ ਬਾਬਰ ਵਾਣੀ ਦਾ ਉਚਾਰਨ ਕੀਤਾ ਤਾਂ ਬਾਬਰ ਦੀ ਧੁੰਧ ਨਾਸ਼ ਕੀਤੀ। ਆਪ ਦੇ ਲਲਕਾਰੇ ਨਾਲ ਲੋਕਾਈ ਦੇ ਭਰਮ ਨਾਸ਼ ਹੋਏ ਅਤੇ ਜਨਤਾ ਪ੍ਰੇਮ ਦੀ ਗਲੀ ਵੱਲ ਨਿੱਡਰ ਹੋ ਕੇ ਵਧਦੀ ਗਈ। ਜਨਤਾ ਦੀ ਧੁੰਧ ਨਾਸ਼

ਹੋਈ। ਪ੍ਰਕਾਸ਼ ਵਿਚ ਉਨ੍ਹਾਂ ਨੇ ਜੀਵਨ ਕਰਤੱਵ ਅਰੰਭ ਕੀਤਾ। ਸਿਰ ਤਲੀ 'ਤੇ ਰੱਖ ਕੇ ਉਨ੍ਹਾਂ ਨੇ ਨਿਰਮਲ, ਸ਼ੁੱਧ, ਪਵਿੱਤ੍ਰ ਧਰਮ ਅਪਣਾਇਆ ਅਤੇ ਹੌਲੀ ਹੌਲੀ ਭਾਰਤ ਅੰਮ੍ਰਿਤ ਦੀ ਦਸ਼ਾ ਤੱਕ ਪਹੁੰਚਿਆ।

(੪)

ਆਪ ਦੇ ਪ੍ਰਕਾਸ਼ ਦੇ ਸਰੂਪ ਨੂੰ ਵਾਰ ਆਸਾ ਚੰਗੀ ਤਰ੍ਹਾਂ ਦ੍ਰਿੜ੍ਹ ਕਰਾਂਦੀ ਹੈ। ਆਸਾ ਦੀ ਵਾਰ ਉਸੇ ਤਰ੍ਹਾਂ ਹੀ ਭਾਰਤੀ ਜੀਵਨ ਵਿਚ ਪ੍ਰਗਟ ਹੋਈ ਜਿਵੇਂ ਸੂਰਜ ਉਦੈ ਹੁੰਦਾ ਹੈ। ਆਸਾ ਦੀ ਵਾਰ ਦੇ ਪ੍ਰਕਾਸ਼ ਦੀਆਂ ਕੁਝ ਕਿਰਨਾਂ ਦੇ ਦਰਸ਼ਨ ਕਰਦੇ ਹਾਂ :

੧) 'ਫਲੀਅਹਿ ਫੂਲੀਅਹਿ ਬਪੁੜੇ ਭੀ ਤਨ ਵਿਚਿ ਸੁਆਹ'– ਇਕ ਬੜਾ ਮਹਾਨ ਅਸੂਲ ਹੈ ਜਿਸ ਵਿਚ ਦੱਸਿਆ ਇਹ ਗਿਆ ਹੈ ਕਿ ਬਾਹਰਲਾ ਪਦਾਰਥੀ ਜੀਵਨ ਸੁਚੇਤ ਮਨ ਦੀ ਜ਼ਾਮਨੀ ਨਹੀਂ ਹੈ; ਕਿਸੇ ਮਨੁੱਖ ਦੀ ਮਹਾਨਤਾ ਨੂੰ ਉਸ ਦੇ ਪਦਾਰਥਕ ਠਾਠ-ਬਾਠ ਤੇ ਐਸ਼ਵਰਯ ਤੋਂ ਮਾਪਿਆ ਨਹੀਂ ਜਾ ਸਕਦਾ। ਅਮੀਰੀ ਤੇ ਸ਼ਾਹੀ ਠਾਠ-ਬਾਠ, ਬਾਹਰਲੀ ਰਹਿਤ-ਬਹਿਤ ਤੇ ਰਸਮੀ ਧਰਮ ਪੂਜਾ ਪਦਾਰਥਕ ਉੱਨਤੀ ਤੇ ਐਸ਼ਵਰਯ ਸੁਚੇਤ ਮਨ ਦਾ ਜ਼ਰੂਰੀ ਤੌਰ 'ਤੇ ਸਬੂਤ ਨਹੀਂ। ਸੁਚੇਤ ਮਨ ਤੇ ਕੇਵਲ ਉਹ ਹੀ ਹੋ ਸਕਦਾ ਹੈ ਜਿਸ ਅੰਦਰ ਦ੍ਰਿੜ੍ਹ ਗਿਆਨ ਹੈ ਕਿ 'ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਓ' ਕਿ ਪ੍ਰਮਾਤਮਾ ਸੰਸਾਰ ਦੇ ਜ਼ੱਰੇ-ਜ਼ੱਰੇ ਵਿਚ ਵਿਆਪਕ ਹੈ। ਗੁਰੂ ਨਾਨਕ ਪ੍ਰਕਾਸ਼ ਦੀ ਉਹ ਕਿਰਨ ਹੈ ਜਿਸਨੇ ਸੰਸਾਰ ਦੇ ਧਰਮਾਂ ਦੀਆਂ ਕੀਮਤਾਂ ਬਦਲ ਦਿੱਤੀਆਂ ਅਤੇ ਪਦਾਰਥਕ ਕੀਮਤ ਨੂੰ ਬਦਲ ਕੇ ਅਧਿਆਤਮਕ ਕਰ ਦਿੱਤਾ ਹੈ।

੨) ਆਸਾ ਦੀ ਵਾਰ ਵਿਚ ਗੁਰੂ ਨਾਨਕ ਨੇ ਦ੍ਰਿੜ੍ਹ ਕਰਾਇਆ ਹੈ ਕਿ ਸੰਸਾਰ ਦਾ ਸਹੀ ਜੀਵਨ ਪੂਰਨ ਸਚਾਈ ਤੇ ਜ਼ਿੰਮੇਵਾਰੀ ਦਾ ਜੀਵਨ ਹੈ। ਇਹ ਸੁਪਨਾ ਤੇ ਮਿਥਿਆ ਨਹੀਂ ਹੈ। ਇਹ "ਕੀਤਾ ਕਰਣਾ ਸਰਬ ਰਜਾਇ" ਹੈ ਅਤੇ ਇਸ ਲਈ ਮਨੁੱਖ ਨੂੰ ਜ਼ਿੰਮੇਵਾਰ ਹੋ ਕੇ ਆਪਣਾ ਹਰ ਕਰਤੱਵ ਵੇਖਣਾ, ਜਾਚਣਾ ਤੇ ਕਰਨਾ ਚਾਹੀਦਾ ਹੈ। ਉਸ ਨੂੰ ਆਪਣੇ ਹਰ ਕਰਮ ਲਈ ਜ਼ਿੰਮੇਵਾਰੀ ਪ੍ਰਵਾਨ ਕਰਨੀ ਪਵੇਗੀ ਅਤੇ ਹਰ ਕਰਮ ਦਾ ਪ੍ਰਤੀਕਰਮ ਉਸ ਨੂੰ ਭੁਗਤਣਾ ਪਵੇਗਾ। ਇਸ ਲਈ ਇਸ ਸੱਚਮੁਚ ਦੇ ਜੀਵਨ ਵਿਚ ਸਚਾਈ ਦਾ ਹੀ ਵਿਹਾਰ ਉਚਿਤ ਹੈ। ਇਸ ਸੰਸਾਰ ਨੂੰ ਸੁਪਨਾ ਨਾ ਸਮਝੀ ਬੈਠੋ, ਕਿਉਂਕਿ :

ਨਾਨਕ ਜੀਅ ਉਪਾਇ ਕੈ ਲਿਖਿ ਨਾਵੈ ਧਰਮੁ ਬਹਾਲਿਆ ॥
ਓਥੈ ਸਚੇ ਹੀ ਸਚਿ ਨਿਬੜੈ ਚੁਣਿ ਵਖਿ ਕਢੇ ਜਜਮਾਲਿਆ ॥ (ਪੰਨਾ ੪੬੩)

੩) ਸੰਸਾਰ ਸੱਚ ਹੈ ਪਰ ਨਰਕ ਨਹੀਂ। ਸੰਸਾਰ ਦੁੱਖ ਦੀ ਵਾੜੀ ਵੀ ਨਹੀਂ ਹੈ; ਕਰੂਪ ਵੀ ਨਹੀਂ ਹੈ, ਇਸ ਲਈ ਇਹ ਘ੍ਰਿਣਾ ਯੋਗ ਨਹੀਂ ਹੈ। ਇਹ ਤੇ ਇਕ ਵਿਸਮਾਦ ਵਿਚ ਲੈ ਜਾਣ ਵਾਲੀ ਖੇਡ ਹੈ। ਇਹ ਅਤਿਅੰਤ ਸੁੰਦਰ ਅਤੇ ਸ਼ਕਤੀਵਾਨ ਹੈ। ਸੰਸਾਰ ਤੋਂ ਭੱਜ ਜਾਣਾ ਅੰਧੇ ਜਨਮ ਗਵਾਉਣ ਵਾਲੀ ਗੱਲ ਹੋਵੇਗੀ ਅਤੇ ਦੂਜੇ ਪਾਸੇ ਸੰਸਾਰ ਨੂੰ ਭੋਗ ਦਾ ਸਾਧਨ ਬਣਾ ਲੈਣਾ ਵੀ ਜ਼ਹਿਰ ਫੱਕਣ ਦੇ ਤੁਲ ਹੋਵੇਗਾ। ਇਸ ਲਈ ਸੁਚੇਤ ਹੋ ਕੇ ਜੀਵਨ ਜੀਉਣਾ ਚਾਹੀਦਾ ਹੈ , ਕਿਉਂਕਿ ਨਿਸਚੇ ਰੱਖੋ :

ਅਗੈ ਕਰਣੀ ਕੀਰਤਿ ਵਾਚੀਐ, ਬਹਿ ਲੇਖਾ ਕਰਿ ਸਮਝਾਇਆ ॥ (ਪੰਨਾ ੪੬੪)

੪) ਗੁਰੂ ਨਾਨਕ ਸਾਹਿਬ ਨੇ ਆਸਾ ਦੀ ਵਾਰ ਵਿਚ ਦ੍ਰਿੜ੍ਹ ਕਰਾਇਆ ਕਿ ਸੰਸਾਰ ਦੇ ਜੀਵਨ ਨੂੰ ਐਵੇਂ ਮੌਕਾ ਮੇਲ ਤੇ ਜਾਦੂ ਨਾ ਸਮਝੋ। ਇਸ ਵਿਚ ਤੇ ਮਹਾਨਤਾ ਧਰਮ ਜਾਂ ਕਾਨੂੰਨ ਦੀ ਹੈ। ਸਭ ਕੁਝ ਇਕ

ਪ੍ਰਬੰਧ ਤੇ ਭੈ ਵਿਚ ਚੱਲ ਰਿਹਾ ਹੈ। ਕਿਸੇ ਕਾਨੂੰਨ ਅਨੁਸਾਰ ਮਨੁੱਖ ਬੰਧਨ ਵਿਚ ਪੈਂਦਾ ਹੈ ਅਤੇ ਕਾਨੂੰਨ ਅਨੁਸਾਰ ਹੀ ਮਨੁੱਖ ਮੁਕਤੀ ਨੂੰ ਪ੍ਰਾਪਤ ਹੁੰਦਾ ਹੈ। ਮਨੁੱਖੀ ਮੁਕਤੀ ਦਾ ਕਾਨੂੰਨ ਸੱਚ ਨੂੰ ਬੁਝਣਾ ਹੈ। ਗੁਰਬਾਣੀ ਦੇ ਵਿਚਾਰ ਨਾਲ ਕਿਸੇ ਮਨੁੱਖ ਨੂੰ ਸੱਚ ਦ੍ਰਿੜ੍ਹ ਹੁੰਦਾ ਹੈ ਅਤੇ ਉਹ ਸੰਸਾਰੀ ਭਰਮਾਂ ਵਿੱਚੋਂ ਨਿਕਲਦਾ ਹੈ :

ਏਹੁ ਜੀਉ ਬਹੁਤੇ ਜਨਮ ਭਰੰਮਿਆ ਤਾ ਸਤਿਗੁਰਿ ਸਬਦੁ ਸੁਣਾਇਆ ॥ (ਪੰਨਾ ੪੬੫)

੫) ਪ੍ਰਮਾਤਮਾ ਦੀ ਪੂਜਾ, ਸਮੇਂ ਦੀ ਸੰਭਾਲ ਹੈ। ਸਮਾਂ ਹੀ ਪ੍ਰਮਾਤਮਾ ਹੈ ਤੇ ਸਮਾਂ ਮਿਲਿਆ ਹੈ ਆਪਣਾ ਭਲਾ ਕਰਨ ਲਈ, ਆਪਣੇ ਆਪ ਨੂੰ ਨਰਕ-ਸਾਧਨਾਂ ਤੋਂ ਬਚਾਉਣ ਲਈ ਤੇ ਸਰਬੱਤ ਦਾ ਭਲਾ ਕਰਨ ਲਈ। ਇਸ ਸਮੇਂ ਦੀ ਵਰਤੋਂ ਇਸ ਤਰ੍ਹਾਂ ਹੋਣੀ ਚਾਹੀਦੀ ਹੈ :

ਜੇ ਲੋੜਹਿ ਚੰਗਾ ਆਪਣਾ ਕਰਿ ਪੁੰਨਹੁ ਨੀਚੁ ਸਦਾਈਐ ॥ (ਪੰਨਾ ੪੬੫)

ਮਨੁੱਖ ਨੂੰ ਸਦਾ ਨੇਕੀ ਵੱਲ ਝੁਕਣਾ ਚਾਹੀਦਾ ਹੈ ਅਤੇ ਨਿਮਰਤਾ ਵਿਚ ਵਿਚਰਨਾ ਚਾਹੀਦਾ ਹੈ।

੬) ਫੋਕੀ ਸ਼ਰ੍ਹਾ ਤੇ ਦਰਸ਼ਨ ਨਾਲੋਂ 'ਭੁਖ ਸਲਾਹਣਿ ਤੇ ਸਚ ਨਾਮ ਅਧਾਰ' ਵਡੇਰੀਆਂ ਚੀਜ਼ਾਂ ਹਨ। ਵੱਡੀ ਚੀਜ਼ ਸੱਚੇ ਸਿਉ ਚਿਤ ਲਾਉਣਾ ਹੈ, ਨਾ ਕਿ ਕੇਵਲ ਬਾਹਰਲੀ ਰਸਮ ਹੈ ਜਾਂ ਦਰਸ਼ਨ ਦਾ ਫੋਕਾ ਜਾਲ ਹੈ। ਸੱਚ ਨਾਲ ਚਿੱਤ ਲਾ ਲੈਣ ਵਿਚ ਜੀਵਨ ਦੀ ਸਾਰੀ ਪ੍ਰਭਤਾ ਹੈ।

੭) ਆਸਾ ਦੀ ਵਾਰ ਵਿਚ ਇਹ ਹੈ ਕਿ ਹਉਮੈ ਨਾਲੋਂ ਮਰਨਾ ਉਤਮ ਮਾਰਗ ਹੈ। ਸੇਵਾ ਹੀ ਸੱਚ ਦਾ ਮਾਰਗ ਹੈ। ਹਰ ਮਨੁੱਖ ਦੀ ਹਰ ਹਰਕਤ ਹਉਮੈ ਵਾਲੀ ਹੀ ਹੁੰਦੀ ਹੈ। ਹਉਮੈ ਧੁੰਧ ਅਤੇ ਸੇਵਾ ਪ੍ਰਕਾਸ਼ ਹੈ। ਸੇਵਾ ਆਚਰਣ ਦੇ ਪੱਧਰ ਨਾਲ ਹੀ ਸੰਭਵ ਹੈ। ਹਉਮੈ ਆਪਣੇ ਆਪ ਵਿਚ ਜੀਣਾ ਹੈ। ਸੇਵਾ ਦਾ ਭਾਵ ਦੂਜਿਆਂ ਲਈ ਜੀਉਣਾ ਹੈ। ਦੂਜਿਆਂ ਲਈ ਥੋੜ੍ਹਾ-ਬਹੁਤ ਉਹ ਹੀ ਜੀਅ ਸਕਦਾ ਹੈ ਜੋ ਸਰਬ ਵਿਸ਼ਵਾਸੀ ਹੈ, ਜੋ ਮੰਦੇ ਪਾਸੇ ਪੈਰ ਨਹੀਂ ਦਿੰਦਾ, ਜੋ ਸੁਕ੍ਰਿਤ ਭਾਵ ਨੇਕ ਕਮਾਈ ਕਰਦਾ ਹੈ, ਜੋ ਪਦਾਰਥਾਂ ਦੀ ਪਕੜ ਵਿਚ ਨਹੀਂ, ਜਿਸ ਦੀਆਂ ਆਪਣੀਆਂ ਲੋੜਾਂ ਥੋੜ੍ਹੀਆਂ ਹਨ। ਸੇਵਾ ਭਾਵ ਵਾਲਾ ਆਦਮੀ ਪ੍ਰਭੂ-ਕਿਰਪਾ ਦਾ ਪਾਤਰ ਹੈ। ਹਉਮੈ ਦਾ ਜੀਵਨ ਗਿਆਨ-ਵਿਹੂਣਾ ਜੀਵਨ ਹੈ।

੮) ਆਪਣੀ ਰੋਜ਼ੀ ਨਾਲ ਸੱਚ ਦੀ ਚਿੰਤਾ ਵਧੇਰੇ ਹੋਣੀ ਚਾਹੀਦੀ ਹੈ। ਰੋਜ਼ੀ ਦੀ ਚਿੰਤਾ ਪ੍ਰਮਾਤਮਾ ਨੂੰ ਹੈ :

ਨਾਨਕ ਜੰਤ ਉਪਾਇ ਕੈ ਸੰਮਾਲੇ ਸਭਨਾਹ ॥ (ਪੰਨਾ ੪੬੭)

ਭਾਵ ਇਹ ਹੈ ਕਿ ਰੋਜ਼ੀ ਦੀ ਖਾਤਰ, ਖਾਣ-ਪੀਣ ਤੇ ਐਸ਼ਵਰਜ਼ ਦੀ ਖਾਤਰ, ਪਦਾਰਥ ਤੇ ਧਨ ਪ੍ਰਾਪਤ ਕਰਨ ਦੀ ਖਾਤਰ, ਸੱਚ ਕਮਾਇਆ ਦਾ ਸਿਧਾਂਤ ਨਹੀਂ ਛੱਡਣਾ ਚਾਹੀਦਾ। ਸਭ ਤੋਂ ਵੱਡੀ ਕਮਾਈ ਸੱਚ ਦੀ ਹੈ। ਸਭ ਤੋਂ ਵੱਡਾ ਧਨ ਵੀ ਸੱਚ ਹੈ। ਇਹੋ ਜੀਵਨ ਦਾ ਮਨੋਰਥ ਹੈ। ਇਸ ਲਈ ਲਾਲਚ ਵਿਚ ਆ ਕੇ ਸੱਚ ਦੇ ਅਸੂਲ ਨੂੰ ਕੁਰਬਾਨ ਨਹੀਂ ਕਰਨਾ ਚਾਹੀਦਾ।

੯) ਨਿਰਾ ਪਾਠ, ਪੂਜਾ ਤੇ ਕਰਮ-ਕਾਂਡ ਮਨੁੱਖ ਦੀ ਸਹਾਇਤਾ ਨਹੀਂ ਕਰਦੇ; ਉਸ ਦੀ ਸਹਾਇਤਾ ਸੱਚ ਦੀ ਪੂਜਾ ਹੀ ਕਰਦੀ ਹੈ। ਪਰ ਸੱਚ ਦੀ ਪੂਜਾ ਉਹ ਕਰ ਸਕਦਾ ਹੈ ਜੋ 'ਆਸ ਅੰਦੇਸੇ ਤੇ ਨਿਹਕੇਵਲੁ

ਤਿਸ ਦੈ ਚਾਨਣਿ ਸਭ ਮਹਿ ਚਾਨਣੁ ਹੋਇ ॥ (ਪੰਨਾ ੧੩)

ਇਹੋ ਅਸਲ ਸਾਂਝ ਹੈ। ਮਨੁੱਖ-ਮਨੁੱਖ ਵਿਚ ਇਹ ਸਾਂਝ ਹੈ। ਹਰ ਮਨੁੱਖ ਨੂੰ ਆਰਤੀ ਨੇ ਪਰਮਾਤਮਾ ਨਾਲ ਅਭੇਦ ਕਰ ਦਿੱਤਾ ਹੈ, ਕਿਉਂਕਿ ਸਾਰੇ ਨੈਣ, ਪਦ, ਗੰਧ ਪਰਮਾਤਮਾ ਦੇ ਹੀ ਹਨ— ਭਾਵ ਸਭ ਜੀਵਾਂ ਵਿਚ ਇਕੋ ਪਰਮਾਤਮਾ ਝਾਕ ਰਹਿਆ ਹੈ :

ਸਹਸ ਤਵ ਨੈਨ ਨਨ ਨੈਨ ਹਹਿ ਤੋਹਿ ਕਉ
ਸਹਸ ਮੂਰਤਿ ਨਨਾ ਏਕ ਤੁੋਹੀ ॥
ਸਹਸ ਪਦ ਬਿਮਲ ਨਨ ਏਕ ਪਦ ਗੰਧ ਬਿਨੁ
ਸਹਸ ਤਵ ਗੰਧ ਇਵ ਚਲਤ ਮੋਹੀ ॥ ੨ ॥ (੧੩)

ਨਿਰਵੈਰ ਹੋਣ ਲਈ ਜੋਤਿ ਨੂੰ ਪਛਾਣਨਾ ਪਏਗਾ। ਗੁਰੂ-ਬਾਬੇ ਨੇ ਉਸ ਜੋਤਿ ਦੀ ਸੂਝ ਦਿੱਤੀ। ਹੋਰ ਤੇ ਕੋਈ ਦਲੀਲ ਨਹੀਂ ਕਿ ਕਿਉਂ ਮਨੁੱਖ ਦੂਜੇ ਮਨੁੱਖ ਨੂੰ ਆਪਣੇ ਵਰਗਾ ਸਮਝੇ ਅਤੇ ਉਸ ਦੇ ਹਿਤਾਂ ਨੂੰ ਆਪਣੇ ਹਿਤ ਮੰਨੇ।

ਰਸਮੀ ਧਰਮ ਕਈ ਰੂਪਾਂ ਵਿਚ ਵਖੇਵੇਂ-ਵੈਰ ਪੈਦਾ ਕਰਦਾ ਹੈ। ਗੁਰੂ ਬਾਬੇ ਨੇ ਇਹ ਵਿਤਕਰੇ ਖਤਮ ਕੀਤੇ, ਦਲੀਲ ਇਹ ਦਿਤੀ :

ਛਿਅ ਘਰ ਛਿਅ ਗੁਰ ਛਿਅ ਉਪਦੇਸ ॥
ਗੁਰੁ ਗੁਰੁ ਏਕੋ ਵੇਸ ਅਨੇਕ ॥ ੧ ॥

ਸਾਰੇ ਧਰਮ-ਗ੍ਰੰਥ ਰੌਸ਼ਨੀ ਦਿੰਦੇ ਹਨ ਤੇ ਸਾਰੀ ਰੋਸ਼ਨੀ ਇਕੋ ਸੋਮੇਂ ਤੋਂ ਆਉਂਦੀ ਹੈ।

ਆਸਤਕ ਬਿਰਤੀ ਭੈ ਤੇ ਵੈਰ ਖਤਮ ਕਰਦੀ ਹੈ। ਆਸਤਕ ਬਿਰਤੀ, ਸਿਰਜਣਹਾਰ, ਦੇਵਣਹਾਰ, ਮਾਰਨਹਾਰ ਇਕ ਪਰਮਾਤਮਾ ਨੂੰ ਮੰਨਦੀ ਹੈ। ਫਿਰ ਤੌਖਲਾ ਕਿਥੇ—'ਤੂੰ ਕਰਤਾਰ ਕਰਹਿ ਸੋ ਹੋਇ ॥

ਗੁਰੂ-ਬਾਬੇ ਨੇ ਹਰ ਹੀਲਾ ਭੈ ਤੇ ਵੈਰ ਤੋਂ ਛੁਟਕਾਰਾ ਪਾਉਣ ਦਾ ਦੱਸਿਆ ਹੈ। ਨਿਰਭੈਤਾ ਤੇ ਨਿਰਵੈਰਤਾ ਬਾਬੇ ਦਾ ਧਰਮ ਹੈ।

**ਸੌਂਦਰਯ**

ਕੋਮਲਤਾ ਤੇ ਸੁੰਦਰਤਾ ਮਨੁੱਖਤਾ ਦੀ ਇਕ ਹੋਰ ਲਗਨ-ਲੋਚਾ ਹੈ। ਗੁਰੂ ਬਾਬਾ ਜ਼ੀ ਨੇ ਇਸ ਲੋਚਾ ਨੂੰ ਵੀ ਪਰਮਾਤਮਾ ਦਾ ਰੂਪ ਮੰਨਿਆ ਹੈ। ਪਰਮਾਤਮਾ ਨੂੰ ਉਨ੍ਹਾਂ ਨੇ 'ਅਕਾਲ ਮੂਰਤਿ' ਦ੍ਰਿੜ੍ਹ ਕਰਾਇਆ ਹੈ। ਮੂਰਤਿ ਅਤਿ ਸੁੰਦਰ ਹਸਤੀ ਨੂੰ ਕਹਿੰਦੇ ਹਨ। ਅਕਾਲ ਅਬਿਨਾਸ਼ੀ ਹੈ, ਸਦਾ ਕਾਇਮ ਰਹਿਣ ਵਾਲੀ ਹਸਤੀ ਪਰ ਉਹ ਹਸਤੀ ਮੂਰਤ ਵਰਗੀ ਹੈ। ਮੂਰਤ ਸੁੰਦਰਤਾ ਦੀ ਲਖਾਇਕ ਹੈ। ਪਰਮਾਤਮਾ ਸਦੀਵੀ ਸੁੰਦਰਤਾ ਹੈ।

ਗੁਰੂ ਬਾਬਾ ਜੀ 'ਸ਼ਾਇਰ' ਹਨ, ਕੋਮਲ ਤੇ ਸੁੰਦਰਤਾ ਦੇ ਧਾਰਨੀ 'ਸ਼ਾਇਰ'। ਗੁਰੂ-ਬਾਬਾ ਜੀ ਸੰਗੀਤਕਾਰ ਸਨ, ਮਧੁਰ ਤੇ ਮਿੱਠੇ ਸੰਗੀਤਕਾਰ। ਆਪ ਨੇ ਪਰਮਾਤਮਾ ਦੇ ਦਰਬਾਰ ਨੂੰ ਸੰਗੀਤ-ਰੂਪ ਮੰਨਿਆ ਹੈ ਜਿਥੇ 'ਰਾਗ ਪਰੀ ਸਿਉਂ' ਗਾਇਨ ਕਰ ਰਹੇ ਹਨ। 'ਸੋਦਰੁ' ਦੀ ਹਰ ਗੱਲ, ਹਰ ਹਰਕਤ ਸੰਗੀਤ ਵਿਚ ਹੈ।

ਸੁੰਦਰਤਾ ਧਰਮ ਹੈ। ਸਰੀਰਕ, ਮਾਨਸਕ, ਬੌਧਿਕ, ਆਤਮਕ, ਕਾਲਤਮਕ—ਹਰ ਪ੍ਰਕਾਰ ਦੀ ਸੁੰਦਰਤਾ

ਮਨੁੱਖਤਾ ਨੂੰ ਸੰਪੂਰਨਤਾ ਦਿੰਦੀ ਹੈ ਅਤੇ ਪਰਮਾਤਮਾ ਨਾਲ ਅਭੇਦ ਕਰਦੀ ਹੈ। 'ਸਰਮ ਖੰਡ ਕੀ ਬਾਣੀ ਰੂਪੁ' ਹੈ। ਭਗਤੀ-ਸਿਮਰਨ ਸਰਮ ਹੈ। ਗਿਆਨ-ਮਾਰਗ ਵੀ ਸਰਮ ਦਾ ਮਾਰਗ ਹੈ। ਸਰਮ ਨਾਲ ਰੂਪ ਘੜਿਆ ਜਾਂਦਾ ਹੈ। 'ਤਿਥੈ ਘਾੜਤਿ ਘੜੀਐ ਬਹੁਤੁ ਅਨੂਪੁ ॥' ਸਰਮ ਖੰਡ ਵਿਚ ਅਤਿਅੰਤ ਸੁੰਦਰ ਘਾੜਤ ਘੜੀ ਜਾਂਦੀ ਹੈ। ਸ਼ਖਸੀਅਤ ਦੇ ਅੰਗ ਮਤਿ, ਮਨ, ਬੁਧੀ ਹਨ। ਇਹ ਸਾਰੇ ਹੀ ਘੜੇ ਜਾਂਦੇ ਹਨ :

ਤਿਥੈ ਘੜੀਐ ਸੁਰਤਿ ਮਤਿ ਮਨਿ ਬੁਧਿ ॥
ਤਿਥੈ ਘੜੀਐ ਸੁਰਾ ਸਿਧਾ ਕੀ ਸੁਧਿ ॥ ੩੬ ॥ (ਪੰਨਾ ੮)

ਆਤਮਕ ਉਸਾਰੀ ਹੈ ਹੀ ਸ਼ਖਸ਼ੀਅਤ ਦੀ ਉਸਾਰੀ। ਸੁਰੀ ਦੇਵਤੇ ਵੀ ਸ਼ਖਸ਼ੀਅਤ ਦੇ ਸੁੰਦਰਤਾ ਦੇ ਪੁੰਜ ਹਨ। ਸਿਧ-ਬੁਧ ਵੀ ਸੁੰਦਰਤਾ ਦਾ ਲਖਾਇਕ ਹੈ। ਜਿਉਂ-ਜਿਉਂ ਸ਼ਖਸੀਅਤ ਵਿਚ ਸੰਗੀਤ (harmony) ਪੈਦਾ ਹੁੰਦਾ ਜਾਂਦਾ ਹੈ, ਸੁੰਦਰਤਾ ਬਣਦੀ ਜਾਂਦੀ ਹੈ। ਸੁਰਤਿ, ਮਤਿ, ਮਨਿ, ਬੁਧਿ ਵਿਚ ਸੰਗੀਤ ਪੈਦਾ ਹੁੰਦਾ ਹੈ ਤੇ ਸੁੰਦਰਤਾ ਬਣਦੀ ਜਾਂਦੀ ਹੈ।

ਕਰਮਸ਼ੀਲਤਾ ਮਨੁੱਖ ਨੂੰ ਹੋਰ ਸੁੰਦਰ ਬਣਾਉਂਦੀ ਹੈ। ਜਿਉਂ-ਜਿਉਂ ਕੋਈ ਸੇਵਾ ਵਿਚ ਲਗਦਾ ਹੈ ਉਹ ਸੁੰਦਰ ਹੁੰਦਾ ਜਾਂਦਾ ਹੈ। ਜੋਧੇ, ਮਹਾਬਲੀ ਸੂਰਮੇ ਸਭ ਸੁੰਦਰ ਹਨ। ਕਰਮ ਖੰਡ ਵਿਚ ਪਰਵੇਸ਼ ਹੋਏ ਰਾਮ ਤੇ ਸੀਤਾ ਸੁੰਦਰਤਾ ਦੇ ਮੁਜੱਸਮੇ ਹੁੰਦੇ ਹਨ :

ਤਿਥੈ ਸੀਤੋ ਸੀਤਾ ਮਹਿਮਾ ਮਾਹਿ ॥
ਤਾ ਕੇ ਰੂਪ ਨ ਕਥਨੇ ਜਾਹਿ ॥ (ਪੰਨਾ ੮)

ਧਰਮ ਉਹ ਹੀ ਕਮਾ ਸਕਦਾ ਹੈ ਜਿਸਦੀ ਸੁਰਤ, ਮਤ, ਮਨ, ਬੁਧੀ ਵਿਚ ਸੁੰਦਰਤਾ ਹੈ, ਜੋ ਸੁੰਦਰ ਵਿਚਾਰ ਸੋਚਦਾ ਹੈ, ਸੁੰਦਰ ਵਿਹਾਰ ਕਰਦਾ ਹੈ; ਜੋ ਆਪਣਾ ਆਪ ਸੁੰਦਰ ਰਖਦਾ ਹੈ, ਆਪਣੇ ਆਲੇ ਦੁਆਲੇ ਨੂੰ ਸੁੰਦਰ ਬਣਾਉਂਦਾ ਹੈ, ਜਿਸ ਦਾ ਵਿਚਾਰ ਸੁੱਚਾ ਸੁੰਦਰ, ਜਿਸ ਦੀ ਰਹਿਣੀ ਵਿਚ ਸੁੰਦਰਤਾ ਹੈ, ਜਿਸ ਦੇ ਬਚਨਾਂ ਵਿਚ ਸੁੰਦਰਤਾ ਹੈ, ਜਿਸ ਦੀ ਵਰਤੋਂ ਸੁੰਦਰ ਹੈ। ਸੁੰਦਰਤਾ ਕਾਇਮ ਰੱਖਣ ਦੀ ਲਗਨ ਧਰਮ ਪਾਲਣ ਦੀ ਲਗਨ ਹੈ :

'ਮੰਨੈ ਸੁਰਤਿ ਹੋਵੈ ਮਨਿ ਬੁਧਿ' ਵੀ ਇਹੋ ਹੈ। ਜਿਸ ਨੂੰ ਪ੍ਰਮਾਤਮਾ ਦੀ ਹੋਂਦ ਦਾ ਵਿਸ਼ਵਾਸ ਹੈ, ਜੋ ਨਾਮ ਨੂੰ ਮੰਨਦਾ ਹੈ ਉਸ ਦੇ ਮਨ ਤੇ ਬੁਧੀ ਵਿਚ ਸੁੰਦਰਤਾ ਪ੍ਰਵੇਸ਼ ਕਰਦੀ ਹੈ। ਉਥੇ ਸੰਗੀਤ (ਸੁਰਤਿ) ਪੈਦਾ ਹੁੰਦਾ ਜਾਂਦਾ ਹੈ। ਮੋਰੀ ਰੁਣ ਝੁਣ ਵਾਲਾ ਪ੍ਰਮਾਤਮਾ ਉਤੇ ਆ ਬਿਰਾਜਦਾ ਹੈ, ਸੋਹਣੇ ਨੱਕ ਤੇ ਲਮੜੇ ਵਾਲਾ, ਸੋਨੇ ਦੀ ਫਲੀ ਹੋਈ ਮੂਰਤਿ ਵਾਲਾ ਪ੍ਰਮਾਤਮਾ ਜਿਸ ਹਿਰਦੇ ਵਿਚ ਬਿਰਾਜਦਾ ਹੈ ਤੇ ਹਿਰਦੇ ਨੂੰ ਸੁੰਦਰ ਕਰ ਦਿੰਦਾ ਹੈ। ਪ੍ਰਮਾਤਮਾ ਤਾਣ ਵਾਲਾ ਹੈ, ਤੇ 'ਸੁਆਲਿਹੁ ਰੂਪੁ' ਸੋਹਣੇ ਰੂਪ ਵਾਲਾ ਹੈ।

ਸੁੰਦਰਤਾ ਆਤਮਾ ਦਾ ਲੱਛਣ ਹੈ। ਇਹ ਆਤਮਾ ਵਿਚ ਪੈਦਾ ਹੋ ਜਾਏ ਤਾਂ ਸਾਰੀ ਰਹਿਣੀ ਬਹਿਣੀ ਵਿਚ ਆ ਜਾਂਦੀ ਹੈ, ਸਾਰੀ ਵਰਤੋਂ ਵਿਹਾਰ ਵਿਚ ਆ ਜਾਂਦੀ ਹੈ। ਇਹੋ ਹੀ ਧਰਮ ਹੈ।

ਗੁਰੂ ਬਾਬਾ ਜੀ ਨੇ ਕੋਮਲ ਕਲਾ ਨੂੰ ਸੁੰਦਰਤਾ ਦੀ ਉਪਜ ਲਈ ਅਵੱਸ਼ਕ ਮੰਨਿਆ ਹੈ। ਸੰਗੀਤ ਤੇ ਕਵਿਤਾ ਨੂੰ ਆਪ ਨੇ ਕੋਮਲ ਹੁਨਰਾਂ ਦਾ ਮੋਹਰੀ ਮੰਨਿਆ ਹੈ। ਮਨੁੱਖ ਵਿਚ ਕੋਈ ਕੋਮਲਤਾ ਹੋਵੇ, ਉਹ ਹੀ ਉਸ ਨੂੰ ਧਰਮ ਦੇ ਦੇਵੇਗੀ। ਕੋਮਲ ਹੁਨਰ ਨਾਲ ਹੀ ਕੋਮਲਤਾ ਮਨੁੱਖ ਵਿਚ ਆਵੇਗੀ :

ਮਨਹੁ ਜਿ ਅੰਧੇ ਕੂਪ ਕਹਿਆ ਬਿਰਦੁ ਨ ਜਾਣਨੀ੍ ॥
ਮਨਿ ਅੰਧੈ ਊਂਧੈ ਕਵਲਿ ਦਿਸਨਿ੍ ਖਰੇ ਕਰੂਪ ॥
ਇਕਿ ਕਹਿ ਜਾਣਹਿ ਕਹਿਆ ਬੁਝਹਿ ਤੇ ਨਰ ਸੁਘੜ ਸਰੂਪ ॥
ਇਕਨਾ ਨਾਦ ਨ ਬੇਦ ਨ ਗੀਅ ਰਸੁ, ਰਸ ਕਸ ਨ ਜਾਣੰਤਿ ॥
ਇਕਨਾ ਸੁਧਿ ਨ ਬੁਧਿ ਨ ਅਕਲਿ ਸਰ, ਅਖਰ ਕਾ ਭੇਉ ਨ ਲਹੰਤਿ ॥
ਨਾਨਕ ਸੇ ਨਰ ਅਸਲਿ ਖਰ ਜਿ ਬਿਨੁ ਗੁਣ ਗਰਬੁ ਕਰੰਤਿ ॥ ੨ ॥ (ਪੰਨਾ ੧੨੪੬)

ਪ੍ਰਕਾਸ਼ਵਾਨ ਮਨ ਵਿਚ ਸੁੰਦਰਤਾ ਪੈਦਾ ਹੁੰਦੀ ਹੈ। ਗਿਆਨਵਾਨ ਮਨੁੱਖ ਨੂੰ ਕਹੇ-ਸੁਣੇ ਦੀ ਲਾਜ ਹੁੰਦੀ ਹੈ, ਉਹ ਜੋ ਕੁਝ-ਪੁਰਾਣ ਤੋਂ ਪੜ੍ਹਦਾ ਹੈ, ਉਸ ਨੂੰ ਸਮਝਦਾ ਹੈ ਤੇ ਉਸ ਨੂੰ ਕਮਾਉਂਦਾ ਹੈ। ਉਸ ਦੀ ਕਹਿਣੀ ਸੁੰਦਰ ਹੁੰਦੀ ਹੈ ਅਤੇ ਉਹ ਕਹਿਣੀ ਦਾ ਬਿਰਦ ਪਾਲਦਾ ਹੈ। ਨਾਦ ਤੇ ਬੇਦ ਦੀ ਸੂਝ ਸੁੰਦਰਤਾ ਹੈ। ਗੀਤ ਦੇ ਰਸ ਨੂੰ ਤੇ ਸਾਹਿਤਕ ਰਸਾਂ ਕਸਾਂ ਨੂੰ ਪਰਖਣ ਦੀ ਸਮਰਥਾ ਆਪਣੇ ਅੰਦਰਲੇ ਦੀ ਸੁੰਦਰਤਾ ਦੀ ਲਖਾਇਕ ਹੈ। ਬੋਲੀ ਦੀ ਨਿਪੁੰਨ ਵਰਤੋਂ, ਕਿਸੇ ਕਸਬ ਹੁਨਰ ਦੀ ਸਿਧੀ ਆਪਣੀ ਆਤਮਕ ਸਿਧੀ ਦੀ ਸੂਚਕ ਹੈ। ਸੋਹਜ, ਮਨੁੱਖ ਨੂੰ ਧਾਰਮਕ ਬਣਾਂਦਾ ਹੈ। ਜਿਉਂ-ਜਿਉਂ ਸੰਸਾਰ 'ਤੇ ਸੁੰਦਰਤਾ, ਸੋਹਜ, ਕੋਮਲਤਾ ਦੀ ਲਗਨ ਵਧੇਗੀ, ਧਰਮ ਵਧੇਗਾ, ਪ੍ਰਭੂ ਪਰਤਖ ਹੋਵੇਗਾ। ਸੁੰਦਰਤਾ ਹੀ ਪ੍ਰਭੂ ਹੈ।

**ਸਵਾਧੀਨਤਾ**

ਪ੍ਰਮਾਤਮਾ 'ਅਜੂਨੀ ਸੈਭੰ' ਹੈ। ਗੁਰੂ ਬਾਬੇ ਅਨੁਸਾਰ ਮਨੁੱਖਤਾ ਦੀ ਇਕ ਮਹਾਨ ਡੂੰਘੀ ਲੋਚਾ 'ਸਵਾਧੀਨਤਾ' ਦੀ ਹੈ, ਸੁਤੰਤਰ, ਆਜ਼ਾਦ ਹੋਣ ਦੀ ਹੈ। 'ਅਜੂਨੀ ਸੈਭੰ' ਦਾ ਭਾਵ ਇਹ ਹੈ ਕਿ ਪ੍ਰਮਾਤਮਾ ਕਿਸੇ 'ਤੇ ਆਧਾਰਤ ਨਹੀਂ ਹੈ, ਕਿਸੇ ਦੇ ਨਿਰਭਰ ਨਹੀਂ ਹੈ; ਪ੍ਰਮਾਤਮਾ ਦਾ ਸੋਮਾ ਕੋਈ ਹੋਰ ਨਹੀਂ ਹੈ; ਉਸ ਦੀ ਸ਼ਕਤੀ ਉਸ ਦੀ ਆਪਣੀ ਹੈ; ਉਹ ਕਿਸੇ ਪਾਸੋਂ ਸਲਾਹ ਲੈਣ ਲਈ ਮਜਬੂਰ ਨਹੀਂ ਹੈ, ਉਹ ਰਹਿਣੀ ਕਹਿਣੀ ਵਿਚ ਸੁਤੰਤਰ ਹੈ।

ਕੇਵਲ ਸੱਚ ਐਸਾ ਮੰਨਿਆ ਗਿਆ ਹੈ ਜੋ ਕਿਸੇ 'ਤੇ ਨਿਰਭਰ ਨਹੀਂ ਹੈ। ਜਿਵੇਂ-ਜਿਵੇਂ ਕੋਈ ਸਚਿਆਰ ਹੁੰਦਾ ਜਾਂਦਾ ਹੈ, ਉਹ ਸਵਾਧੀਨ ਹੁੰਦਾ ਜਾਂਦਾ ਹੈ, ਉਸ ਨੂੰ ਕਿਸੇ ਦੀ ਮੁਥਾਜੀ ਨਹੀਂ ਰ੍ਹਹਿ ਜਾਂਦੀ। ਸੱਚ ਤੇ ਗਿਆਨ ਇਕੱਠੇ ਵਿਚਰਦੇ ਹਨ। ਸੱਚ ਪਹਿਲਾ ਜਾਣਿਆ-ਬੁਝਿਆ ਜਾਂਦਾ ਹੈ, ਫਿਰ ਜੀਵਨ ਵਿਚ ਜੀਵਿਆ ਜਾਂਦਾ ਹੈ। Know the truth and truth make them free. ਸੱਚ ਦੀ ਸੂਝ ਹੀ ਸੁਤੰਤਰਤਾ ਹੈ। ਆਜ਼ਾਦ ਮਨੁੱਖ 'ਤੇ ਕੋਈ ਪਹਿਰਾ ਨਹੀਂ ਰਖਿਆ ਜਾਂਦਾ। ਜਿਥੇ ਪਹਿਰਾ ਰੱਖਣਾ ਪੈਂਦਾ ਹੈ, ਉਥੇ ਆਜ਼ਾਦੀ ਦੀ ਸੂਝ ਨਹੀਂ ਹੈ। ਬ੍ਰਹਮ ਗਿਆਨੀ ਪਰਉਪਕਾਰੀ ਵਿਚ ਉਮਾਹ ਪ੍ਰਾਪਤ ਕਰਦਾ ਹੈ, ਗੁਰਮੁਖਿ ਆਪਣੇ ਆਪ ਨਾਮ-ਦਾਨ-ਇਸ਼ਨਾਨ ਵਿਚ ਲਗਦਾ ਹੈ। ਉਹ ਆਪਣੇ ਆਪ ਸੇਵਾ ਵਿਚ ਲਗਦਾ ਹੈ। ਆਜ਼ਾਦ ਲੋਕ ਆਪਣੇ ਆਪ ਚੰਗੇ ਆਚਰਨ ਦਾ ਵਿਹਾਰ ਕਰਦੇ ਹਨ। ਜ਼ਿਮੇਵਾਰੀ ਦੀ ਸੂਝ ਸਵਾਧੀਨਤਾ ਦਿੰਦੀ ਹੈ। 'ਜਿਨ ਕਉ ਨਦਰਿ ਕਰਮੁ ਤਿਨ ਕਾਰ' ਇਹ ਮੰਨੀ ਗਈ ਹੈ :

ਜਤੁ ਪਾਹਾਰਾ ਧੀਰਜੁ ਸੁਨਿਆਰੁ ॥
ਅਹਰਣਿ ਮਤਿ ਵੇਦੁ ਹਥੀਆਰੁ ॥

ਭਉ ਖਲਾ ਅਗਨਿ ਤਪ ਤਾਉ ॥
ਭਾਂਡਾ ਭਾਉ ਅੰਮ੍ਰਿਤੁ ਤਿਤੁ ਢਾਲਿ ॥
ਘੜੀਐ ਸਬਦੁ ਸਚੀ ਟਕਸਾਲ ॥
ਜਿਨ ਕਉ ਨਦਰਿ ਕਰਮੁ ਤਿਨ ਕਾਰ ॥
ਨਾਨਕ ਨਦਰੀ ਨਦਰਿ ਨਿਹਾਲ ॥ ੩੮ ॥ (ਪੰਨਾ ੮)

ਜਿਨ੍ਹਾਂ ਨੂੰ ਪ੍ਰਮਾਤਮਾ ਪ੍ਰਤੱਖ ਹੈ, ਉਨ੍ਹਾਂ ਦੀ ਸਹਿਜ ਸੁਭਾ ਬਿਰਤੀ ਜਤ, ਧੀਰਜ ਵਾਲੀ ਰਹਿੰਦੀ ਹੈ । ਉਨ੍ਹਾਂ ਦੇ ਅੰਦਰ ਅੰਮ੍ਰਿਤ ਘੁਲਿਆ ਹੁੰਦਾ ਹੈ; ਉਹ ਸਦਾ ਮਿੱਠੇ ਤੇ ਮਧੁਰ ਹੁੰਦੇ ਹਨ; ਉਹ ਸਦਾ ਸੱਚ ਦਾ ਨੰਦ ਵਾਲੇ ਹੁੰਦੇ ਹਨ । ਉਹ ਸਦਾ ਨਦਰ ਨਿਹਾਲ ਹੁੰਦੇ ਹਨ ।

ਗੁਰੂ ਬਾਬੇ ਦਾ ਸੰਦੇਸ਼ ਖੁਦ ਮੁਖਤਿਆਰੀ ਦਾ ਹੈ । ਹਰ ਦੇਸ਼ ਆਜ਼ਾਦ ਹੋਣਾ ਚਾਹੀਦਾ ਹੈ, ਕਿਸੇ ਦੇਸ਼ ਨੂੰ ਕਿਸੇ ਹੋਰ 'ਤੇ ਆਪਣਾ ਰਾਜ ਸਥਾਪਤ ਕਰਨ ਦੀ ਆਗਿਆ ਨਹੀਂ ਹੈ । 'ਹੁਕਮੁ ਕਰਹਿ ਮੂਰਖ ਗਾਵਾਰ', 'ਅਸੰਖ ਅਮਰ ਕਰਿ ਜਾਹਿ ਜੋਰ ।' ਜੋਰ ਦੀ ਹਕੂਮਤ ਕਿਸੇ ਤਰ੍ਹਾਂ ਵੀ ਬਰਦਾਸ਼ਤ ਨਹੀਂ ਹੋਣੀ ਚਾਹੀਦੀ । ਦੇਸ਼ ਦੀ ਸੁਤੰਤਰਤਾ ਗਵਾ ਦੇਣ ਵਾਲਿਆਂ ਨੂੰ ਗੁਰੂ ਬਾਬੇ ਨੇ ਕੁੱਤਿਆਂ ਦੀ ਮੌਤ ਮਰਨਾ ਦੱਸਿਆ ਹੈ । 'ਮੋਇਆ ਸਾਰ ਨਾ ਕਾਈ' ...... ਕਿਸੇ ਨੇ ਉਨ੍ਹਾਂ ਦੀ ਸਾਰ ਨਹੀਂ ਲੈਣੀ ।

ਦੇਸ਼ ਦੇ ਰਾਜਸੀ ਤੌਰ 'ਤੇ ਗੁਲਾਮ ਹੋਣ ਨਾਲ ਹੀ ਧਾਰਮਕ, ਸਮਾਜਕ, ਸਭਿਆਚਾਰਕ ਗੁਲਾਮੀ ਪੈਦਾ ਹੁੰਦੀ ਹੈ :

ਕਲਿ ਮਹਿ ਬੇਦੁ ਅਥਰਬਣੁ ਹੂਆ ਨਾਉ ਖੁਦਾਈ ਅਲਹੁ ਭਇਆ ॥
ਨੀਲ ਸਬਤ੍ਰ ਲੇ ਕਪੜੇ ਪਹਿਰੇ ਤੁਰਕ ਪਠਾਣੀ ਅਮਲੁ ਕੀਆ ॥ (ਪੰਨਾ ੪੭੦)

ਇਹ ਗੁਲਾਮੀ ਘ੍ਰਿਣਾਯੋਗ ਹੈ । ਹਰ ਪ੍ਰਕਾਰ ਦੀ ਗੁਲਾਮੀ ਮਾੜੀ ਹੈ । ਜੇ ਧਰਮ ਦੇਸ਼ ਨੂੰ ਸਵਾਧੀਨ ਰੱਖਣ ਦੀ ਸਮਰਥਾ ਨਹੀਂ ਦਿੰਦਾ, ਤਦ ਧਰਮ ਦਾ ਲਾਭ ਹੀ ਕੀ ਹੈ ? ਧਰਮ ਆਜ਼ਾਦੀ ਦਾ ਨਾਮ ਹੈ ।

ਸਭ ਤੋਂ ਵੱਡੀ ਆਜ਼ਾਦੀ ਆਪਣੀਆਂ ਕਮਜ਼ੋਰੀਆਂ ਤੋਂ ਆਜ਼ਾਦ ਹੋਣਾ ਹੈ । ਗੁਰੂ ਬਾਬੇ ਦੀ ਹਰ ਰਚਨਾ ਵਿਚ ਇਸ ਆਜ਼ਾਦੀ ਲਈ ਤਰਲਾ ਹੈ । ਮਨੁੱਖ ਨੂੰ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਤੋਂ ਆਜ਼ਾਦ ਹੋਣਾ ਹੈ । ਇਨ੍ਹਾਂ ਪੰਜਾਂ ਦੀ ਗੁਲਾਮੀ ਅਤਿ ਜ਼ਲੀਲ ਕਰਦੀ ਹੈ । ਤ੍ਰਿਸ਼ਨਾ, ਹਉਮੈਂ ਤੋਂ ਆਜ਼ਾਦ ਹੋਣਾ ਹੈ ਤੇ ਇਨ੍ਹਾਂ ਔਗੁਣਾਂ ਦੀ ਥਾਂ ਤੇ ਉਹ ਗੁਣ ਪੈਦਾ ਕਰਨੇ ਹਨ ਜੋ ਆਜ਼ਾਦ ਲੋਕਾਂ ਦਾ ਸ਼ਿੰਗਾਰ ਹੁੰਦੇ ਹਨ । ਦਇਆ, ਸੁੱਚ, ਸੰਜਮ, ਸਤਿ, ਸੰਤੋਖ, ਆਦਿ ਐਸੇ ਗੁਣ ਹਨ ਜੋ ਆਜ਼ਾਦ ਲੋਕਾਂ ਦੀ ਸ਼ੋਭਾ ਹਨ । ਮਾਇਆ ਅਤੇ ਕਾਮ ਦੀ ਗੁਲਾਮੀ ਬਹੁਤ ਮਾੜੀ ਮੰਨੀ ਗਈ ਹੈ । 'ਔਗੁਣ ਛਾਡ ਗੁਣਾ ਕਉ ਪਾਵਹੁ ।' ਇਹ ਹੀ ਹੈ ਆਜ਼ਾਦੀ 'ਔਗੁਣ ਪੇਰੋਂ ਲੁਹਾਰੀ' ਹੈ । ਜਿਤਨੇ ਕਿਸੇ ਅੰਦਰ ਔਗੁਣ ਹਨ, ਉਤਨੇ ਹੀ ਜ਼ੰਜੀਰ ਗਲ ਵਿਚ ਪਏ ਹੋਏ ਹਨ, ਉਤਨੀਆਂ ਹੀ ਬੇੜੀਆਂ ਹਨ । ਔਗੁਣ ਹੀ ਗੁਲਾਮੀ ਦੀਆਂ ਬੇੜੀਆਂ ਹਨ । ਔਗੁਣਾਂ ਦੇ ਖਤਮ ਹੋਣ ਨਾਲ ਮਨੁੱਖ ਅੰਦਰੋਂ ਆਜ਼ਾਦ ਹੋ ਜਾਂਦਾ ਹੈ ।

**ਸ਼ੀਲ**

ਮਨੁੱਖਤਾ ਦੀ ਇਕ ਹੋਰ ਸਰਬ ਵਿਆਪੀ ਡੂੰਘੀ ਇੱਛਾ ਇਹ ਹੈ ਕਿ ਸਾਰੀ ਮਨੁੱਖਤਾ ਨੂੰ ਸ਼ੀਲ-ਸੰਜਮ

ਪ੍ਰਾਪਤ ਹੋਵੇ ਤਾਂ ਜੋ ਮਨੁੱਖੀ ਸਮਾਜ ਵਿਚ ਮਧੁਰਤਾ, ਮਿਠਾਸ, ਕੋਮਲਤਾ, ਸਲੀਕਾ ਵਸੇ। ਪ੍ਰਮਾਤਮਾ ਵਿਚ 'ਗੁਰੂ' ਅਤੇ 'ਪ੍ਰਸਾਦਿ' ਦੇ ਦੋ ਵਿਸ਼ੇਸ਼ ਗੁਣ ਮੰਨੇ ਗਏ ਹਨ। 'ਗੁਰ' ਦਾ ਭਾਵ ਗਿਆਨ ਹੈ, ਚੌੜਾ ਵਿਸ਼ਾਲ ਗਿਆਨ ਜਿਸ ਦੁਆਰਾ ਮਨੁੱਖ ਸਭਿਆਚਾਰ ਵਾਲਾ ਬਣਦਾ ਹੈ। 'ਪ੍ਰਸਾਦਿ' ਮਧੁਰਤਾ, ਮਿਠਾਸ, ਕ੍ਰਿਪਾ, ਦਇਆ, ਸੰਤੋਖ ਦਾ ਸੂਚਕ ਹੈ। ਪ੍ਰਸਾਦਿ ਸੋਹਣੀ ਵਰਤੋਂ ਦਾ ਚਿੰਨ੍ਹ ਹੈ। ਇਹ ਦੋਵੇਂ ਮਿਲ ਕੇ ਸਭਿਆਚਾਰ ਕਲਚਰ ਬਣਾਂਦੇ ਹਨ। ਇਹ ਮਨੁੱਖ ਨੂੰ ਸੁਸ਼ੀਲ ਵਤੀਰਾ ਦਿੰਦੇ ਹਨ। ਗਿਆਨ ਨਾਲ ਨਿਮਰਤਾ ਆਉਂਦੀ ਹੈ। ਅਮੀਰੀ ਨਾਲ ਨਿਮਰਤਾ ਆਉਂਦੀ ਹੈ। ਨਿਮਰਤਾ ਤੇ ਗਿਆਨ ਮਿਲ ਜਾਣ ਤਾਂ ਸਭਿਆਚਾਰ ਪੈਦਾ ਹੋ ਜਾਂਦਾ ਹੈ। ਕਲਚਰ ਨੇ ਆਪਣੇ ਆਪ ਨੂੰ ਸਾਧਣਾ ਹੈ। ਆਪਣੇ ਆਪ ਨੂੰ ਸਾਧਨਾ ਇਹ ਹੈ :

ਸਚੁ ਤਾ ਪਰੁ ਜਾਣੀਐ ਜਾ ਰਿਦੈ ਸਚਾ ਹੋਇ ॥
ਕੂੜ ਕੀ ਮਲੁ ਉਤਰੈ ਤਨੁ ਕਰੇ ਹਛਾ ਧੋਇ ॥
ਸਚੁ ਤਾ ਪਰੁ ਜਾਣੀਐ ਜਾ ਸਚਿ ਧਰੇ ਪਿਆਰੁ ॥
ਨਾਉ ਸੁਣਿ ਮਨੁ ਰਹਸੀਐ ਤਾ ਪਾਏ ਮੋਖ ਦੁਆਰੁ ॥
ਸਚੁ ਤਾ ਪਰੁ ਜਾਣੀਐ ਜਾ ਜੁਗਤਿ ਜਾਣੈ ਜੀਉ ॥
ਧਰਤਿ ਕਾਇਆ ਸਾਧਿ ਕੈ ਵਿਚਿ ਦੇਇ ਕਰਤਾ ਬੀਉ ॥
ਸਚੁ ਤਾ ਪਰੁ ਜਾਣੀਐ ਜਾ ਸਿਖ ਸਚੀ ਲੇਇ ॥
ਦਇਆ ਜਾਣੈ ਜੀਅ ਕੀ ਕਿਛੁ ਪੁੰਨੁ ਦਾਨੁ ਕਰੇਇ ॥
ਸਚੁ ਤਾਂ ਪਰੁ ਜਾਣੀਐ ਜਾ ਆਤਮ ਤੀਰਥਿ ਕਰੇ ਨਿਵਾਸੁ ॥
ਸਤਿਗੁਰੂ ਨੋ ਪੁਛਿ ਕੈ ਬਹਿ ਰਹੈ ਕਰੇ ਨਿਵਾਸੁ ॥
ਸਚੁ ਸਭਨਾ ਹੋਇ ਦਾਰੂ ਪਾਪ ਕਢੈ ਧੋਇ ॥
ਨਾਨਕੁ ਵਖਾਣੈ ਬੇਨਤੀ ਜਿਨ ਸਚੁ ਪਲੈ ਹੋਇ ॥ ੨ ॥ (ਪੰਨਾ ੪੬੮)

ਹਿਰਦੇ ਦੀ ਸਾਧਨਾ ਹੀ ਮਹਾਨ ਹੁਨਰ ਹੈ ਤੇ ਸਾਧਨਾ ਸਚੁ ਦੇ ਗਿਆਨ ਤੇ ਸੱਚ ਦੀ ਰਹਿਣੀ ਨਾਲ ਹੁੰਦੀ ਹੈ। ਇਹ ਦੋਵੇਂ ਗੱਲਾਂ ਇਕੋ ਸਚਾਈ ਦੇ ਰੂਪ ਹਨ।

ਗੁਰੂ ਬਾਬੇ ਨੇ ਤਪ, ਜੋਗ, ਮੋਨ, ਵਰਤ ਦੇ ਸਾਧਨ ਨਹੀਂ ਦੱਸੇ। ਉਨ੍ਹਾਂ ਸਾਧਨਾਂ ਨਾਲ ਅੰਦਰ ਦੀ ਸਾਧਨਾ ਨਹੀਂ ਹੁੰਦੀ। ਰਾਮਕਲੀ ਰਾਗ ਵਿਚ ਉਨ੍ਹਾਂ ਸਾਰੇ ਸਾਧਨਾਂ ਦਾ ਜ਼ਿਕਰ ਕੀਤਾ ਹੈ ਜੋ ਭਾਰਤ ਵਿਚ ਅੰਦਰਲੇ ਦੀ ਸਾਧਨਾ ਲਈ ਵਰਤੇ ਜਾਂਦੇ ਰਹੇ ਸਨ। ਜਪੁ ਜੀ ਵਿਚ ਵੀ ਉਨ੍ਹਾਂ ਦਾ ਜ਼ਿਕਰ ਹੈ :

ਸੋਚੈ ਸੋਚਿ ਨ ਹੋਵਈ ਜੇ ਸੋਚੀ ਲਖ ਵਾਰ ॥
ਚੁਪੈ ਚੁਪ ਨ ਹੋਵਈ ਜੇ ਲਾਇ ਰਹਾ ਲਿਵ ਤਾਰ ॥
ਭੁਖਿਆ ਭੁਖ ਨ ਉਤਰੀ ਜੇ ਬੰਨਾ ਪੁਰੀਆ ਭਾਰ ॥
ਸਹਸ ਸਿਆਣਪਾ ਲਖ ਹੋਹਿ ਤ ਇਕ ਨ ਚਲੈ ਨਾਲਿ ॥ (ਪੰਨਾ ੧)

ਸਚਿਆਰ ਸਾਧੀ ਹੋਈ ਸ਼ਖ਼ਸੀਅਤ ਦਾ ਸਰੂਪ ਹੈ। ਪਰ ਇਹ ਸ਼ਖ਼ਸੀਅਤ ਐਸੀਆਂ ਸਾਧਨਾਵਾਂ ਨਾਲ ਨਹੀਂ ਬਣਦੀ ਜਿਵੇਂ ਕਿ ਤੀਰਥ ਇਸ਼ਨਾਨ, ਵਰਤ ਨੇਮ, ਗਿਆਨ ਚਰਚਾ ਆਦਿ। ਇਹ ਆਪਣੇ ਅੰਦਰਲੇ ਮਨ ਦੀ ਸਾਧਨਾ ਨਾਲ ਬਣਦੀ ਹੈ।

ਆਪ ਦੀ ਪੜ੍ਹਾਈ ਵੀ ਇਸੇ ਪਾਸੇ ਸਹਾਈ ਹੈ। ਵੇਦ-ਪਾਠ ਵੀ ਇਸੇ ਪਾਸੇ ਸਹਾਈ ਹੈ, ਪਰ ਵੇਦ ਪਾਠ ਆ ਜਾਣਾ ਜਾਂ ਇਸ ਬਾਬੇ ਚਰਚਾ ਕਰਨ ਦੀ ਜਾਚ ਆ ਜਾਣੀ, ਕਲਚਰ ਨਹੀਂ ਹੈ। ਕਲਚਰ ਤੇ ਰਹਿਣੀ ਹੈ :

ਪੋਥੀ ਪੁਰਾਣ ਕਮਾਈਐ ॥
ਭਉ ਵਟੀ ਇਤੁ ਤਨਿ ਪਾਈਐ ॥
ਸਚੁ ਬੂਝਣੁ ਆਣਿ ਜਲਾਈਐ ॥ ੨ ॥
ਇਹੁ ਤੇਲੁ ਦੀਵਾ ਇਉ ਜਲੈ ॥
ਕਰਿ ਚਾਨਣੁ ਸਾਹਿਬ ਤਉ ਮਿਲੈ ॥ ੧ ॥ ਰਹਾਉ ॥
ਇਤੁ ਤਨਿ ਲਾਗੈ ਬਾਣੀਆ ॥
ਸੁਖੁ ਹੋਵੈ ਸੇਵ ਕਮਾਣੀਆ ॥
ਸਭ ਦੁਨੀਆ ਆਵਣ ਜਾਣੀਆ ॥ ੩ ॥
ਵਿਚਿ ਦੁਨੀਆ ਸੇਵ ਕਮਾਈਐ ॥
ਤਾ ਦਰਗਹ ਬੈਸਣੁ ਪਾਈਐ ॥
ਕਹੁ ਨਾਨਕ ਬਾਹ ਲੁਡਾਈਐ ॥ ੪ ॥ ੩੩ ॥ (ਪੰਨਾ ੨੫)

ਜੇ ਕਲਚਰ ਪ੍ਰਾਪਤ ਹੋ ਜਾਵੇ ਤਾਂ ਸੇਵਾ ਹੁੰਦੀ ਹੈ। ਇਹ ਸਹਜ ਹੈ। ਕਲਚਰ ਸਹਜ ਹੈ। ਸਚਖੰਡਿ ਦੇ ਵਾਸ ਦਾ ਰੂਪ ਹੀ ਇਹੋ ਮੰਨਿਆ ਹੈ :

ਜਿਵ ਜਿਵ ਹੁਕਮੁ ਤਿਵੈ ਤਿਵ ਕਾਰ ॥
ਵੇਖੈ ਵਿਗਸੈ ਕਰਿ ਵੀਚਾਰੁ ॥

ਪਰ ਇਹ ਪ੍ਰਾਪਤੀ ਹੈ ਕਠਨ—ਨਾਨਕ ਕਥਨਾ ਕਰੜਾ ਸਾਰੁ ॥ ੩੭ ॥ (ਜਪੁਜੀ ਸਾਹਿਬ)

ਆਪਣੇ ਆਪ ਦੀ ਸਾਧਨਾ ਪ੍ਰਮਾਤਮਾ ਦੀ ਪ੍ਰਾਪਤੀ ਹੈ। ਇਹੋ ਧਰਮ ਹੈ। ਇਹ ਸੱਤ ਸਿਧਾਂਤ ਸਿੱਖੀ ਦੀ ਨੀਂਹ ਵੀ ਹਨ ਤੇ ਉਸ ਦੇ ਸੱਤ ਮੁਨਾਰੇ ਵੀ। ਇਹ ਸਪਤ ਸ੍ਰਿੰਗ ਹਨ।



# ਗੁਰੂ ਬਾਬੇ ਤੇ ਮਨਿ ਜੀਤੈ ਦਾ ਸਿਧਾਂਤ

ਸਿੱਧਾਂ ਨੂੰ ਉਪਦੇਸ਼ ਦਿੰਦਿਆਂ ਗੁਰੂ ਨਾਨਕ ਸਾਹਿਬ ਨੇ ਜੱਗ ਨੂੰ ਜਿੱਤਣ ਦਾ ਭੇਦ ਇਸ ਤਰ੍ਹਾਂ ਸਮਝਾਇਆ :

ਮੁੰਦਾ ਸੰਤੋਖੁ ਸਰਮੁ ਪਤੁ ਝੋਲੀ ਧਿਆਨ ਕੀ ਕਰਹਿ ਬਿਭੂਤਿ ॥
ਖਿੰਥਾ ਕਾਲੁ ਕੁਆਰੀ ਕਾਇਆ ਜੁਗਤਿ ਡੰਡਾ ਪਰਤੀਤਿ ॥
ਆਈ ਪੰਥੀ ਸਗਲ ਜਮਾਤੀ ਮਨਿ ਜੀਤੈ ਜਗੁ ਜੀਤੁ ॥
ਆਦੇਸੁ ਤਿਸੈ ਆਦੇਸੁ ॥
ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ ॥ ੨੮ ॥ (ਪੰਨਾ ੬)

ਪਰ ਉਨ੍ਹਾਂ ਨੇ ਇਹ ਸਮਝਾਇਆ ਤਦ, ਜਦੋਂ ਪਹਿਲਾਂ ਆਪ ਇਸ ਉਪਦੇਸ਼ ਨੂੰ ਕਮਾਇਆ। ਗੁਰੂ ਬਾਬੇ ਨੇ ਆਪਣਾ ਮਨ ਜਿੱਤਿਆ, ਆਪਣਾ ਆਪਾ ਜਿਤਿਆ ਅਤੇ ਇਸ ਤਰ੍ਹਾਂ ਸਾਰੇ ਜੱਗ ਨੂੰ ਜਿੱਤਿਆ।

ਜੱਗ ਨੂੰ ਜਿੱਤਣਾ ਕੀ ਹੁੰਦਾ ਹੈ ?

ਪ੍ਰਤੱਖ ਹੀ ਹੈ ਕਿ ਜੱਗ ਦੇ ਜਿੱਤਣ ਦਾ ਭਾਵ ਸੈਨਿਕ ਜਿੱਤ ਤੋਂ ਤੇ ਨਹੀਂ ਹੈ, ਇਹ ਤੇ ਆਤਮਕ ਜਿੱਤ ਹੈ, ਸਿਧਾਂਤਾਂ ਦੀ ਜਿੱਤ ਹੈ, ਭਾਵ ਗੁਰੂ ਬਾਬੇ ਨੇ ਆਪਣੇ ਆਪ ਨੂੰ ਜਿੱਤਿਆ ਤੇ ਇਸ ਤਰ੍ਹਾਂ ਸਾਰੇ ਜੱਗ ਦੇ ਸਤਿਕਾਰ, ਪਿਆਰ ਤੇ ਵਿਚਾਰ ਨੂੰ ਜਿੱਤ ਲਇਆ। ਆਪ ਨੇ ਆਪਣੇ ਮਨ ਨੂੰ ਵਸ ਕੀਤਾ ਤੇ ਸਾਰਾ ਜਗਤ ਆਪ ਦੀ ਆਤਮ-ਵਿਜੇ ਨੂੰ ਦੇਖ ਕੇ ਆਪ ਦੇ ਵਿਚਾਰਾਂ ਦਾ ਕਾਇਲ ਹੋਇਆ, ਆਪ ਨੂੰ ਆਦਰ-ਸਤਿਕਾਰ ਦੇਣ ਲੱਗਾ, ਆਪ ਨੂੰ ਪਿਆਰ ਕਰਨ ਲੱਗਾ। ਗੁਰੂ ਬਾਬੇ ਨੇ ਜਗ ਦੇ ਲੋਕਾਂ ਦੀ ਆਤਮਾ, ਮਨ ਤੇ ਦਿਮਾਗ ਨੂੰ ਜਿੱਤ ਲਇਆ।

ਹਾਂ ਜੀ, ਇਹੋ ਤੇ ਅਸਲ ਜਿੱਤ ਹੈ। ਇਹੋ ਜਿੱਤ ਮਹਾਂ ਪੁਰਸ਼ਾਂ ਨੂੰ ਪ੍ਰਾਪਤ ਹੁੰਦੀ ਹੈ। ਇਹੋ ਦਿਗਵਿਜੈ ਸੁਕੱਰਾਤ ਨੂੰ ਪ੍ਰਾਪਤ ਹੋਈ, ਇਹੋ ਦਿਗਵਿਜੈ ਬੁੱਧ ਜੀ ਨੂੰ ਪ੍ਰਾਪਤ ਹੋਈ, ਈਸਾ ਨੂੰ ਮਿਲੀ, ਇਹੋ ਜਿੱਤ ਮੁਹੰਮਦ ਜੀ ਦੀ ਵੀ ਹੋਈ, ਇਹੋ ਦਿਗਵਿਜੈ ਗੁਰੂ ਸਾਹਿਬਾਨ ਨੂੰ ਪ੍ਰਾਪਤ ਹੋਈ।

ਸੱਚਮੁਚ, ਇਹੋ ਮਹਾਨ ਪੁਰਸ਼ ਸੰਸਾਰ ਦੇ ਅਸਲ ਜੇਤੂ ਹੋਏ ਹਨ ਜਿਹਨਾਂ ਦੀ ਜਿੱਤ ਦਿਨੋ ਦਿਨ ਵਧੇਰੀ ਪ੍ਰਵਾਨ ਕੀਤੀ ਜਾ ਰਹੀ ਹੈ, ਜਦੋਂ ਕਿ ਸੈਨਿਕ ਜੇਤੂਆਂ ਦਾ ਕੋਈ ਨਾਂ ਨਹੀਂ ਜਾਣਦਾ। ਜਗਤ ਇਹਨਾਂ ਮਹਾਨ ਪੁਰਸ਼ਾਂ ਦੇ ਨਾਂ ਤੋਂ ਸਦਕੇ ਜਾਂਦਾ ਹੈ; ਇਹਨਾਂ ਦੇ ਬਚਨਾਂ ਦੇ ਅੰਮ੍ਰਿਤ ਨੂੰ ਰੋਜ਼ ਚਖਦਾ ਹੈ; ਇਹਨਾਂ ਦੇ ਆਤਮਕ ਦਰਸ਼ਨ ਵਿਚੋਂ ਜਗਤ ਸ਼ਾਂਤੀ ਪ੍ਰਾਪਤ ਕਰਦਾ ਹੈ; ਇਹਨਾਂ ਦੇ ਨਾਂ 'ਤੇ ਸੰਸਥਾਵਾਂ ਕਾਇਮ ਕਰਦਾ ਹੈ। ਇਹ ਮਹਾਨ ਪੁਰਸ਼ ਅਸਲ ਸੰਸਾਰ-ਜੇਤੂ ਹਨ ਜਿਹਨਾਂ ਦੇ ਸਿਧਾਂਤਾਂ, ਵਿਚਾਰਾਂ, ਉਦੇਸ਼ਾਂ, ਆਦੇਸ਼ਾਂ ਦਾ ਸਤਿਕਾਰ ਹੈ, ਅਨੁਸਾਰਤਾ ਹੈ, ਤੇ ਇਸ ਲਈ ਇਹਨਾਂ ਦੀ ਸੁਰਤੀ ਬਿਰਤੀ ਦੇ ਦਰਸ਼ਨ ਤੇ ਪਿਆਰ ਹੈ।

'ਮਨਿ ਜੀਤੈ ਜਗੁ ਜੀਤੁ।' ਦੀ ਵਿਜੈ ਬਾਬਾ ਨਾਨਕ ਜੀ ਅਤੇ ਹੋਰ ਮਹਾਂਪੁਰਸ਼ਾਂ ਨੇ ਕਿਵੇਂ ਪ੍ਰਾਪਤ ਕੀਤੀ ?

ਗੁਰੂ ਬਾਬਾ ਜੀ ਦੱਸ ਰਹੇ ਹਨ ਕਿ ਇਹਨਾਂ ਮਹਾਂਪੁਰਸ਼ਾਂ ਨੇ ਆਪਣਾ ਮਨ ਮਾਰ ਕੇ ਜਗਤ ਨੂੰ ਪਿਆਰ ਦਿੱਤਾ; ਜਗਤ ਦੇ ਭਲੇ ਲਈ ਆਪਣਾ ਆਪ ਕੁਰਬਾਨ ਕੀਤਾ। ਇਹਨਾਂ ਨੇ ਆਪਣੇ ਮਨ ਨੂੰ ਜਿੱਤ ਕੇ ਆਪਣਾ ਆਪ ਜਗਤ ਲਈ ਕੁਰਬਾਨ ਕਰ ਦਿੱਤਾ ਤੇ ਉਸ ਦੇ ਬਦਲੇ ਜਗਤ ਨੇ ਉਹਨਾਂ ਨੂੰ ਪਿਆਰ ਦਿੱਤਾ। ਜਗਤ ਨੇ ਰੱਜ-ਰੱਜ ਕੇ ਉਹਨਾਂ ਨੂੰ ਪਿਆਰ ਕੀਤਾ। ਇਹੋ ਜਿੱਤ ਸੀ।

ਕੀ ਹੋਇਆ ਫਿਰ ਮਨਿ ਜੀਤੈ ਦਾ ਰਹੱਸ ? ਮਨ ਜਿੱਤਿਆ ਜਾਂਦਾ ਹੈ ਜਦੋਂ :

੧) ਮਨੁੱਖ ਸੰਤੋਖੀ ਬਣਦਾ ਹੈ ਅਤੇ ਆਪਣੀਆਂ ਲੋੜਾਂ, ਖਾਹਿਸ਼ਾਂ ਨੂੰ ਤਿਆਗ ਕੇ, ਖੁਦਗਰਜ਼ੀ ਨੂੰ ਦੂਰ ਕਰ ਕੇ ਆਪਣੀਆਂ ਵਾਸ਼ਨਾਵਾਂ ਜਾਂ ਸੰਤੋਖ ਨੂੰ ਕਾਬੂ ਧਾਰਨ ਕਰ ਕੇ, ਮਨੁੱਖਤਾ ਲਈ ਕਰਮਸ਼ੀਲ ਹੁੰਦਾ ਹੈ ਅਤੇ ਆਪਾ ਤਿਆਗ ਕੇ ਕੁਰਬਾਨੀ ਕਰਦਾ ਹੈ। ਗੁਰੂ ਬਾਬੇ ਨੇ ਇਹ ਕੀਤਾ।

੨) ਦੂਜੀ ਗੱਲ, ਮਨ ਜਿੱਤਣ ਲਈ ਇਹ ਹੈ ਕਿ ਮਨੁੱਖ ਸਰਮੁ ਪਤੁ ਦੀ ਝੋਲੀ ਬਣਾਵੇ, ਜਿਸ ਦਾ ਭਾਵ ਇਹ ਹੈ ਕਿ ਮਨੁੱਖ ਵਿਚ ਲੋਕ-ਲਾਜ ਹੋਵੇ। ਸਰਬ ਪ੍ਰਵਾਨਿਤ ਨੇਮਾਂ, ਫਰਜ਼ਾਂ ਦੀ ਪਾਲਣਾ ਕਰਨਾ ਹੀ ਲੋਕ-ਲਾਜ ਨੂੰ ਝੋਲੀ ਪਾਣਾ ਹੈ। ਲੋਕਾਂ ਦੇ ਵਿਚਾਰਾਂ ਦਾ ਸਤਿਕਾਰ ਕਰਨਾ ਹੀ ਉਹਨਾਂ ਨੂੰ ਝੋਲੀ ਪਾਣਾ ਹੈ। ਕਿਸੇ ਨੂੰ ਝੂਠ, ਕੁਸੱਤ, ਠੱਗੀ ਕਰਦਿਆਂ ਲੱਜਾ ਹੁੰਦੀ ਹੈ ਕਿਉਂਕਿ ਲੋਕ ਸੱਚ, ਹੱਕ ਹਲਾਲ, ਦਿਆਨਤਦਾਰੀ ਦੇ ਹਾਮੀ ਹਨ। ਸੋ ਲੋਕ ਲਾਜ ਦਾ ਭਾਵ ਹੈ ਧਰਮ ਪਾਲਣਾ। ਗੁਰੂ ਬਾਬਾ ਤੇ ਸ਼ਰਮ ਤੇ ਧਰਮ ਨੂੰ ਇਕੱਠਾ ਹੀ ਰੱਖਦਾ ਹੈ। ਜਿਸ ਨੂੰ ਸ਼ਰਮ ਨਹੀਂ, ਲੋਕ-ਲਾਜ ਨਹੀਂ, ਉਹ ਧਰਮ ਵੀ ਨਹੀਂ ਨਿਭਾ ਸਕਦਾ। ਗੁਰੂ ਬਾਬੇ ਦਾ ਸਿਧਾਂਤ ਹੈ :

ਸਰਮੁ ਧਰਮੁ ਦੁਇ ਛਪਿ ਖਲੋਏ ਕੂੜੁ ਫਿਰੈ ਪਰਧਾਨੁ ਵੇ ਲਾਲੋ ॥ (ਪੰਨਾ ੭੨੨)

ਜੋ ਸ਼ਰਮ ਨੂੰ ਪਾਲੇਗਾ, ਉਹ ਧਰਮ ਨੂੰ ਪਾਲੇਗਾ ਅਤੇ ਜੋ ਧਰਮ ਨੂੰ ਪਾਲੇਗਾ ਉਹ ਜੱਗ ਨੂੰ ਜਿੱਤੇਗਾ।

੩) ਤੀਜੀ ਗੱਲ ਮਨ ਜਿੱਤਣ ਦੀ ਇਹ ਹੈ ਕਿ 'ਧਿਆਨ ਕੀ ਕਰਹਿ ਬਿਭੂਤਿ।' ਪ੍ਰਭੂ ਧਿਆਨ, ਸੱਚ ਨੂੰ ਧਿਆਨ ਵਿਚ ਰਖਦਿਆਂ, ਆਪਣਾ ਆਪ ਗਵਾ ਦੇਵੇ, ਜਿਵੇਂ ਬਿਭੂਤਿ ਮਲ ਕੇ ਜੋਗੀ ਆਪਣਾ ਸੁਖ ਹਰਾਮ ਕਰ ਦਿੰਦਾ ਹੈ। ਜਗ ਨੂੰ ਉਹ ਜਿਤਦਾ ਹੈ ਜੋ ਸੱਚ-ਨਿਆਂ ਤੇ ਲੋਕ ਭਲੇ ਲਈ ਆਪਣਾ, ਸੁਖ ਆਰਾਮ ਗੰਵਾ ਦਿੰਦਾ ਹੈ। ਗੁਰੂ ਬਾਬੇ ਨੇ ਇਹੋ ਕੀਤਾ। ਆਪਣੇ ਆਰਾਮ ਨੂੰ ਛੱਡਿਆ, ਬੱਚਿਆਂ ਦੇ ਸੁਖ-ਆਰਾਮ ਨੂੰ ਗਵਾਇਆ, ਹਜ਼ਾਰਾਂ ਕੋਹਾਂ ਦਾ ਸਫ਼ਰ ਮੀਂਹ—ਝੱਖੜ, ਧੁੱਪ-ਪਾਲਾ ਸਹਾਰ ਕੇ ਕੀਤਾ। ਲੋਕ ਭਲੇ ਲਈ ਜਗਤ ਨੂੰ ਰੋਸ਼ਨੀ ਦੇਣ ਲਈ, ਗੁਰੂ ਬਾਬੇ ਨੇ ਜਗਤ ਨੂੰ ਪਿਆਰ ਕੀਤਾ।

੪) ਚੌਥੀ ਗੱਲ ਮਨ ਜਿੱਤਣ ਦੀ ਇਹ ਹੈ ਕਿ ਕੋਈ ਕਾਲ ਨੂੰ ਖਿੰਥਾ ਸਮਝੇ, ਮੌਤ ਨੂੰ ਸਹਾਰਾ ਸਮਝੇ। ਜੋ ਮੌਤ ਨੂੰ ਸਹਾਰਾ ਸਮਝਦਾ ਹੈ, ਜੋ ਮੌਤ ਨੂੰ ਯਾਦ ਰੱਖਦਾ ਹੈ, ਉਹ ਸੰਤੋਖੀ ਹੋਵੇਗਾ, ਉਹ ਧਰਮ ਪਾਲੇਗਾ, ਉਹ ਪ੍ਰਭੂ ਨੂੰ ਯਾਦ ਰੱਖੇਗਾ। ਇਸ ਤਰ੍ਹਾਂ ਲੋਕ ਸੇਵਾ ਵਿਚ ਲੱਗੇਗਾ।

੫) ਪੰਜਵੀਂ ਗੱਲ, ਮਨ ਨੂੰ ਉਹ ਜਿੱਤਦਾ ਹੈ, ਜਿਸ ਦੀ ਜੀਵਨ ਜੁਗਤੀ ਹੈ, 'ਕੁਆਰੀ ਕਾਇਆ' —ਭਾਵ ਪਾਪ ਤੋਂ ਪਵਿੱਤਰ ਰਹਿਣ ਕਰਕੇ, ਜੋ ਸਰੀਰ ਨੂੰ ਪਾਪ ਤੋਂ ਪਵਿੱਤਰ ਰੱਖਦਾ ਹੈ, ਉਹ ਆਪਣੇ ਆਪ ਨੂੰ ਜਿੱਤਦਾ ਹੈ ਤੇ ਲੋਕਾਂ ਦਾ ਪ੍ਰਿਅ ਵੀ ਬਣਦਾ ਹੈ ਤੇ ਲੋਕਾਂ ਨੂੰ ਵੀ ਜਿੱਤਦਾ ਹੈ।

੬) ਛੇਵੀਂ ਗੱਲ, ਮਨ ਨੂੰ ਉਹ ਜਿੱਤਦਾ ਹੈ, ਜੋ 'ਪਰਤੀਤਿ'—ਲੋਕ-ਵਿਸ਼ਵਾਸ, ਪ੍ਰਭੂ-ਵਿਸ਼ਵਾਸ, ਸੱਚ-ਵਿਸ਼ਵਾਸ, ਮਾਨਵ-ਸੇਵਾ ਦੇ ਵਿਸ਼ਵਾਸ ਵਿਚ ਜੀਂਦਾ ਹੈ ।

੭) ਮਨ ਜੀਤੈ ਦੀ ਸੱਤਵੀਂ ਗੱਲ ਦੱਸਦਿਆਂ, ਗੁਰੂ ਬਾਬਾ ਜੀ ਨੇ ਪਹਿਲੀਆਂ ਛੇ ਗੱਲਾਂ ਦਾ ਸਾਰ ਹੀ ਦੇ ਦਿੱਤਾ ਹੈ, ਸਤਵੀਂ ਗੱਲ ਹੈ 'ਆਈ ਪੰਥੀ ਸਗਲ ਜਮਾਤੀ ।' ਸਾਰੀ ਮਨੁੱਖਤਾ ਨੂੰ ਆਪਣਾ ਜਮਾਤੀ, ਆਪਣਾ ਸਾਥੀ, ਆਪਣਾ ਹਮਰਾਹ ਮੰਨਦਾ ਹੈ । ਜਿਸ ਨੇ ਮਨ ਨੂੰ ਜਿੱਤਿਆ ਹੈ, ਉਸ ਨੇ ਆਪਣਾ ਆਪ ਸਗਲ ਜਮਾਤੀ ਲਈ ਹਲੂਲ ਕਰ ਦਿਤਾ ਹੈ । ਉਹ ਆਪਣਾ ਆਪ ਮਨੁੱਖਤਾ ਤੋਂ ਕੁਰਬਾਨ ਕਰ ਦਿੰਦਾ ਹੈ । ਪਰ ਸਾਰੀ ਮਨੁੱਖਤਾ ਨੂੰ ਆਪਣਾ ਜਮਾਤੀ, ਸਾਥੀ, ਭਰਾ, ਪਿਆਰਾ, ਉਹ ਹੀ ਮੰਨਦਾ ਹੈ ਜੋ ਕੇਵਲ ਸਾਰੀ ਮਨੁੱਖਤਾ ਦੇ ਪਿਤਾ ਪ੍ਰਮਾਤਮਾ ਨੂੰ ਆਦੇਸ਼ ਕਰਦਾ ਹੈ । ਜੋ ਗੁਰੂ ਬਾਬੇ ਨਾਲ ਗਾਉਂਦਾ ਹੈ :

ਆਦੇਸੁ ਤਿਸੈ ਆਦੇਸੁ ॥
ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ ॥ (ਜਪੁਜੀ ਸਾਹਿਬ)

੮) ਮਨ ਨੂੰ ਜਿੱਤਣ ਵਾਲਾ ਮਾਨਵ ਸੇਵਾ ਵਿਚ ਲੱਗਦਾ ਹੈ, ਮਨੁੱਖੀ ਭਲੇ ਲਈ ਆਪਣਾ ਆਪ ਤਿਆਗਦਾ ਹੈ । ਇਹ ਤਦ ਹੀ ਸੰਭਵ ਹੈ, ਗੁਰੂ ਬਾਬਾ ਦੱਸਦਾ ਹੈ—ਜੇ ਕੋਈ ਘਟ-ਘਟ ਵਿਚ ਪ੍ਰਭੂ-ਨਾਦ ਵਜਦਾ ਸੁਣਦਾ ਹੋਵੇ, ਜੇ ਕੋਈ ਮਨ ਨੂੰ 'ਨਾਥੁ ਨਾਥੀ' ਸਮਝਦਾ ਹੋਵੇ, ਜੇ ਕੋਈ 'ਆਸਣੁ ਲੋਇ ਲੋਇ ਭੰਡਾਰ' ਦੇਖਦਾ ਹੋਵੇ ।

ਬਾਬਾ ਨਾਨਕ ਨੇ ਮਨ ਜਿੱਤਿਆ ਤੇ ਮਾਨਵ-ਸੇਵਾ ਵਿਚ ਲੱਗ ਪਇਆ । ਉਸ ਨੇ ਇਤਨੀ ਸੇਵਾ ਕੀਤੀ ਕਿ ਉਸ ਨੇ ਮਾਨਵਤਾ ਨੂੰ ਜਿੱਤ ਲਇਆ । ਮਾਨਵਤਾ ਨੇ ਪਿਆਰ ਕੀਤਾ, ਮਾਨਵਤਾ ਨੇ ਉਸ ਦੇ ਵਿਚਾਰ ਮੰਨੇ ਮਾਨਵਤਾ ਨੇ ਉਸ ਦੇ ਸਿਧਾਂਤ ਅਪਣਾਏ; ਮਾਨਵਤਾ ਉਸ ਦੇ ਰਾਹ ਤੇ ਤੁਰੀ, ਉਸ ਦੇ ਪਿਛੇ ਲੱਗੀ, ਇਹ 'ਜਗੁ ਜੀਤੇ' ਹੈ ।

੧) ਬਾਬਾ ਪਾਠਸ਼ਾਲਾ, ਮਦਰੱਸੇ ਗਇਆ ਅਤੇ ਪੁੱਛਿਆ ਕਿ ਅਸਲ ਵਿਦਿਆ ਕਿਹੜੀ ਹੈ, ਜਿਸ ਦੁਆਰਾ ਸਚਾਈ ਦਾ ਪਤਾ ਲੱਗਦਾ ਹੈ, ਜੀਵਨ-ਜਾਚ ਆਉਂਦੀ ਹੈ ਤੇ ਮਨੁੱਖ ਪ੍ਰਭੂ-ਦਰਸ਼ਨ ਵਿਚ ਸੁਰਖਰੂ ਹੁੰਦਾ ਹੈ । ਗੁਰੂ ਬਾਬੇ ਨੇ ਆਪ ਦੱਸਿਆ ਕਿ ਅਸਲ ਵਿਦਿਆ ਇਹ ਹੈ ਅਤੇ ਸਾਰੀ ਮਨੁੱਖਤਾ ਨੇ ਉਹਨਾਂ ਦੇ ਵਿਚਾਰਾਂ ਨੂੰ ਤਸਲੀਮ ਕੀਤਾ । ਇਹ ਦਿਗ-ਵਿਜੈ ਹੈ । ਬਾਬੇ ਅਨੁਸਾਰ ਪੜ੍ਹਨ ਯੋਗ ਇਹ ਹੈ :

(ੳ) ਸਸੈ ਸੋਇ ਸ੍ਰਿਸਟਿ ਜਿਨਿ ਸਾਜੀ ਸਭਨਾ ਸਾਹਿਬੁ ਏਕੁ ਭਇਆ ॥
ਸੇਵਤ ਰਹੇ ਚਿਤੁ ਜਿਨ੍ ਕਾ ਲਾਗਾ ॥ ਆਇਆ ਤਿਨ੍ ਕਾ ਸਫਲੁ ਭਇਆ ॥ ੧ ॥ (ਪੰਨਾ ੪੩੨)

(ਅ) ਦਦੈ ਦੋਸੁ ਨ ਦੇਊ ਕਿਸੈ ਦੋਸੁ ਕਰੰਮਾ ਆਪਣਿਆ ॥
ਜੋ ਮੈ ਕੀਆ ਸੋ ਮੈ ਪਾਇਆ ਦੋਸੁ ਨ ਦੀਜੈ ਅਵਰ ਜਨਾ ॥ ੨੧ ॥ (੪੩੩)

੨) ਗੁਰੂ ਬਾਬੇ ਨੇ ਭੁੱਖੇ ਸਾਧ ਦੇਖੇ, ਪਿਤਾ ਵਲੋਂ ਵਪਾਰ ਲਈ ਮਿਲੇ ੨੦ ਰੁਪਏ ਉਹਨਾਂ ਨੂੰ ਖਵਾ ਦਿਤੇ । ਆਪ ਚਪੇੜਾਂ ਖਾ ਲਈਆਂ । ਬੱਸ, ਇਹੋ ਜੱਗ ਨੂੰ ਜਿੱਤਣ ਦੀ ਵਿਧੀ ਹੈ ।

੩) ਬਾਬੇ ਨੇ ਕਹਿਆ, ਮੈਨੂੰ ਜਨੇਊ ਪਾ ਦਿਓ, ਜਿਹੜਾ ਸਦਾ ਮੇਰੇ ਅੰਗ-ਸੰਗ ਰਹੇ ਤੇ ਜਿਸ ਦਾ ਰੂਪ ਇਹ ਹੋਵੇ :

ਦਇਆ ਕਪਾਹ ਸੰਤੋਖੁ ਸੂਤੁ ਜਤੁ ਗੰਢੀ ਸਤੁ ਵਟੁ ॥
ਏਹੁ ਜਨੇਊ ਜੀਅ ਕਾ ਹਈ ਤ ਪਾਡੇ ਘਤੁ ॥
ਨਾ ਏਹੁ ਤੁਟੈ ਨ ਮਲੁ ਲਗੈ ਨਾ ਏਹੁ ਜਲੈ ਨ ਜਾਇ ॥
ਧੰਨੁ ਸੁ ਮਾਣਸ ਨਾਨਕਾ ਜੋ ਗਲਿ ਚਲੇ ਪਾਇ ॥ (ਪੰਨਾ ੪੭੧)
ਲੋਕਾਂ ਨੇ ਇਹ ਮੰਨ ਲਇਆ। ਬਾਬੇ ਨੇ ਮਨੁੱਖਤਾ ਜਿੱਤ ਲਈ।

ਬਾਬਾ ਇਵੇਂ ਹੀ ਕਈ ਕੀਮਤਾਂ ਦੇ ਰਸਮਾਂ ਦਾ ਸੁਮੇਲ ਕਰਦਾ ਗਇਆ ਤੇ ਜੁਗ ਪਰੀਵਰਤਨ ਕਰਦਾ ਗਇਆ। ਉਸ ਨੇ ਨਵਾਂ ਧਰਮ ਦੇ ਦਿਤਾ.......

ਬਾਬੇ ਨੇ ਸਲੋਕ ਗਾਇਆ :

(ੳ) ਸਭੋ ਸੂਤਕੁ ਭਰਮੁ ਹੈ ਦੂਜੈ ਲਗੈ ਜਾਇ ॥
ਜੰਮਣੁ ਮਰਣਾ ਹੁਕਮੁ ਹੈ ਭਾਣੈ ਆਵੈ ਜਾਇ ॥
ਖਾਣਾ ਪੀਣਾ ਪਵਿਤ੍ਰੁ ਹੈ ਦਿਤੋਨੁ ਰਿਜਕੁ ਸੰਬਾਹਿ ॥ (ਪੰਨਾ ੪੭੨)
(ਅ) ਨਾਨਕ ਭੰਡੈ ਬਾਹਰਾ ਏਕੋ ਸਚਾ ਸੋਇ ॥ (ਪੰਨਾ ੪੭੩)
ਤੇ ਬਾਬੇ ਨੇ ਇਸਤ੍ਰੀ-ਜਾਤੀ ਦੀ ਕਲਿਆਨ ਕਰ ਦਿੱਤੀ।

੪) ਸੱਜਣ ਠੱਗ ਨੇ ਲੋਕਾਂ ਨੂੰ ਮਾਰ ਖਾਧਾ ਸੀ। ਲੋਕਾਈ ਦੀ ਕਲਿਆਣ ਲਈ ਬਾਬਾ ਆਪਣੀ ਜਾਨ ਖਤਰੇ ਵਿਚ ਪਾ ਕੇ, ਉਸ ਠੱਗ ਦੇ ਘਰ ਹੀ ਜਾ ਰਾਤ ਕੱਟਦਾ ਹੈ, ਪਰ ਜਿੱਤ ਉਸ ਦੀ ਹੋਣੀ ਸੀ, ਸੱਚ ਉਸ ਪਾਸ ਹੈ ਤੇ ਆਪਣਾ ਆਪ, ਆਪਣਾ ਮਨ ਉਸ ਨੇ ਜਿੱਤਿਆ ਹੋਇਆ ਸੀ ਉਸ ਦੇ ਇਕ ਅਲਾਪ ਨਾਲ ਹੀ ਸੱਜਣ ਨੂੰ ਠੱਗੀ ਭੁੱਲ ਗਈ— ਬਾਬੇ ਦਾ ਅਲਾਪ ਸੀ :

ਉਜਲੁ ਕੈਹਾ ਚਿਲਕਣਾ ਘੋਟਿਮ ਕਾਲੜੀ ਮਸੁ ॥
ਧੋਤਿਆ ਜੂਠਿ ਨ ਉਤਰੈ ਜੇ ਸਉ ਧੋਵਾ ਤਿਸੁ ॥ ੧ ॥
ਸਜਣ ਸੇਈ ਨਾਲਿ ਮੈ ਚਲਦਿਆ ਨਾਲਿ ਚਲੰਨ੍ਹਿ ॥
ਜਿਥੈ ਲੇਖਾ ਮੰਗੀਐ ਤਿਥੈ ਖੜੇ ਦਿਸੰਨਿ ॥ (ਪੰਨਾ ੭੨੯)

ਸੱਜਣ ਇਹ ਬੋਲ ਸੁਣ ਕੇ ਡਿੱਗ ਪਇਆ। ਭਲਾ ਮਨੁੱਖ ਬਣਿਆ। ਕਿੰਨੀ ਮਨੁੱਖਤਾ ਕਤਲ ਹੋਣ ਤੇ ਲੁਟੇ ਜਾਣ ਤੋਂ ਬਚੀ! ਬਾਬੇ ਦੇ ਕ੍ਰਿਸ਼ਮੇ ਨੇ ਜਗਤ ਨੂੰ ਜਿੱਤ ਲਇਆ।

੫) ਬਾਬਾ ਹਰਦੁਆਰ ਦੇ ਮੇਲੇ 'ਤੇ ਪੁੱਜਾ। ਲੋਕਾਂ ਨੂੰ ਅਗਿਆਨਤਾ ਵਿੱਚੋਂ ਕਢਿਆ ਤੇ ਦੱਸਿਆ ਕਿ ਸਾਡੀ ਕਲਿਆਣ ਖੇਤਾਂ ਨੂੰ ਪਾਣੀ ਦੇਣ ਵਿਚ ਹੈ, ਮਿਹਨਤ ਕਰਕੇ ਫਸਲ ਪੈਦਾ ਕਰਨ ਵਿਚ ਹੈ, ਸੋਚ ਕੇ ਰਸਮਾਂ ਨੂੰ ਪਰਖਣ ਵਿਚ ਹੈ। ਲੋਕ ਹੈਰਾਨ ਹੋਏ, ਲੋਕ ਬਾਬੇ ਦੀ ਗੱਲ ਮੰਨ ਟੁਰੇ।

ਪਰ ਬਾਬੇ ਨੇ ਇਹ ਨਾਟਕ ਆਪਣੀ ਜਾਨ ਦਾ ਖਤਰਾ ਮੁੱਲ ਲੈ ਕੇ ਖੇਡਿਆ। ਇਵੇਂ ਹੀ ਉਸ ਨੇ ਕੁਰਕੁਸ਼ੇਤਰ ਦੇ ਮੇਲੇ ਵਿਚ ਮਾਸ-ਚਰਚਾ ਕਰਕੇ ਦੱਸਿਆ ਕਿ ਸੱਚ, ਧਰਮ ਨਿਆਂ ਲਈ ਹਿੰਸਾ-ਅਹਿੰਸਾ ਦੀ ਬਹਿਸ ਨਿਰਮੂਲ ਹੈ। ਮਾਸ ਹਿੰਸਾ ਦਾ ਸੂਚਕ ਹੈ, ਪਰ ਧਰਮ ਨਿਆਂ ਲਈ ਜੇ ਹਿੰਸਾ ਕਰਨੀ ਪਵੇ ਤੇ ਹਰਜ ਨਹੀਂ ਹੈ। ਕੁਰਕੁਸ਼ੇਤਰ ਵਿਚੋਂ ਹੀ ਕ੍ਰਿਸ਼ਨ ਜੀ ਨੇ ਗੀਤਾ ਦੇ ਗਾਇਨ ਦੁਆਰਾ ਇਹੋ ਉਪਦੇਸ਼ ਦਿੱਤਾ ਸੀ।

੬) ਬਾਬਾ ਸਾਰਾ ਜੀਵਨ ਵੰਗਾਰਦਾ ਰਿਹਾ ਕਿ ਪ੍ਰਭੂ-ਪ੍ਰੇਮ ਸਿਰ ਤਲੀ 'ਤੇ ਰੱਖ ਕੇ ਮਨੁੱਖਤਾ ਦੀ ਸੇਵਾ ਹੈ। ਪ੍ਰਭੂ-ਪ੍ਰੇਮ ਮਨੁੱਖਤਾ ਨੂੰ ਐਸੀਆਂ ਬੇਬਸੀਆਂ ਤੋਂ ਕੱਢਣਾ ਹੈ ਜਿਥੇ ਡਰ, ਧੱਕੇ ਕਰਕੇ ਉਹ ਆਪਣੇ ਧਰਮ, ਸਭਿਆਚਾਰ ਨੂੰ ਤਿਆਗਣ 'ਤੇ ਮਜਬੂਰ ਹੋ ਗਏ ਸਨ।

(ੳ) ਗਊ ਬਿਰਾਹਮਣ ਕਉ ਕਰੁ ਲਾਵਹੁ ਗੋਬਰਿ ਤਰਣੁ ਨ ਜਾਈ ॥
ਧੋਤੀ ਟਿਕਾ ਤੈ ਜਪਮਾਲੀ ਧਾਨੁ ਮਲੇਛਾਂ ਖਾਈ ॥
ਅੰਤਰਿ ਪੂਜਾ ਪੜਹਿ ਕਤੇਬਾ ਸੰਜਮੁ ਤੁਰਕਾ ਭਾਈ ॥ (ਪੰਨਾ ੪੭੧)

(ਅ) ਨੀਲ ਵਸਤ੍ਰ ਪਹਿਰਿ ਹੋਵਹਿ ਪਰਵਾਣੁ ॥
ਮਲੇਛ ਧਾਨੁ ਲੇ ਪੂਜਹਿ ਪੁਰਾਣੁ ॥
ਅਭਾਖਿਆ ਕਾ ਕੁਠਾ ਬਕਰਾ ਖਾਣਾ ॥ (ਪੰਨਾ ੪੭੨)

੭) ਗੁਰੂ ਬਾਬਾ ਜਾਦੂਗਰਾਂ ਨੂੰ ਜਾ ਮਿਲਿਆ, ਉਹਨਾਂ ਨੂੰ ਸਹੀ-ਜਾਦੂ ਸਿਖਾਇਆ। ਉਹ ਜਾਦੂ ਇਹ ਸੀ :

ਇਆਨੜੀਏ ਮਾਨੜਾ ਕਾਇ ਕਰੇਹਿ ॥
ਆਪਨੜੈ ਘਰਿ ਹਰਿ ਰੰਗੋ ਕੀ ਨ ਮਾਣੇਹਿ ॥
ਸਹੁ ਨੇੜੈ ਧਨ ਕੰਮਲੀਏ ਬਾਹਰੁ ਕਿਆ ਢੂਢੇਹਿ ॥
ਭੈ ਕੀਆ ਦੇਹਿ ਸਲਾਈਆ ਨੈਣੀ ਭਾਵ ਕਾ ਕਰਿ ਸੀਗਾਰੋ ॥
ਤਾ ਸੋਹਾਗਣਿ ਜਾਣੀਐ ਲਾਗੀ ਜਾ ਸਹੁ ਧਰੇ ਪਿਆਰੋ ॥ (ਪੰਨਾ ੭੨੨)

ਰਾਕਸ਼ਾਂ ਨੂੰ ਵੀ ਮਨੁੱਖਤਾ ਦੇ ਭਲੇ ਲਈ ਸੋਧਿਆ।

੮) ਮਨੁੱਖਤਾ ਦੀ ਕਲਿਆਨ ਲਈ ਜਾ ਸੁਮੇਰ 'ਤੇ ਚੜ੍ਹੇ ਤੇ ਸਿੱਧਾਂ-ਜੋਗੀਆਂ ਨੂੰ ਵੰਗਾਰਿਆ ਕਿ 'ਸਿਧ ਛਪਿ ਬੈਠੇ ਪਰਬਤੀ ਕਉਣ ਜਗਤਿ ਕਉ ਪਾਰਿ ਉਤਾਰਾ।' ਸਿੱਧਾਂ ਨੂੰ ਕਹਿਆ ਕਿ ਆਓ, ਰਲ ਕੇ ਲੋਕ ਨਿਸਤਾਰੇ ਦਾ ਕੰਮ ਕਰੀਏ। 'ਬਾਬੇ ਆਖਿਆ ਨਾਥ ਜੀ ! ਸਚੁ ਚੰਦ੍ਰਮਾ ਕੂੜੁ ਅੰਧਾਰਾ। ਕੂੜੁ ਅਮਾਵਸਿ ਵਰਤਿਆ ਹਉ ਭਾਲਣਿ ਚੜ੍ਹਿਆ ਸੰਸਾਰਾ।' ਸਿਧਾਂ ਨੂੰ ਹੀ ਤੇ ਕਹਿ ਰਹੇ ਹਨ ਕਿ ਤੁਸੀਂ 'ਮਨ ਨੂੰ ਜਿੱਤ ਕੇ ਜਗ ਨੂੰ ਜਿਤੋਂ'।

੯) ਗੁਰੂ ਬਾਬਾ ਮੱਕੇ, ਮਦੀਨਾ ਤੇ ਬਗਦਾਦ ਪੁੱਜੇ। ਕਈ ਨਾਟਕ ਖੇਡੇ ਜਿਹਨਾਂ ਵਿਚ ਬੜਾ ਖ਼ਤਰਾ ਸੀ। ਉਥੇ ਪੁੱਜਣਾ ਵੀ ਬੜਾ ਕਠਨ ਸੀ—ਸੱਚੀ ਨਿਮਾਜ਼ ਦੱਸੀ, ਸੱਚੀ ਮੁਸਲਮਾਨੀ ਦੱਸੀ, ਸੱਚੀ ਮਸੀਤ ਦੱਸੀ, ਇਸਲਾਮੀ ਦੁਨੀਆਂ ਨੇ ਸੱਚਾਈ ਨੂੰ ਸੁਣਿਆ ਤੇ ਮੰਨਿਆ।

ਬਾਬਾ ਪੀਰ ਤੇ ਫ਼ਕੀਰ ਹੋਇਆ। ਬਾਬੇ ਨੇ ਕਿਹਾ :

ਪੰਜਿ ਨਿਵਾਜਾ ਵਖਤ ਪੰਜਿ ਪੰਜਾ ਪੰਜੇ ਨਾਉ ॥
ਪਹਿਲਾ ਸਚੁ ਹਲਾਲ ਦੁਇ ਤੀਜਾ ਖੈਰ ਖੁਦਾਇ ॥
ਚਉਥੀ ਨੀਅਤਿ ਰਾਸਿ ਮਨੁ, ਪੰਜਵੀ ਸਿਫਤਿ ਸੁਨਾਇ ॥
ਕਰਣੀ ਕਲਮਾ ਆਖਿ ਕੈ ਤਾ ਮੁਸਲਮਾਣੁ ਸਦਾਇ ॥ (ਪੰਨਾ ੧੪੧)

ਬਾਬਾ ਫਿਰ ਬੋਲਿਆ :

ਮਿਹਰ ਮਸੀਤਿ, ਸਿਦਕੁ ਮੁਸਲਾ; ਹਕੁ ਹਲਾਲੁ ਕੁਰਾਣੁ ॥
ਸਰਮ ਸੁੰਨਤਿ, ਸੀਲੁ ਰੋਜਾ, ਹੋਹੁ ਮੁਸਲਮਾਣੁ ॥
ਕਰਣੀ ਕਾਬਾ, ਸਚੁ ਪੀਰੁ ਕਲਮਾ ਕਰਮ ਨਿਵਾਜ ॥
ਤਸਬੀ ਸਾ ਤਿਸੁ ਭਾਵਸੀ ਨਾਨਕ ਰਖੈ ਲਾਜ ॥ (ਪੰਨਾ ੧੪੦)

੧੦) ਬਾਬਰ ਨੇ ਪਾਪ ਦੀ ਜੰਞ ਲੈ ਕੇ ਭਾਰਤ 'ਤੇ ਹੱਲਾ ਕੀਤਾ, ਬੜਾ ਧੱਕਾ ਕੀਤਾ, ਜ਼ੁਲਮ ਹੋਇਆ। ਬਾਬਾ ਜ਼ਾਲਮ ਦੇ ਸਾਹਮਣੇ ਡੱਟ ਖੜੋਤਾ, ਮਜ਼ਲੂਮ ਭਾਰਤ ਦੀ ਆਵਾਜ਼ ਬਣ ਕੇ ਸੱਚ ਸੁਨਾਣ ਲੱਗਾ। ਉਸ ਵੇਲੇ ਬਾਬਾ ਮਜ਼ਲੂਮਾਂ ਦਾ ਪ੍ਰਤੀਨਿਧ ਸੀ ਤੇ ਖ਼ੂਨ ਦੇ ਸੋਹਿਲੇ ਗਾ ਰਿਹਾ ਸੀ। ਮਜ਼ਲੂਮਾਂ ਵਿੱਚ ਹਿੰਦੂ-ਮੁਸਲਮ ਸਭ ਸਨ। ਬਾਬੇ ਦੀ ਆਵਾਜ ਵਿਚ ਸਿੰਘ ਦੀ ਗਰਜ ਸੀ :

ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ ॥
ਪਾਪ ਕੀ ਜੰਞ ਲੈ ਕਾਬਲਹੁ ਧਾਇਆ ਜੋਰੀ ਮੰਗੈ ਦਾਨੁ ਵੇ ਲਾਲੋ ॥
ਸਰਮੁ ਧਰਮੁ ਦੁਇ ਛਪਿ ਖਲੋਏ ਕੂੜੁ ਫਿਰੈ ਪਰਧਾਨੁ ਵੇ ਲਾਲੋ ॥ (ਪੰਨਾ ੭੨੨)

ਇਹ ਵਿਚਾਰਾਂ, ਸਿਧਾਂਤਾਂ ਪਿਆਰਾਂ ਨਾਲ ਬਾਬੇ ਨੇ ਸਾਰੀ ਮਨੁੱਖਤਾ ਦਾ ਦਿਲ ਜਿੱਤ ਲਇਆ, ਇਹ ਜਗਤ ਨੂੰ ਜਿਤਨਾ ਸੀ ਪਰ ਇਸ ਲਈ ਉਸ ਨੂੰ ਆਪਨਾ ਸੁਖ ਤਿਆਗ ਕੇ ਰੇਤ, ਅੱਕ ਦਾ ਆਹਾਰ ਕਰਨਾ ਪਇਆ ਰੋੜਾਂ ਦੀ ਵਿਛਾਈ 'ਤੇ ਸੌਣਾ ਪਇਆ, ਭਾਰੀ ਤਪੱਸਿਆ ਕਰਨੀ ਪਈ। ਇਹੋ ਆਪਨਾ ਆਪ ਗਵਾਨਾ ਜਾਂ ਮਨ ਦਾ ਜਿੱਤਨਾ ਸੀ। ਫਿਰ ਬਾਬਾ ਕਰਤਾਰਪੁਰ ਆ ਕੇ ਅਸਥਿਤ ਹੋ ਗਇਆ। ਹਿੰਦੂ-ਮੁਸਲਮਾਨ ਉਸ ਪਾਸ ਢੁਕਣ ਲੱਗੇ। ਉਸ ਦੇ ਜੋਤੀ-ਜੋਤਿ ਸਮਾਣ ਤੀਕ ਦੋਵੇਂ ਧਿਰਾਂ, ਸਾਰੀ ਮਨੁੱਖਤਾ ਉਸ ਦੀ ਮੁਰੀਦ ਸੀ। ਬਾਬਾ ਗੁਰੂ ਸੀ, ਬਾਬਾ ਪੀਰ ਸੀ। ਇਸ ਬਾਬੇ ਦੀ ਦਿਗ-ਵਿਜੈ ਸੀ।

ਫਿਰ ਭਾਈ ਲਹਿਣੇ ਨੇ ਆਪਨਾ ਮਨ ਜਿੱਤਿਆ, ਆਪਨਾ ਸਭ ਕੁਝ ਛੱਡਿਆ ਉਹ ਬਾਬੇ ਦੀ ਸੇਵਾ ਵਿਚ ਹੋ ਗਇਆ ਉਸ ਨੇ ਬਾਬੇ ਨੂੰ ਜਿੱਤਿਆ, ਬਾਬੇ ਦਾ ਪਿਆਰ ਜਿੱਤਿਆ। ਬਾਬੇ ਨੇ ਮਨੁੱਖਤਾ ਦਾ ਭਾਰ ਉਸ ਦੇ ਮੋਢਿਆਂ 'ਤੇ ਰੱਖ ਦਿੱਤਾ। ਭਾਈ ਲਹਿਣਾ ਅੰਗਦ ਬਣ ਗਿਆ ਤੇ ਆਪਣਾ ਆਪ ਮਾਨਵ ਸੇਵਾ ਵਿਚ ਲਗਾ ਦਿੱਤਾ। ਫਿਰ ਜੋਤਿ ਤੋਂ ਜੋਤਿ ਜਗਣ ਲੱਗੀ ਤੇ ਅੱਠ ਅੰਗਦ ਹੋਰ ਹੋਏ। ਉਨ੍ਹਾਂ ਨੇ ਸੇਵਾ ਕੀਤੀ ਗੁਰੂ ਦੀ, ਮਨੁੱਖਤਾ ਦੀ, ਰੱਬ ਦੀ ਸੇਵਾ ਕੀਤੀ ਅਤੇ ਜਗਤ ਨੂੰ ਜਿੱਤਿਆ। ਗੁਰੂ ਅਮਰਦਾਰ, ਗੁਰੂ ਰਾਮਦਾਸ ਨੇ ਸੇਵਾ ਕੀਤੀ, ਬਾਬੇ ਨਾਨਕ ਦਾ ਰੂਪ ਬਣੇ ਤੇ ਦਿਗ-ਵਿਜੈ ਪ੍ਰਾਪਤ ਕੀਤੀ। ਗੁਰੂ ਅਰਜਨ ਵੀ ਬਾਬੇ ਦਾ ਰੂਪ ਹੋਇਆ, ਮਾਨਵੀ ਧਰਮ ਦੀ ਆਜ਼ਾਦੀ ਲਈ ਆਪਨਾ ਬਲੀਦਾਨ ਦੇ ਦਿੱਤਾ ਤੇ ਸਾਰੀ ਮਨੁੱਖਤਾ ਨੂੰ ਰਿਣੀ ਬਣਾ ਕੇ ਜਿੱਤ ਲਇਆ। ਤਿਵੇਂ ਹੀ ਗੁਰੂ ਤੇਗ ਬਹਾਦਰ ਨੇ ਕੀਤਾ।

ਗੁਰੂ ਹਰਿਗੋਬਿੰਦ ਤੇ ਗੁਰੂ ਗੋਬਿੰਦ ਸਿੰਘ ਬਾਬੇ ਦਾ ਰੂਪ ਹੋਏ ਤੇ ਸੁਭ ਕਰਮਨ ਦੇ ਲਈ ਜ਼ੁਲਮ ਦੀਆਂ ਤਾਕਤਾਂ ਨਾਲ ਲੋਹਾ ਲੈ ਕੇ ਮਨੁੱਖੀ ਸੁਤੰਤਰਤਾ, ਗੈਰਤ, ਸਤਿਕਾਰ, ਧਰਮ ਦੀ ਵਿਜੈ ਕੀਤੀ। ਗੁਰੂ ਗੋਬਿੰਦ ਸਿੰਘ ਨੇ ਆਪਨਾ ਸਭ ਕੁਝ ਮਨੁੱਖਤਾ ਤੋਂ ਨਿਛਾਵਰ ਕੀਤਾ ਤੇ 'ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ' ਦਾ ਸ਼ਬਦ ਸਿਖਾਇਆ। ਸਭ ਗੁਰੂ ਬਾਬੇ ਦਾ ਰੂਪ ਸਨ। ਇਹ ਬਾਬਾ ਨਾਨਕ ਹੀ ਵਿਚਰ ਰਹਿਆ ਸੀ ਜਿਸ ਨੇ ਮਨ ਜਿੱਤ ਕੇ ਜਗ ਜਿੱਤਿਆ ਸੀ।

ਬਾਬਾ ਹੁਣ ਵੀ ਸਾਡੇ ਨਾਲ ਹੈ ਤੇ ਮਨੁੱਖਤਾ ਦਾ ਕਲਿਆਨ ਕਰ ਰਹਿਆ ਹੈ। ਉਸ ਦੀ ਵਿਜੈ ਸਦਾ ਸਥਿਰ ਹੈ। ਗੁਰੂ ਗ੍ਰੰਥ ਬਾਬੇ ਨਾਨਕ ਦਾ ਹਿਰਦਾ ਹੈ ਤੇ ਗੁਰੂ ਗ੍ਰੰਥ ਮਾਨਵ ਕਲਿਆਨ ਲਈ ਗਾਈ ਜਾ ਰਿਹਾ ਹੈ :

(ੳ) ਸਭ ਮਹਿ ਜੋਤਿ ਜੋਤਿ ਹੈ ਸੋਇ ॥
ਤਿਸ ਦੈ ਚਾਨਣਿ ਸਭ ਮਹਿ ਚਾਨਣੁ ਹੋਇ ॥ (ਪੰਨਾ ੧੩)

(ਅ) ਛਿਅ ਘਰ ਛਿਅ ਗੁਰ ਛਿਅ ਉਪਦੇਸ ॥
ਗੁਰੁ ਗੁਰੁ ਏਕੋ ਵੇਸ ਅਨੇਕ ॥ (ਪੰਨਾ ੧੨)

ਨਾਲ ਸੁਰ ਰਲ ਰਹੀ ਹੈ ਕਬੀਰ ਜੀ ਦੀ.......

(ੲ) ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ ॥
ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ ॥ (ਪੰਨਾ ੧੩੪੯)



# ਵਾਰ ਮਾਝ ਤੇ ਪਤ ਦੇ ਜੀਵਨ ਦਾ ਸਿਧਾਂਤ

ਗੁਰੂ ਨਾਨਕ ਸਾਹਿਬ ਜੀ ਦੀਆਂ ਰਚੀਆਂ ਤਿੰਨ ਵਾਰਾਂ ਵਿਚੋਂ 'ਵਾਰ ਆਸਾ' ਨੂੰ ਇਤਨੀ ਮਹਾਨਤਾ ਪ੍ਰਾਪਤ ਹੋ ਗਈ ਹੈ ਕਿ ਆਮ ਤੌਰ 'ਤੇ ਆਪ ਦੀਆਂ ਦੂਜੀਆਂ ਦੋ ਵਾਰਾਂ ਵਲ ਧਿਆਨ ਹੀ ਨਹੀਂ ਦਿੱਤਾ ਜਾਂਦਾ। 'ਵਾਰ ਆਸਾ' ਦੀ ਮਹਾਨਤਾ ਬਿਲਕੁਲ ਯੋਗ ਤੌਰ 'ਤੇ ਸਥਾਪਿਤ ਹੋਈ ਹੈ, ਪਰ ਬਾਕੀ ਦੀਆਂ ਵਾਰਾਂ ਵੀ ਆਪਣੀ ਥਾਂ ਆਪਣੇ ਵਿਸ਼ੇ-ਵਸਤੂ ਅਤੇ ਕਲਾਤਮਕ ਪੱਖ ਤੋਂ ਬੜਾ ਵਿਸ਼ੇਸ਼ ਦਰਜਾ ਰੱਖਦੀਆਂ ਹਨ। ਗੁਰੂ ਨਾਨਕ ਸਾਹਿਬ ਦੀਆਂ ਦੂਜੀਆਂ ਦੋ ਵਾਰਾਂ ਰਾਗ ਮਾਝ ਅਤੇ ਰਾਗ ਮਲਾਰ ਵਿਚ ਹਨ। ਇਸ ਸਮੇਂ ਅਸੀਂ 'ਵਾਰ ਮਾਝ' ਬਾਰੇ ਵਿਚਾਰ ਕਰਨ ਲੱਗੇ ਹਾਂ—'ਵਾਰ ਮਾਝ' ਵਿਚੋਂ ਇਸ਼ਾਰੇ ਪ੍ਰਾਪਤ ਹੁੰਦੇ ਹਨ ਕਿ ਇਹ ਵਾਰ ਗੁਰੂ ਨਾਨਕ ਦੇਵ ਜੀ ਨੇ ਵਿਸ਼ੇਸ਼ ਤੌਰ 'ਤੇ ਚੌਧਵੀਂ ਪੰਦਰਵੀਂ ਸਦੀ ਦੇ ਪੰਜਾਬ ਦੇ ਹਾਲਾਤ ਨੂੰ ਮੁੱਖ ਰੱਖ ਕੇ ਰਚੀ ਹੈ।

'ਵਾਰ ਮਾਝ' ਦੀ ਸਮੁੱਚੀ ਵਿਚਾਰਧਾਰਾ ਦੇ ਤਿੰਨ ਪੱਖ ਹਨ ਇਕ ਪੱਖ ਉਹ ਹੈ ਜਿਸ ਵਿਚ ਦੱਸਿਆ ਹੈ ਕਿ ਮਨੁੱਖ ਦੀ ਅਸਲ ਹੋਣੀ ਨੂੰ ਆਮ ਕਰਕੇ ਕਿਉਂ ਨਹੀਂ ਪ੍ਰਾਪਤ ਹੁੰਦਾ ਅਤੇ ਤੀਸਰਾ ਪੱਖ ਹੈ ਕਿ ਜਿਸ ਵਿਚ ਆਤਮਕ, ਧਾਰਮਿਕ, ਮਾਨਸਕ, ਸਦਾਚਾਰਕ ਸੰਕੇਤ ਹਨ, ਜਿਨ੍ਹਾਂ ਦੁਆਰਾ ਮਨੁੱਖ ਆਪਣੀ ਅਸਲੀ ਹੋਣੀ ਨੂੰ ਪ੍ਰਾਪਤ ਹੋ ਸਕਦਾ ਹੈ। ਇਹ ਦਰਸਾਏ-ਸੁਝਾਏ ਸਾਧਨ ਨਿਸਚੇ ਪੂਰਨ ਤੇ ਮੁਕੰਮਲ ਹਨ ਕਿਉਂਕਿ ਇਹ ਪ੍ਰਮਾਤਮਾ ਦੀ ਆਪਣੀ ਆਵਾਜ਼ ਹਨ, ਜੋ ਪੂਰਨ ਗੁਰੂ ਦੇ ਮਾਧਿਅਮ ਰਾਹੀਂ ਮਨੁੱਖਤਾ ਨੂੰ ਪੁੱਜ ਰਹੀ ਹੈ। 'ਵਾਰ ਮਾਝ' ਅਨੁਸਾਰ ਗੁਰੂ ਦੀ ਪਦਵੀ ਇਹ ਹੈ ਕਿ ਉਹ ਜੀਵਨ ਦਾਤਾ ਹੈ। ਜੀਵਨ-ਜੁਗਤੀ ਦਾ ਦਾਨ ਦੇਣ ਵਾਲਾ ਹੈ, ਉਹ ਸ਼ਾਂਤੀ ਦਾ ਪੁੰਜ ਹੈ ਅਤੇ ਸਾਰੇ ਸੰਸਾਰ ਵਿਚ ਨਿਰਮਲ ਜੋਤਿ ਦਾ ਦੀਪਕ ਹੈ ਉਹ ਅਮਰ ਪਦਾਰਥ ਨਾਮ ਦਾ ਮਾਲਕ ਹੈ ਤੇ ਜੀਵਨ ਨੂੰ ਸੁਖਦਾਈ ਬਨਾਣ ਵਾਲਾ ਹੈ।

ਗੁਰੁ ਦਾਤਾ, ਗੁਰੁ ਹਿਵੈ ਘਰੁ, ਗੁਰੁ ਦੀਪਕੁ ਤਿਹ ਲੋਇ ॥
ਅਮਰ ਪਦਾਰਥੁ ਨਾਨਕਾ ਮਨਿ ਮਾਨਿਐ ਸੁਖੁ ਹੋਇ ॥ (ਪੰਨਾ ੧੩੭)

ਸੋ 'ਵਾਰ ਮਾਝ' ਪੂਰੇ ਗੁਰੂ ਦੁਆਰਾ ਮਨੁੱਖੀ ਗਿਆਨ ਵਿਚ ਆਈ ਹੈ। ਇਸ ਵਾਰ ਦਾ ਪਹਿਲਾ ਪੱਖ ਇਹ ਹੈ ਕਿ ਮਨੁੱਖੀ ਹੋਣੀ ਉਸ ਦਾ ਜੀਵਨ ਸੱਚਮੁੱਚ ਭਰਪੂਰ ਖੇੜੇ ਵਾਲਾ, ਹਸਦਾ-ਰਸਦਾ ਤੇ ਸੁਰਖਰੂਈ ਦਾ ਜੀਵਨ ਹੋਵੇ, ਜਿਥੇ ਇਸ ਨੂੰ ਪਤ-ਇੱਜ਼ਤ ਪ੍ਰਾਪਤ ਹੋਵੇ ਅਤੇ ਪ੍ਰਭੂ-ਦਰਗਾਹ ਵਿਚ ਪਤ-ਇੱਜ਼ਤ ਮਿਲੇ। ਜੋ ਮਨੁੱਖ ਨੂੰ ਇਥੇ ਪਤ-ਇੱਜ਼ਤ ਪ੍ਰਾਪਤ ਨਹੀਂ ਅਤੇ ਦਰਗਾਹ ਵਿਚ ਸੁਰਖਰੂਈ ਨਹੀਂ ਮਿਲਦੀ ਤਾਂ ਜੀਵਨ ਨਿਸਫਲ ਹੈ ਅਤੇ ਖਾਣਾ, ਪਹਿਨਣਾ ਹਰਾਮ ਹੈ। 'ਸਭ ਹਰਾਮ ਜੇਤਾ ਕਿਛੁ ਖਾਇ' ਹੀ ਗੁਰੂ ਬਾਬੇ ਨੇ ਕਿਹਾ ਹੈ। ਵਾਰ ਮਾਝ ਵਿਚ ਬਾਬੇ ਦਾ ਸਲੋਕ ਹੈ :

ਸੋ ਜੀਵਿਆ ਜਿਸੁ ਮਨਿ ਵਸਿਆ ਸੋਇ ॥
ਨਾਨਕ ਅਵਰੁ ਨ ਜੀਵੈ ਕੋਇ ॥

ਜੇ ਜੀਵੈ ਪਤਿ ਲਥੀ ਜਾਇ ॥
ਸਭੁ ਹਰਾਮੁ ਜੇਤਾ ਕਿਛੁ ਖਾਇ ॥
ਰਾਜਿ ਰੰਗੁ ਮਾਲਿ ਰੰਗੁ ॥ ਰੰਗਿ ਰਤਾ ਨਚੈ ਨੰਗੁ ॥
ਨਾਨਕ ਠਗਿਆ ਮੁਠਾ ਜਾਇ ॥
ਵਿਣੁ ਨਾਵੈ ਪਤਿ ਗਇਆ ਗਵਾਇ ॥ (ਪੰਨਾ ੧੪੨)

'ਪਤਿ' ਦਾ ਜੀਵਨ ਆਦਰਸ਼ ਹੈ। ਗੁਲਾਮੀ ਵਿਚ ਪਤ ਦਾ ਜੀਵਨ ਨਹੀਂ ਹੋ ਸਕਦਾ, ਸੁਤੰਤ੍ਰਤਾ, ਧਰਮ, ਸਭਿਆਚਾਰ, ਬੋਲੀ, ਪਹਿਰਾਵਾ, ਅਣਖ, ਸ਼ਾਨ, ਮਾਣ ਗਵਾ ਕੇ ਪਤ ਕਿਥੇ ਹੈ ? ਪੰਜਾਬੀਆਂ ਦੀ ਉਸ ਵੇਲੇ ਇਹੋ ਦਸ਼ਾ ਸੀ—ਭਾਰਤੀਆਂ ਦੀ ਇਹੋ ਦਸ਼ਾ ਸੀ :

ਕਲਿ ਮਹਿ ਬੇਦੁ ਅਥਰਬਣੁ ਹੂਆ ਨਾਉ ਖੁਦਾਈ ਅਲਹੁ ਭਇਆ ॥
ਨੀਲ ਬਸਤ੍ਰ ਲੇ ਕਪੜੇ ਪਹਿਰੇ, ਤੁਰਕ ਪਠਾਣੀ ਅਮਲੁ ਕੀਆ ॥ (ਪੰਨਾ ੪੭੦)

ਆਤਮਕ, ਧਾਰਮਿਕ, ਸਭਿਆਚਾਰਕ ਤੇ ਰਾਜਸੀ ਮਾਣ ਗਵਾ ਕੇ ਪਤ ਕਿਥੇ ਸੀ ? ਗੁਰੂ ਬਾਬੇ ਨੇ ਪਤ ਦਾ ਜੀਵਨ ਜੀਣ ਲਈ ਵੰਗਾਰਿਆ ਅਤੇ ਇਸ ਪ੍ਰਾਪਤੀ ਬਿਨਾਂ 'ਸਭੁ ਹਰਾਮੁ ਜੇਤਾ ਕਿਛੁ ਖਾਇ' ਦੱਸਿਆ।

'ਵਾਰ ਮਾਝ' ਦਾ ਦੂਜਾ ਇਹ ਪੱਖ ਹੈ ਕਿ ਮਨੁੱਖ ਪਤ ਦਾ ਜੀਵਨ ਕਿਉਂ ਗਵਾ ਬੈਠਦਾ ਹੈ ? ਹੁਣੇ ਹੀ ਉਤੇ ਲਿਖੇ ਗਏ ਸਲੋਕ ਵਿਚ ਆਪ ਨੇ ਇਸ ਗਿਰਾਵਟ ਦਾ ਪ੍ਰਮੁੱਖ ਕਾਰਨ ਭੀ ਦੱਸਿਆ ਹੋਇਆ ਹੈ ਤੇ ਉਹ ਕਾਰਨ ਇਹ ਹੈ ਕਿ ਜੋ ਕੌਮ ਪ੍ਰਭੂ ਨੂੰ ਭੁਲਾ ਕੇ ਰਾਜ-ਰੰਗ, ਮਾਲ-ਰੰਗ, ਵਿਚ ਨੰਗੀ ਹੋ ਕੇ ਨੱਚਣ ਲੱਗ ਜਾਏ ਤੇ ਜੀਵਨ ਦੀਆਂ ਸਹੀ ਆਤਮਕ ਕੀਮਤਾਂ ਨੂੰ ਭੁਲ ਜਾਏ, ਉਹ ਪਤ ਦਾ ਜੀਵਨ ਗਵਾ ਬਹਿੰਦੀ ਹੈ। ਪ੍ਰਭੂ-ਯਾਦ ਪੰਜਾਬੀ ਭੁੱਲੇ ਤੇ ਮੁਸਲਮਾਨਾਂ ਦੇ ਪ੍ਰਾਧੀਨ ਹੋਏ, ਮੁਸਲਮਾਨ ਹਾਕਮ ਬਣੇ ਤੇ ਰਾਜ ਰੰਗ, ਮਾਲ-ਰੰਗ ਵਿਚ ਉਹ ਵੀ ਪ੍ਰਭੂ-ਯਾਦ ਗਵਾ ਗਏ ਤੇ ਨੰਗੇ ਹੋ ਗਏ। ਬਾਬੇ ਨੇ ਉਨ੍ਹਾਂ ਨੂੰ ਹੋਸ਼ ਵਿਚ ਆਉਣ ਲਈ ਕਿਹਾ ਹੈ :

ਪੰਜਿ ਨਿਵਾਜਾ, ਵਖਤ ਪੰਜਿ, ਪੰਜਾ ਪੰਜੇ ਨਾਉ ॥
ਪਹਿਲਾ ਸਚੁ, ਹਲਾਲ ਦੁਇ, ਤੀਜਾ ਖੈਰ ਖੁਦਾਇ ॥
ਚਉਥੀ ਨੀਅਤਿ ਰਾਸਿ ਮਨੁ, ਪੰਜਵੀ ਸਿਫਤਿ ਸਨਾਇ ॥
ਕਰਣੀ ਕਲਮਾ ਆਖਿ ਕੈ ਤਾ ਮੁਸਲਮਾਣੁ ਸਦਾਇ ॥
ਨਾਨਕ ਜੇਤੇ ਕੂੜਿਆਰ ਕੂੜੈ ਕੂੜੀ ਪਾਇ ॥ (ਪੰਨਾ ੧੪੧)

ਗੁਰੂ ਬਾਬੇ ਨੇ ਹਿੰਦੂ ਨੂੰ 'ਦਇਆ ਕਪਾਹ ਸੰਤੋਖ ਸੂਤ' ਦਾ ਜਨੇਊ ਪਾਉਣ ਲਈ ਕਿਹਾ ਅਤੇ ਮੁਸਲਮਾਨਾਂ ਨੂੰ ਮਿਹਰ ਦੀ ਮਸੀਤਿ ਵਿਚ ਅਤੇ ਸਿਦਕੁ ਦੇ ਮੁਸੱਲੇ ਉਪਰ ਬੈਠਣ ਦਾ ਉਪਦੇਸ਼ ਦਿੱਤਾ। ਦੋਹਾਂ ਨੂੰ ਨਿਰਦਇਤਾ ਤੋਂ ਹਟ ਕੇ ਪ੍ਰੇਮ ਦਾ ਜੀਵਨ ਜੀਣ ਲਈ, ਇਹ ਦਲੀਲਾਂ ਸਮਝਾਈਆਂ ਕਿ :

ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ ॥
ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ ॥
ਗਲੀ ਭਿਸਤਿ ਨ ਜਾਈਐ ਛੁਟੈ ਸਚੁ ਕਮਾਇ ॥
ਮਾਰਣ ਪਾਹਿ ਹਰਾਮ ਮਹਿ ਹੋਇ ਹਲਾਲੁ ਨ ਜਾਇ ॥
ਨਾਨਕ ਗਲੀ ਕੂੜੀਈ ਕੂੜੋ ਪਲੈ ਪਾਇ ॥ (ਪੰਨਾ ੧੪੧)

ਦਇਆ-ਪ੍ਰੇਮ ਨੂੰ ਪਿੱਠ ਦੇ ਕੇ ਮਨੁੱਖ, ਮਨੁੱਖ ਦਾ ਲਹੂ ਪੀਂਦਾ ਹੈ। ਇਹ ਘੋਰ ਅਧਰਮ ਹੈ ਤੇ ਇਹੋ ਮਨੁੱਖ ਨੂੰ ਆਪਣੀ ਸ਼ਾਂਤ, ਨਿਰਮਲ ਹੋਣੀ 'ਤੇ ਨਹੀਂ ਪੁੱਜਣ ਦਿੰਦਾ—

ਕੋਈ ਸ਼ਰ੍ਹਾ-ਸ਼ਰੀਅਤ ਲਹੂ ਪੀਣ ਵਾਲੇ ਦੀ ਸਹਾਇਤਾ ਨਹੀਂ ਕਰ ਸਕਦੀ :

ਜੇ ਰਤੁ ਲਗੈ ਕਪੜੈ ਜਾਮਾ ਹੋਇ ਪਲੀਤੁ ॥
ਜੋ ਰਤੁ ਪੀਵਹਿ ਮਾਣਸਾ ਤਿਨ ਕਿਉ ਨਿਰਮਲੁ ਚੀਤੁ ॥ (ਪੰਨਾ ੧੪੦)

ਮਨੁੱਖ ਪਤ ਦਾ ਜੀਵਨ ਕਿਉਂ ਗਵਾ ਬੈਠਦਾ ਹੈ, ਇਸ ਦੇ ਕੋ ਕਾਰਨ ਇਥੇ ਦੱਸੇ ਜਾ ਚੁੱਕੇ ਹਨ—ਪਹਿਲਾ ਕਾਰਨ ਐਸੋ-ਇਸ਼ਰਤ, ਰਾਗ-ਰੰਗ, ਮਾਲ-ਰੰਗ ਵਿਚ ਨੰਗਾ ਹੋ ਕੇ ਨੱਚਣਾ ਹੈ। ਦੂਜਾ ਕਾਰਨ 'ਮਨੁੱਖਾਂ ਦੀ ਰੱਤ ਪੀਣਾ' ਹੈ। ਗੁਰੂ ਬਾਬੇ ਨੇ ਤੀਜਾ ਕਾਰਨ ਬੇ-ਪਤੇ ਜੀਵਨ ਦਾ ਇਹ ਦੱਸਿਆ ਹੈ ਕਿ ਮਨੁੱਖ ਅਸਲ ਧਰਮ ਨੂੰ ਭੁਲ ਕੇ ਤੁਅੱਸਬੀ ਝਗੜਿਆਂ ਵਿਚ ਹੋ ਜਾਵੇ ਤੇ ਧਰਮ ਦੇ ਨਾਂ 'ਤੇ ਦੂਜੇ ਧਰਮ ਦੇ ਲੋਕਾਂ ਨਾਲ ਜੋਰ-ਜ਼ੁਲਮ ਕਰੇ। ਵਿਸ਼ੇਸ਼ ਕਰ ਕੇ ਹਾਕਮ—ਧਰਮ ਵਿਚ ਕਰਦੇ ਹਨ। ਅਸਲ ਧਰਮ ਤੇ ਬਦਫੈਲੀ ਜਾਂ ਬੁਰੇ ਕੰਮਾਂ ਤੋਂ ਬਚਣਾ ਹੈ, ਪਰ ਜੇ ਧਰਮ ਦੀ ਆੜ ਵਿਚ ਜ਼ੋਰ-ਜ਼ੁਲਮ ਤੇ ਬੁਰੇ ਕੰਮ ਕੀਤੇ ਜਾਣ ਅਤੇ ਧਰਮ ਦੇ ਨਾਂ 'ਤੇ ਲੜਾਈ ਕੀਤੀ ਜਾਏ, ਫਿਰ ਪਤ ਦਾ ਜੀਵਨ ਕਿਵੇਂ ਮਿਲ ਸਕਦਾ ਹੈ—ਬਾਬਾ ਜੀ ਨੇ ਕਹਿਆ :

ਬਦਫੈਲੀ ਗੈਬਾਨਾ ਖਸਮੁ ਨ ਜਾਣਈ ॥
ਸੋ ਕਹੀਐ ਦੇਵਾਨਾ ਆਪੁ ਨ ਪਛਾਣਈ ॥
ਕਲਹਿ ਬੁਰੀ ਸੰਸਾਰਿ ਵਾਦੇ ਖਪੀਐ ॥
ਵਿਣੁ ਨਾਵੈ ਵੇਕਾਰਿ ਭਰਮੇ ਪਚੀਐ ॥
ਰਾਹ ਦੋਵੈ ਇਕੁ ਜਾਣੈ ਸੋਈ ਸਿਝਸੀ ॥
ਕੁਫਰ ਗੋਅ ਕੁਫਰਾਣੈ ਪਇਆ ਦਝਸੀ ॥ (ਪੰਨਾ ੧੪੨)

ਹਿੰਦੂ ਮੁਸਲਮਾਨ ਦੋਵੇਂ ਧਰਮ ਅਸਲ ਵਿਚ ਇਕੋ ਹਨ। ਇਹ ਸਿਧਾਂਤ ਬਾਬਾ ਜੀ ਨੇ ਦਿਤਾ—ਅਸਲ ਧਰਮ ਬਦਫੈਲੀ ਅਤੇ ਕੁਫਰ ਤੋਂ ਬਚਣਾ ਹੈ ਅਤੇ ਸੱਚ ਨੂੰ ਪਛਾਣਨਾ ਹੈ, ਆਪਣੇ ਆਪ ਨੂੰ ਜਾਣਨਾ ਹੈ।

ਜੀਵਨ ਵਿਚ ਬੇ-ਪਤੀ ਦਾ ਚੌਥਾਂ ਕਾਰਨ ਗੁਰੂ ਬਾਬੇ ਨੇ 'ਵਾਰ ਮਾਝ' ਵਿਚ ਇਹ ਦੱਸਿਆ ਕਿ ਜ਼ਿੰਦਗੀ ਨੂੰ ਪਿੱਠ ਦੇ ਕੇ ਸੁਮੇਰ ਦੀਆਂ ਗੁਫਾਂ ਵਿਚ ਸਮਾਧੀਆਂ ਲਾਉਣਾ, ਉਲਟੇ ਲਟਕ ਕੇ ਤਪ ਕਰਨਾ, ਕਾਪੜੀਏ ਜਾਂ ਹੋਰ ਬਣ ਜਾਣਾ, ਨਿਰਾਰਥਕ ਹਨ। ਜ਼ਿੰਦਗੀ ਨਾਲ ਘੋਲ ਕਰਨਾ ਹੀ ਧਰਮ ਹੈ, ਘਰ ਦਾ ਤਿਆਗ ਅਧਰਮ ਹੈ, ਪਰ ਜ਼ਿੰਦਗੀ ਵਿਚ ਰਹਿੰਦਿਆਂ ਹੀ ਤਿਆਗੀ ਬਣਨਾ ਹੈ। ਜੀਵਨ ਜੀਂਦਿਆਂ ਉਚੀਆਂ ਕੀਮਤਾਂ ਨੂੰ ਯਾਦ ਰੱਖਣਾ ਹੈ, ਉਨ੍ਹਾਂ ਵਿਚ ਜੀਣਾ ਹੈ ਨਾਂ ਕਿ ਐਸ਼ੋ-ਇਸ਼ਰਤ ਵਿਚ ਖਚਤ ਹੋਣਾ ਹੈ। ਜੀਵਨ ਨਿਰਾਰਥ ਨਾ ਲੰਘ ਜਾਵੇ ਜਿਵੇਂ ਕਿ :

ਦਸ ਬਾਲਤਣਿ; ਬੀਸ ਰਵਣਿ, ਤੀਸਾ ਕਾ ਸੁੰਦਰੁ ਕਹਾਵੈ ॥
ਚਾਲੀਸੀ ਪੁਰੁ ਹੋਇ, ਪਚਾਸੀ ਪਗੁ ਖਿਸੈ, ਸਠੀ ਕੇ ਬੋਢੇਪਾ ਆਵੈ ॥
ਸਤਰਿ ਕਾ ਮਤਿਹੀਣੁ, ਅਸੀਹਾਂ ਕਾ ਵਿਉਹਾਰੁ ਨ ਪਾਵੈ ॥ (ਪੰਨਾ ੧੩੮)
ਸਗੋਂ ਉਨ੍ਹਾਂ ਗੱਲਾਂ ਲਈ ਜੀਵੇ ਜਿਨ੍ਹਾਂ ਨਾਲ ਪਤ ਬਣਦੀ ਹੈ ਅਤੇ
"ਕਲਿ ਕਾਤੀ, ਰਾਜੇ ਕਾਸਾਈ, ਧਰਮੁ ਪੰਖ ਕਰਿ ਉਡਰਿਆ ॥ (ਪੰਨਾ ੧੪੫)

ਕੂੜੁ ਅਮਾਵਸ ਸਚੁ ਚੰਦ੍ਰਮਾ"

ਦੀ ਦਸ਼ਾ ਨੂੰ ਬਦਲਣ ਲਈ ਸੱਚ ਦਾ ਘੋਲ ਘੁਲੇ।

ਵਾਰ ਮਾਝ ਦਾ ਤੀਜਾ ਪੱਖ ਇਹ ਹੈ ਕਿ 'ਪਤ ਵਾਲੇ ਜੀਵਨ' ਦੇ ਆਦਰਸ਼ 'ਤੇ ਕਿਵੇਂ ਪੁੱਜ ਸਕਦੇ ਹਾਂ ? ਗੁਰੂ ਬਾਬੇ ਨੇ 'ਸੱਚ' ਦਾ ਜੀਵਨ ਜੀਣ ਲਈ ਕਿਹਾ ਹੈ ਜੋ ਕਿ ਸੱਚੇ ਗੁਰੂ ਤੋਂ ਪਤਾ ਲਗਦਾ ਹੈ। ਸੱਚ ਨਾਲ ਹੀ ਪੱਤ ਬਣਦੀ ਹੈ। ਇਹੋ ਨਾਮ ਮਾਰਗ ਹੈ।

ਪੂਰੇ ਗੁਰ ਕੀ ਕਾਰ ਕਰਮਿ ਕਮਾਈਐ ॥
ਗੁਰਮਤੀ ਆਪੁ ਗਵਾਇ ਨਾਮੁ ਧਿਆਈਐ ॥
ਦੂਜੀ ਕਾਰੈ ਲਗਿ ਜਨਮੁ ਗਵਾਈਐ ॥
ਵਿਣੁ ਨਾਵੈ ਸਭ ਵਿਸੁ, ਪੈਝੈ ਖਾਈਐ ॥
ਸਚਾ ਸਬਦੁ ਸਾਲਾਹਿ ਸਚਿ ਸਮਾਈਐ ॥ (ਪੰਨਾ ੧੪੪)

ਇਹ ਗੁਰੂ ਦਾ ਰਸਤਾ ਹੈ। ਇਸ ਤੋਂ ਬਿਨਾਂ ਪੱਤ ਨਹੀਂ ਹੈ :

ਨਾਨਕ ਗੁਰ ਬਿਨੁ ਨਾਹਿ ਪਤਿ, ਪਤਿ ਵਿਣੁ ਪਾਰਿ ਨ ਪਾਇ ॥ (ਪੰਨਾ ੧੩੮)

ਸੱਚ ਦਾ ਜੀਵਨ ਜੀਣ ਲਈ ਹਉਮੈ, ਗਰਬੁ, ਲੋਭ ਤੋਂ ਬਚੇ, ਕੂੜੁ ਬੋਲਿ ਮੁਰਦਾਰ ਨਾ ਖਾਇ, ਮਾਣਸ ਰਤ ਨਾ ਪੀਵਹਿ, ਹੱਕ ਪਰਾਇਆ ਨਾ ਮਾਰੇ, ਕਲਾ ਤੇ ਵਾਦ ਤੋਂ ਬਚੇ, ਬਦਫੈਲੀ ਤੇ ਕੁਫ਼ਰਗੋਈ ਤੋਂ ਪਰਹੇਜ਼ ਕਰੇਜਾਤ-ਗਰਬ ਨੂੰ ਤਿਆਗੇ, ਲੂਣ ਹਰਾਮੀ ਨਾ ਹੋਵੇ, ਵਿਣਾਸ ਨਾ ਬੋਲੇ, ਹੰਸੁ ਹੇਤੁ ਲੋਭੁ ਕੋਪ ਵਿਚ ਨਾ ਪਵੇ, ਰਾਜ-ਮਦ ਵਿਚ ਕਸਾਈ ਨਾ ਬਣੇ, ਪ੍ਰਭੂ ਤੋਂ ਮੁਨਕਰ ਤੇ ਨਾ-ਸ਼ੁਕਰਾ ਨਾ ਹੋਵੇ ਤੇ ਸਦਾ ਆਪਣੇ ਆਪ ਨੂੰ ਪਰਖੇ ਤੇ ਪਛਾਣੇ। ਸੱਚ ਦਾ ਜੀਵਨ ਜੀਣ ਵਾਲੇ ਨੂੰ ਖਸਮ-ਪ੍ਰਭੂ ਪਤ-ਇਜ਼ਤ ਦਿੰਦਾ ਹੈ :

ਢਾਢੀ ਸਚੈ ਮਹਲਿ ਖਸਮਿ ਬੁਲਾਇਆ ॥
ਸਚੀ ਸਿਫਤਿ ਸਾਲਾਹ ਕਪੜਾ ਪਾਇਆ ॥
ਸਚਾ ਅੰਮ੍ਰਿਤ ਨਾਮੁ ਭੋਜਨੁ ਆਇਆ ॥
ਗੁਰਮਤੀ ਖਾਧਾ ਰਜਿ ਤਿਨਿ ਸੁਖੁ ਪਾਇਆ ॥ (ਪੰਨਾ ੧੫੦)

ਇਹ ਵਾਰ ਮਾਝ ਦਾ ਉਪਦੇਸ਼ ਹੈ।



# ਬਾਬਾ ਨਾਨਕ ਤੇ "ਪਾਪ ਕੀ ਜੰਞ" ਨੂੰ ਵੰਗਾਰ

ਪਾਪ ਕੀ ਜੰਞ ਲੈ ਕਾਬਲਹੁ ਧਾਇਆ ਜੋਰੀ ਮੰਗੈ ਦਾਨੁ ਵੇ ਲਾਲੋ ॥
ਸਰਮੁ ਧਰਮੁ ਦੁਇ ਛਪਿ ਖਲੋਏ ਕੂੜੁ ਫਿਰੈ ਪਰਧਾਨੁ ਵੇ ਲਾਲੋ ॥
ਕਾਜੀਆ ਬਾਮਣਾ ਕੀ ਗਲ ਥਕੀ ਅਗਦੁ ਪੜੈ ਸੈਤਾਨੁ ਵੇ ਲਾਲੋ ॥
ਮੁਸਲਮਾਨੀਆ ਪੜਹਿ ਕਤੇਬਾ ਕਸਟ ਮਹਿ ਕਰਹਿ ਖੁਦਾਇ ਵੇ ਲਾਲੋ ॥
ਜਾਤਿ ਸਨਾਤੀ ਹੋਰਿ ਹਿਦਵਾਣੀਆ ਏਹਿ ਭੀ ਲੇਖੈ ਲਾਇ ਵੇ ਲਾਲੋ ॥
ਖੂਨ ਕੇ ਸੋਹਿਲੇ ਗਾਵੀਅਹਿ ਨਾਨਕ ਰਤੁ ਕਾ ਕੁੰਗੂ ਪਾਇ ਵੇ ਲਾਲੋ ॥ ੧ ॥ (ਪੰਨਾ ੭੨੨)

ਜਦੋਂ ਬਾਬਰ ਜਬਰ-ਧੱਕੇ ਨਾਲ ਹਿੰਦ-ਕੰਨਿਆ ਦਾ ਜੋਰੀ ਦਾਨ ਲੈਣ ਲਈ ਸੰਮਤ ੧੫੭੮ ਬਿਕਰਮੀ ਵਿਚ ਹਿੰਦੁਸਤਾਨ 'ਤੇ ਚੜ੍ਹ ਆਇਆ ਤੇ ਮਾਰੋ ਮਾਰ ਕਰਦਾ, ਹਿੰਦੂ-ਮੁਸਲਮਾਨ ਇਸਤ੍ਰੀਆਂ ਦੀ ਬੇਪਤੀ ਕਰਦਾ, ਖ਼ੂਨ ਡੋਲ੍ਹਦਾ, ਰੱਤ ਦਾ ਦਰਿਆ ਵਗਾਉਂਦਾ, ਐਮਨਾਬਾਦ ਤੀਕ ਆ ਗਿਆ, ਤਾਂ ਅੱਗੋਂ ਸ਼ੇਰ-ਮਰਦ, ਮਰਦੇ-ਕਾਮਲ, ਗੁਰੂ ਨਾਨਕ ਨੇ ਸਿੰਘ-ਗਰਜ ਵਿਚ ਉਸ ਨੂੰ ਲਲਕਾਰਿਆ ਕਿ ਐ ਬਾਬਰ, ਤੂੰ ਉਸ ਜੁੰਡਲੀ-ਜੰਞ ਦਾ ਲਾੜਾ ਹੈਂ ਜੋ ਪਾਪ ਤੇ ਅਤਿਆਚਾਰ ਕਮਾਣ ਲਈ ਕਾਬਲਹੁ ਉਠ ਤੁਰੀ ਹੈ, ਜਿਸ ਨੇ ਸਰਮ ਤੇ ਧਰਮ ਨੂੰ ਛਿੱਕੇ ਟੰਗ ਦਿੱਤਾ ਹੈ ਅਤੇ ਜੋ ਕੂੜ ਦੇ ਜਬਰ-ਧੱਕੇ ਨਾਲ ਤੁਰੀ ਹੈ। ਇਹ ਸ਼ੈਤਾਨੀ-ਜੰਞ ਹੈ ਅਤੇ ਇਸ ਦਾ ਕਰਤੱਵ ਇਸਤ੍ਰੀਆਂ ਦੀ ਬੇਪਤੀ ਕਰਨ ਦੀ ਸ਼ੈਤਾਨੀਅਤ ਹੈ, ਇਹ ਜੰਞ ਭਾਰਤੀ ਖ਼ੂਨ ਵਿਚ ਨਹਾਉਣ ਲਈ ਤੁਰੀ ਹੈ। ਐ ਬਾਬਰ, ਸੰਭਲ ਜਾ, ਭਾਰਤ ਦਾ ਗੁਰੂ ਤੈਨੂੰ ਫਿਰ ਵੰਗਾਰਦਾ ਹੈ।

ਐ ਬਾਬਰ, ਤੇਰਾ ਧਿਆਨ ਮੈਂ ਉਸ ਹਸ਼ਰ ਵੱਲ ਲੈ ਜਾਣਾ ਚਾਹੁੰਦਾ ਹਾਂ, ਜੋ ਤੇਰੇ ਨਾਲ ਵਾਪਰਨ ਵਾਲਾ ਹੈ ਤੇ ਭਾਰਤ ਵਿਚ 'ਮਰਦ ਕਾ ਚੇਲਾ' ਉੱਠਣ ਵਾਲਾ ਹੈ, ਜਿਸ ਨੇ ਤੇਰੇ ਜਰਵਾਣਾ ਯਤਨਾਂ ਨੂੰ ਪਾਸ਼-ਪਾਸ਼ ਕਰ ਦੇਣਾ ਹੈ :

ਆਵਨਿ ਅਠਤਰੈ ਜਾਨਿ ਸਤਾਨਵੈ ਹੋਰੁ ਭੀ ਉਠਸੀ ਮਰਦ ਕਾ ਚੇਲਾ ॥
ਸਚ ਕੀ ਬਾਣੀ ਨਾਨਕੁ ਆਖੈ ਸਚੁ ਸੁਣਾਇਸੀ ਸਚ ਕੀ ਬੇਲਾ ॥ (ਪੰਨਾ ੭੨੩)

ਮੈਂ ਤੇਰੇ ਸਾਹਮਣੇ ਖੜ੍ਹਾ ਹਾਂ, ਤੇਰੀਆਂ ਸ਼ੈਤਾਨੀਆਂ ਦਾ ਭਾਂਡਾ ਚੁਰਾਹੇ ਵਿਚ ਫੋੜ ਰਿਹਾ ਹਾਂ, ਤੇਰੇ ਸਾਹਮਣੇ ਦੱਸ ਰਿਹਾ ਹਾਂ ਕਿ ਤੂੰ ਸ਼ੈਤਾਨੀ-ਪਾਪ ਦੀ ਜੰਞ ਦਾ ਲਾੜਾ ਹੈ, ਬਾਦਸ਼ਾਹ ਸ਼ਹਿਨਸ਼ਾਹ ਜਾਂ ਜੇਤੂ ਨਹੀਂ ਹੈਂ।

ਐ ਬਾਬਰ, ਮੇਰੀ ਵੀ ਕੋਈ ਹਸਤੀ ਨਹੀਂ ਹੈ, ਮੈਂ ਵੀ ਖਸਮ-ਪ੍ਰਭੂ ਦਾ ਗੁਲਾਮ ਹਾਂ, ਤੈਨੂੰ ਮਾਲਕ-ਪ੍ਰਭੂ ਨੇ ਜਬਰ ਲਈ ਭੇਜਿਆ ਹੈ, ਮੈਨੂੰ ਮੇਰੇ ਜਬਰ ਨੂੰ ਸਬਰ ਨਾਲ ਵੰਗਾਰਨ ਲਈ ਘੱਲਿਆ ਹੈ। ਤੇਰੇ ਭਲੇ ਲਈ ਮੈਂ ਉਸ ਮਾਲਕ ਦੀ ਆਵਾਜ਼ ਤੈਨੂੰ ਪਹੁੰਚਾ ਰਿਹਾ ਹਾਂ :

ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ ॥ (ਪੰਨਾ ੭੨੨)

ਮੈਂ ਆਵਾਜ਼ੇ-ਹਕ ਤੈਨੂੰ ਸੁਣਾ ਰਿਹਾ ਹਾਂ—ਹੁਣ ਹੀ ਸੱਚ ਸੁਨਾਣ ਦਾ ਵੇਲਾ ਹੈ, ਹੁਣ ਹੀ ਕਹਿ ਰਿਹਾ ਹਾਂ :

ਸਾਹਿਬ ਕੇ ਗੁਣ ਨਾਨਕੁ ਗਾਵੈ ਮਾਸ ਪੁਰੀ ਵਿਚਿ ਆਖੁ ਮਸੋਲਾ ॥
ਜਿਨਿ ਉਪਾਈ ਰੰਗਿ ਰਵਾਈ ਬੈਠਾ ਵੇਖੈ ਵਖਿ ਇਕੇਲਾ ॥
ਸਚਾ ਸੋ ਸਾਹਿਬੁ ਸਚੁ ਤਪਾਵਸੁ ਸਚੜਾ ਨਿਆਉ ਕਰੇਗੁ ਮਸੋਲਾ ॥
ਕਾਇਆ ਕਪੜੁ ਟੁਕੁ ਟੁਕੁ ਹੋਸੀ ਹਿੰਦੁਸਤਾਨੁ ਸਮਾਲਸੀ ਬੋਲਾ ॥
ਆਵਨਿ ਅਠਤਰੈ ਜਾਨਿ ਸਤਾਨਵੈ ਹੋਰੁ ਭੀ ਉਠਸੀ ਮਰਦ ਕਾ ਚੇਲਾ ॥
ਸਚ ਕੀ ਬਾਣੀ ਨਾਨਕੁ ਆਖੈ ਸਚੁ ਸੁਣਾਇਸੀ ਸਚ ਕੀ ਬੇਲਾ ॥ (ਪੰਨਾ ੭੨੩)

ਬਾਬਰ ਵਾਣੀ ਫਿਰ ਗਈ, ਜਰਵਾਣਿਆਂ ਦਾ ਜਬਰ ਜਾਰੀ ਰਿਹਾ, ਕਤਲੋ ਗ਼ਾਰਤ ਹੁੰਦਾ ਰਿਹਾ, ਹਿੰਦੁਸਤਾਨ ਬਰਬਾਦ ਹੁੰਦਾ ਰਿਹਾ, ਹਿੰਦੁਸਤਾਨੀ ਇਸਤ੍ਰੀਆਂ ਦੀ ਅਸਮਤ ਲੁਟੀਂਦੀ ਰਹੀ, ਹਿੰਦੁਸਤਾਨੀ ਗਭਰੂ ਮਰਦੇ ਰਹੇ, ਹਿੰਦੁਸਤਾਨੀ ਧਨ-ਦੌਲਤ ਲੁੱਟਿਆ ਪੁਟਿਆ ਗਿਆ, ਤਾਂਡਵ ਨਾਚ ਨੱਚਿਆ ਜਾਂਦਾ ਰਿਹਾ ਤੇ ਬਾਬੇ ਨਾਨਕ ਦੇ ਅੱਥਰੂ ਉਸ ਦੇ ਵਹਿਣ ਵਿਚ ਵਗਦੇ ਰਹੇ। ਉਸ ਨੂੰ ਸਭ ਤੋਂ ਵੱਧ ਦੁੱਖ ਆਪਣੀਆਂ ਬੱਚੀਆਂ ਦੀ ਅਸਮਤ ਲੁਟੇ ਜਾਣ ਦਾ ਹੋਇਆ। ਹਿੰਦੂ ਮੁਸਲਮਾਨ, ਊਚ ਨੀਚ ਸਭ ਉਸ ਦੀਆਂ ਬੱਚੀਆਂ ਹਨ—ਬਾਬਰ ਦੀਆਂ ਆਹਾਂ ਨਿਕਲੀਆਂ। ਉਸ ਨੂੰ ਯਾਦ ਆਇਆ ਕਿ ਹਿੰਦ ਦੀਆਂ ਧੀਆਂ ਸ਼ਾਹਜ਼ਾਦੀਆਂ ਸਨ, ਇਹ ਡੋਲੀਆਂ ਵਿਚ ਚੜ੍ਹ ਕੇ ਆਈਆਂ ਸਨ, ਇਨ੍ਹਾਂ ਦੇ ਦੰਦ-ਖੰਡ ਦੇ ਅਮੋਲਕ ਚੂੜੇ ਚਾੜ੍ਹੇ ਹੋਏ ਸਨ, ਇਨ੍ਹਾਂ ਤੋਂ ਪਾਣੀ ਵਾਰ ਵਾਰ ਕੇ ਪੀਤੇ ਗਏ ਸਨ, ਇਨ੍ਹਾਂ ਨੂੰ ਸਗਨ ਪਾਏ ਜਾ ਰਹੇ ਸਨ, ਇਨ੍ਹਾਂ ਦੇ ਸਾਲੂਆਂ ਨਾਲ ਮੋਤੀਆਂ ਦੀਆਂ ਲੜੀਆਂ ਝਿਮ-ਝਿਮ ਕਰਦੀਆਂ ਸਨ:

ਜਦਹੁ ਸੀਆ ਵੀਆਹੀਆ ਲਾੜੇ ਸੋਹਨਿ ਪਾਸਿ ॥
ਹੀਡੋਲੀ ਚੜਿ ਆਈਆ ਦੰਦ ਖੰਡ ਕੀਤੇ ਰਾਸਿ ॥
ਉਪਰਹੁ ਪਾਣੀ ਵਾਰੀਐ ਝਲੇ ਝਿਮਕਨਿ ਪਾਸਿ ॥ ੨ ॥
ਇਕੁ ਲਖੁ ਲਹਨਿ੍ ਬਹਿਠੀਆ ਲਖੁ ਲਹਨਿ੍ ਖੜੀਆ ॥
ਗਰੀ ਛੁਹਾਰੇ ਖਾਂਦੀਆ ਮਾਣਨਿ੍ ਸੇਜੜੀਆ ॥
ਤਿਨ੍ ਗਲਿ ਸਿਲਕਾ ਪਾਈਆ ਤੁਟਨਿ੍ ਮੋਤਸਰੀਆ ॥ (੪੧੭)

ਬਾਬੇ ਨੇ ਕੀਰਨੇ ਪਾਏ ਕਿ ਮੇਰੀਆਂ ਸ਼ਾਹਜ਼ਾਦੀਆਂ ਬੱਚੀਆਂ ਦੀ ਬਾਬਰੀ ਜਬਰ ਨੇ ਕੀ ਦਸ਼ਾ ਕਰ ਦਿੱਤੀ ਹੈ, ਇਨ੍ਹਾਂ ਦੀ ਪਤ ਗਵਾਈ ਜਾ ਰਹੀ ਹੈ, ਇੱਜ਼ਤ ਲੁੱਟੀ ਜਾ ਰਹੀ ਹੈ, ਇਹ ਹਿੰਦੀ ਇੱਜ਼ਤ ਹੈ, ਧਨ-ਜੋਬਨ ਵੈਰੀ ਹੋ ਨਿਬੜੇ ਹਨ :

ਧਨੁ ਜੋਬਨੁ ਦੁਇ ਵੈਰੀ ਹੋਏ ਜਿਨ੍ਹੀ ਰਖੇ ਰੰਗੁ ਲਾਇ ॥
ਦੂਤਾ ਨੋ ਫੁਰਮਾਇਆ ਲੈ ਚਲੇ ਪਤਿ ਗਵਾਇ ॥ (ਪੰਨਾ ੪੧੭)

ਮੇਰੀਆਂ ਬੱਚੀਆਂ ਦੀ ਮਾਂਗ ਲੁੱਟੀ ਗਈ, ਉਨ੍ਹਾਂ ਦੇ ਸਿਰ ਮੁੰਨੇ ਗਏ :

ਜਿਨ ਸਿਰਿ ਸੋਹਨਿ ਪਟੀਆ ਮਾਂਗੀ ਪਾਇ ਸੰਧੂਰੁ ॥

ਸੇ ਸਿਰ ਕਾਤੀ ਮੁੰਨੀਅਨ੍ਹਿ ਗਲ ਵਿਚਿ ਆਵੈ ਧੂੜਿ ॥
ਮਹਲਾ ਅੰਦਰਿ ਹੋਦੀਆ ਹੁਣਿ ਬਹਣਿ ਨ ਮਿਲਨ੍ਹਿ ਹਦੂਰਿ ॥ ੧ ॥ (ਪੰਨਾ ੪੧੭)

ਹਿੰਦ ਦੀਆਂ ਬੱਚੀਆਂ ਦੇ ਬੁਰਕੇ ਬਾਬਰੀ—ਜਬਰ ਨੇ ਲੀਰੋ ਲੀਰ ਕਰ ਦਿੱਤੇ। ਹਿੰਦੂ ਬੱਚੀਆਂ ਦਾ ਵੀ ਇਹੋ ਹਾਲ ਹੋਇਆ :

ਇਕ ਹਿੰਦਵਾਣੀ ਅਵਰ ਤੁਰਕਾਣੀ ਭਟਿਆਣੀ ਠਕੁਰਾਣੀ ॥
ਇਕਨ੍ਹਾ ਪੇਰਣ ਸਿਰ ਖੁਰ ਪਾਟੇ ਇਕਨ੍ਹਾ ਵਾਸੁ ਮਸਾਣੀ ॥ (ਪੰਨਾ ੪੧੮)

ਬਾਬਰ ਵਾਣੀ ਮੱਚ ਰਹੀ ਸੀ। ਹਿੰਦ ਦੀ ਬੇਪਤੀ ਹੋ ਰਹੀ ਸੀ। ਹਿੰਦੀ ਬੱਚੀਆਂ 'ਤੇ ਸਭ ਤੋਂ ਵੱਧ ਕਸ਼ਟ ਆਇਆ ਪਰ ਹਿੰਦੀ ਮਾਲ-ਧਨ, ਘਰ-ਬਾਰ, ਜੋਧੇ-ਗਭਰੂ ਵੀ ਬੁਰੀ ਤਰ੍ਹਾਂ ਨਾਸ਼ ਹੋਏ ਤੇ ਹਿੰਦੀ ਐਸ਼ਵਰਜ ਛਾਈਂ-ਮਾਈਂ ਹੋ ਗਿਆ। ਬਾਬੇ ਨੂੰ ਇਸ ਦਾ ਵੀ ਵੱਡਾ ਦੁਖ ਹੋਇਆ। ਉਸ ਨੇ ਅਲਾਪਿਆ :

ਕਹਾ ਸੁ ਖੇਲ ਤਬੇਲਾ ਘੋੜੇ ਕਹਾ ਭੇਰੀ ਸਹਨਾਈ ॥
ਕਹਾ ਸੁ ਤੇਗਬੰਦ ਗਾਡੇਰੜਿ ਕਹਾ ਸੁ ਲਾਲ ਕਵਾਈ ॥
ਕਹਾ ਸੁ ਆਰਸੀਆ ਮੁਹ ਬੰਕੇ ਐਥੈ ਦਿਸਹਿ ਨਾਹੀ ॥ ੧ ॥ (ਪੰਨਾ ੪੧੭)

ਉਸ ਨੇ ਦੇਖਿਆ ਕਿ ਘਰ, ਦਰ, ਮੰਡਪ, ਮਹਲ, ਸਰਾਈ, ਹਰਮ ਸਭ ਤਬਾਹ ਹੋ ਚੁੱਕੇ ਹਨ, ਸਾੜ-ਫੂਕ ਦਿੱਤੇ ਗਏ ਹਨ :

ਕਹਾਂ ਸੁ ਘਰ ਦਰ ਮੰਡਪ ਮਹਲਾ ਕਹਾ ਸੁ ਬੰਕ ਸਰਾਈ ॥
ਕਹਾਂ ਸੁ ਸੇਜ ਸੁਖਾਲੀ ਕਾਮਣਿ ਜਿਸੁ ਵੇਖਿ ਨੀਦ ਨ ਪਾਈ ॥
ਕਹਾ ਸੁ ਪਾਨ ਤੰਬੋਲੀ ਹਰਮਾ ਹੋਈਆ ਛਾਈ ਮਾਈ ॥ ੨ ॥ (ਪੰਨਾ ੪੧੭)

ਵੱਸਦਾ-ਰਸਦਾ ਹਿੰਦ ਤਬਾਹ ਹੋ ਚੁੱਕਾ ਸੀ। ਬਾਬਾ ਪੁੱਛਦਾ ਹੈ ਕਿ ਉਹ ਤਬੇਲੇ, ਘੋੜੇ, ਫੌਜਾਂ, ਸਿਪਾਹੀ, ਬਾਂਕੇ ਗਭਰੂ, ਸੋਹਣੇ ਘਰ, ਐਸ਼ਵਰਜ ਕਿਵੇਂ ਛਾਈਂ ਮਾਈਂ ਹੋ ਗਏ ਹਨ ?

ਬਾਬੇ ਨਾਨਕ ਨੇ ਬਾਬਰ ਵਾਣੀ ਦੁਆਰਾ ਹੋਈ ਦੁਰਦਸ਼ਾ ਦੇਖੀ, ਉਸ ਨੇ ਕੀਰਨੇ ਪਾਏ, ਖੂਨ ਦੇ ਸੋਹਿਲੇ ਗਾਏ, ਪਰ ਫਿਰ ਉਹ ਗੰਭੀਰ ਹੋ ਕੇ ਵਿਚਾਰਵਾਨ ਹੋਇਆ, ਉਸ ਨੇ ਇਸ ਨਾਟਕ ਦਾ ਭੇਦ ਜਾਣਿਆ। ਇਸ ਹੋਣੀ ਦੇ ਕਾਰਨਾਂ ਨੂੰ ਸਮਝਿਆ, ਇਸ ਹੋਣ ਦੀ ਜ਼ਿੰਮੇਵਾਰੀ ਨਿਸਚਿਤ ਕੀਤੀ। ਉਸ ਨੇ ਸਮਝਣ ਦਾ ਯਤਨ ਕੀਤਾ ਕਿ ਹਿੰਦ ਕਿਉਂ ਹਾਰਿਆ, ਹਿੰਦ ਕਿਉਂ ਤਬਾਹ ਹੋਇਆ, ਹਿੰਦ ਕਿਉਂ ਜਰਵਾਣਿਆਂ ਦਾ ਟਾਕਰਾ ਨਾ ਕਰ ਸਕਿਆ ?

ਹੁਕਮ-ਰਜ਼ਾ ਦੇ ਘਰ ਵਿਚ ਹੋ ਕੇ ਬਾਬੇ ਨੇ ਦੇਖਿਆ ਕਿ ਬਾਬਰ-ਵਾਣੀ ਦਾ ਸਾਰਾ ਨਾਟਕ ਇਕ ਨਾਟਕ ਹੀ ਹੈ ਅਤੇ ਇਸ ਦਾ ਨਾਟਕ-ਕਾਰ, ਨਿਰਦੇਸ਼ਕ ਤੇ ਕਰਤਾ ਪਰਮੇਸ਼ਰ ਆਪ ਹੀ ਹੈ, ਕਿਉਂਕਿ 'ਜੋ ਤਿਸੁ ਭਾਵੈ ਸੋ ਥੀਐ ਨਾਨਕ ਕਿਆ ਮਾਨੁਖ ॥' ਉਸ ਨੂੰ ਹੀ ਆਦੇਸ਼ ਕਰਨਾ ਬਣਦਾ ਹੈ :

ਆਦੇਸੁ ਬਾਬਾ ਆਦੇਸੁ ॥
ਆਦਿ ਪੁਰਖ ਤੇਰਾ ਅੰਤੁ ਨ ਪਾਇਆ ਕਰਿ ਕਰਿ ਦੇਖਹਿ ਵੇਸ ॥ (ਪੰਨਾ ੪੧੭)

ਉਹ ਘੜੀ ਵਿਚ ਥਾਪ-ਉਥਾਪ ਕਰ ਦਿੰਦਾ ਹੈ ਤੇ ਬਾਬਰ ਵਾਣੀ ਦਾ ਨਾਟਕ ਰਚਾ ਦਿੰਦਾ ਹੈ—ਹੁਕਮ

ਅੰਦਰ ਹੈ, ਸਭ ਕੁਝ :

ਇਹੁ ਜਗੁ ਤੇਰਾ, ਤੂ ਗੋਸਾਈ ॥
ਏਕ ਘੜੀ ਮਹਿ ਥਾਪਿ ਉਥਾਪੇ, ਜਰੁ ਵੰਡਿ ਦੇਵੈ ਭਾਂਈ ॥ (ਪੰਨਾ ੪੧੭)

ਇਹ ਸਭ ਕੁਝ ਉਸ ਪ੍ਰਭੂ ਦੇ ਭਾਣੇ ਅੰਦਰ ਵਾਪਰਦਾ ਹੈ :

ਆਪੇ ਕਰੇ ਕਰਾਏ ਕਰਤਾ ਕਿਸ ਨੋ ਆਖਿ ਸੁਣਾਈਐ ॥
ਦੁਖੁ ਸੁਖੁ ਤੇਰੈ ਭਾਣੈ ਹੋਵੈ ਕਿਸ ਥੈ ਜਾਇ ਰੂਆਈਐ ॥
ਹੁਕਮੀ ਹੁਕਮਿ ਚਲਾਏ ਵਿਗਸੈ ਨਾਨਕ ਲਿਖਿਆ ਪਾਈਐ ॥ (ਪੰਨਾ ੪੧੮)

ਇਹ ਸਭ ਕੁਝ ਹੈ ਭਾਣੇ ਵਿਚ , ਪਰ ਭਾਣਾ ਸੱਚੇ ਤਪਾਵਸ ਤੇ ਨਿਆਂ ਅਨੁਸਾਰ ਕੰਮ ਕਰਦਾ ਹੈ, ਪ੍ਰਭੂ ਦੇ ਘਰ ਵਿਚ ਅਨਿਆਂ ਨਹੀਂ ਹੈ :

ਸਚਾ ਸੋ ਸਾਹਿਬੁ ਸਚੁ ਤਪਾਵਸੁ ਸਚੜਾ ਨਿਆਉ ਕਰੇਗੁ ਮਸੋਲਾ ॥ (ਪੰਨਾ ੭੨੩)

ਬਾਬਾ ਸੋਚਦਾ ਹੈ—ਬਾਬਰ ਵਾਣੀ ਫਿਰੀ ਹੈ, ਕਤਲੋ-ਗ਼ਾਰਤ ਹੋਇਆ, ਪਰ ਹੋਇਆ ਸਭ ਭਾਣੇ ਤੇ ਹੁਕਮ ਵਿਚ ਹੈ, ਹੋਇਆ ਪੂਰਾ ਨਿਆਂ ਹੈ, ਤਪਾਵਸ ਮੁਕੰਮਲ ਹੈ। ਤਪਾਵਸ ਇਸ ਲਈ ਮੁਕੰਮਲ ਹੈ ਕਿ ਇਸ ਦੁਰਦਸ਼ਾ ਤੇ ਹੋਣੀ ਲਈ ਹਿੰਦੀਆਂ ਦੀ ਆਪਣੀ ਰਹਿਣੀ-ਬਹਿਣੀ, ਕਰਨੀ-ਧਰਨੀ, ਰਾਜਸੀ—ਆਤਮਕ ਦਸ਼ਾ ਹੀ ਜ਼ਿਮੇਵਾਰ ਸੀ। ਬਾਬੇ ਨੇ ਗੰਭੀਰਤਾ ਨਾਲ ਇਨ੍ਹਾਂ ਸਾਰੇ ਕਾਰਨਾਂ ਨੂੰ ਆਪਣੀ ਰਚਨਾ 'ਬਾਬਰਵਾਣੀ' ਵਿਚ ਦੱਸਿਆ ਹੈ, ਮਜ਼ਲੂਮਾਂ ਦੀ ਪੂਰੀ ਤਸੱਲੀ ਕਰਾਈ ਹੈ, ਅੱਗੋਂ ਲਈ ਰਹਿਣੀ-ਸਹਿਣੀ ਵਿਚ ਸੁਚੇਤ ਰਹਿਣ ਦੀ ਚਿਤਾਵਨੀ ਦਿਤੀ ਹੈ। ਬਾਬੇ ਨੇ ਸਪੱਸ਼ਟ ਕੀਤਾ ਕਿ ਬਾਬਰ ਵਾਣੀ ਇਸ ਕਰਕੇ ਵਾਪਰੀ ਹੈ ਕਿ ਹਿੰਦ ਵਿਚ ਹਰ ਤਰ੍ਹਾਂ ਦੀ ਗਿਰਾਵਟ, ਕਮਜ਼ੋਰੀ ਆਈ। ਆਓ ਦੇਖੀਏ, ਕਿਵੇਂ ਬਾਬੇ ਨੇ ਸਾਡੀ ਦੁਰਦਸ਼ਾ ਦੇ ਕਾਰਨ ਦੱਸੇ ਹਨ ਤੇ ਕਿਵੇਂ ਸਾਨੂੰ ਹੀ ਆਪਣੀ ਦੁਰਦਸ਼ਾ ਦਾ ਜ਼ਿੰਮੇਵਾਰ ਠਹਿਰਾਇਆ ਹੈ ? ਕਿਸੇ ਵੀ ਦੇਸ਼ ਦੀ ਦੁਰਦਸ਼ਾ ਦਾ ਕਾਰਨ ਕਮਜ਼ੋਰੀ ਹੁੰਦੀ ਹੈ ਜੋ ਦੇਸ਼-ਵਾਸੀਆਂ ਦੇ ਐਸ਼ੋ-ਇਸ਼ਰਤ ਵਿਚ ਲੱਗ ਜਾਣ ਨਾਲ ਅਤੇ ਮਾਲਕ-ਪ੍ਰਭੂ ਨੂੰ ਭੁਲਾ ਦੇਣ ਨਾਲ ਪੈਦਾ ਹੁੰਦੀ ਹੈ। ਧਨ ਅਤੇ ਜੋਬਨ ਦੇ ਮਦ ਵਿਚ ਮਨੁੱਖ ਨੂੰ ਮਾਲਕ-ਪ੍ਰਭੂ ਦੀ ਹੋਸ਼ ਨਹੀਂ ਰਹਿ ਜਾਂਦੀ ਅਤੇ ਉਹ ਖਰਮਸਤੀਆਂ ਵਿਚ ਪੈ ਕੇ ਦੁੱਖੀ ਹੁੰਦੇ ਹਨ।

ਸੋ ਬਾਬੇ ਨੇ ਉਸ ਸਮੇਂ ਦੀ ਭਾਰਤੀ ਦੁਰਦਸ਼ਾ ਦਾ ਪਹਿਲਾ ਕਾਰਨ ਇਹੋ ਨਿਸਚਿਤ ਕੀਤਾ ਕਿ ਹਿੰਦੂ-ਵਾਸੀ ਪਰਮਾਤਮਾ ਨੂੰ ਭੁਲਾ ਕੇ ਐਸ਼ੋ-ਇਸਰਤ ਅਤੇ ਭੋਗਾਂ ਵਿਚ ਲੱਗ ਗਏ, ਉਹ ਸਿਥਲ ਹੁੰਦੇ ਗਏ। ਉਹ ਨਿਰਬਲ, ਨਿਰ-ਉਤਸ਼ਾਹਤ ਹੁੰਦੇ ਗਏ। ਰੰਗ-ਤਮਾਸ਼ਿਆਂ ਦੇ ਚਾਉ ਨੇ ਹਿੰਦ-ਵਾਸੀਆਂ ਨੂੰ ਦੇਸ਼-ਰੱਖਿਆ ਵਲੋਂ ਅਵੇਸਲਾ ਕੀਤਾ ਹੋਇਆ ਸੀ ਤੇ ਜਾਬਰ ਬਾਬਰ ਦੇ ਹੱਲੇ ਦੀ ਉਹ ਕਿਵੇਂ ਤਾਬ ਲਿਆ ਸਕਦੇ ਹਨ ? ਉਨ੍ਹਾਂ ਦੀ ਦਸ਼ਾ ਇਹੋ ਹੋਣੀ ਜੀ, ਜੋ ਹੋਈ। ਹੋਇਆ ਇਹ :

ਧਨੁ ਜੋਬਨੁ ਦੁਇ ਵੈਰੀ ਹੋਏ ਜਿਨ੍ਹੀ ਰਖੇ ਰੰਗੁ ਲਾਇ ॥
ਦੂਤਾ ਨੋ ਫੁਰਮਾਇਆ ਲੈ ਚਲੇ ਪਤਿ ਗਵਾਇ ॥
ਜੇ ਤਿਸੁ ਭਾਵੈ ਦੇ ਵਡਿਆਈ, ਜੇ ਭਾਵੈ ਦੇਇ ਸਜਾਇ ॥ ੪ ॥ (ਪੰਨਾ ੪੧੭)

ਤੇ ਹੋਇਆ ਇਹ :—

ਜਿਨ ਸਿਰਿ ਸੋਹਨਿ ਪਟੀਆ ਮਾਂਗੀ ਪਾਇ ਸੰਧੂਰੁ ॥
ਸੇ ਸਿਰ ਕਾਤੀ ਮੁੰਨੀਅਨ੍ਹਿ ਗਲ ਵਿਚਿ ਆਵੈ ਧੂੜਿ ॥
ਮਹਲਾ ਅੰਦਰਿ ਹੋਦੀਆ ਹੁਣਿ ਬਹਣਿ ਨ ਮਿਲਨ੍ਹਿ ਹਦੂਰਿ ॥ ੧ ॥ (੪੧੭)

ਐਸ਼ ਵਿਚ ਯਾਦੇ-ਖ਼ੁਦਾ ਨਹੀਂ ਹੁੰਦੀ ਤੇ ਯਾਦੇ-ਖ਼ੁਦਾ ਨਾ ਹੋਣ ਨਾਲ ਸਾਰੇ ਔਗੁਣ ਅੰਦਰ ਆ ਵੜਦੇ ਹਨ ਤੇ ਸਦਾਚਾਰ ਨਾਸ਼ ਹੋ ਜਾਂਦਾ ਹੈ। ਸਦਾਚਾਰ ਦੀ ਅਣਹੋਂਦ ਹੀ ਕੌਮ ਦੀ ਸਭ ਤੋਂ ਵੱਡੀ ਕਮਜ਼ੋਰੀ ਹੁੰਦੀ ਹੈ। ਇਹੋ ਹਿੰਦ-ਵਾਸੀਆਂ ਦੀ ਦਸ਼ਾ ਸੀ ਜਿਸ ਕਰਕੇ ਉਹ ਬਾਬਰੀ ਹੱਲੇ ਦੀ ਤਾਬ ਨਾ ਲਿਆ ਸਕੇ, ਇਹ ਪ੍ਰਭੂ ਨੂੰ ਭੁਲਾ ਦੇਣ ਦੀ ਸਜ਼ਾ ਹੈ :

ਅਗੋ ਦੇ ਜੇ ਚੇਤੀਐ ਤਾਂ ਕਾਇਤੁ ਮਿਲੈ ਸਜਾਇ ॥
ਸਾਹਾਂ ਸੁਰਤਿ ਗਵਾਈਐ ਰੰਗਿ ਤਮਾਸੈ ਚਾਇ ॥
ਬਾਬਰਵਾਣੀ ਫਿਰਿ ਗਈ ਕੁਇਰੁ ਨ ਰੋਟੀ ਖਾਇ ॥
ਅਤੇ—ਇਕਨਾ ਵਖਤ ਖੁਆਈਅਹਿ ਇਕਨ੍ਹਾ ਪੂਜਾ ਜਾਇ ॥
ਚਉਕੇ ਵਿਣੁ ਹਿੰਦਵਾਣੀਆ ਕਿਉ ਟਿਕੇ ਕਢਹਿ ਨਾਇ ॥
ਰਾਮੁ ਨ ਕਬਹੂ ਚੇਤਿਓ ਹੁਣਿ ਕਹਣਿ ਨ ਮਿਲੈ ਖੁਦਾਇ ॥ ੬ ॥ (ਪੰਨਾ ੪੧੭)

ਪ੍ਰਭੂ ਸਿਮਰਨ ਤੋਂ ਅਵੇਸਲੇ ਹੋਣ ਨਾਲ, ਐਸ਼ੋ-ਇਸ਼ਰਤ ਵਿਚ ਲੱਗਣ ਨਾਲ ਸਦਾਚਾਰ ਕਮਜ਼ੋਰ ਹੋਣ ਨਾਲ, ਦੇਸ਼ ਕਮਜ਼ੋਰ ਹੋਇਆ ਸੀ ਤੇ ਬਾਬਰਵਾਣੀ ਦਾ ਸ਼ਿਕਾਰ ਹੋਇਆ ਸੀ।

ਇਹ ਰੰਗ-ਤਮਾਸ਼ੇ, ਐਸ਼ੋ-ਇਸ਼ਰਤ ਦੀ ਦੌੜ ਐਸ਼ਵਰਜ ਤੇ ਧਨ-ਸੰਪਦਾ ਨਾਲ ਅਰੰਭ ਹੁੰਦੀ ਹੈ। ਧਨ ਵੰਡੀਆਂ ਪਾ ਦੇਂਦਾ ਹੈ, ਦੇਸ਼-ਵਾਸੀ ਵੰਡੇ ਜਾਂਦੇ ਹਨ, ਧਨ ਵਾਲੇ ਹੋਰ ਪਾਸੇ, ਨਿਰਧਨ ਹੋਰ ਪਾਸੇ, ਬਸ ਦੇਸ਼ ਕਮਜ਼ੋਰ ਹੋ ਜਾਂਦੇ ਹਨ; ਰਾਜੇ ਹੋਰ ਪਾਸੇ, ਰਈਅਤ ਹੋਰ ਪਾਸੇ; ਅਮੀਰ ਹੋਰ ਪਾਸੇ, ਗਰੀਬ ਹੋਰ, ਫਿਰ ਧਨ ਪਾਪ ਨਾਲ ਪੈਦਾ ਹੁੰਦਾ ਹੈ ਤੇ ਪਾਪ ਸਦਾਚਾਰ ਨੂੰ ਕਮਜ਼ੋਰ ਕਰਦਾ ਹੈ। ਧਨਾਢ ਪਾਪ ਆਪਣੇ ਹੀ ਭਰਾਵਾਂ ਦੇਸ਼-ਵਾਸੀਆਂ ਵਿਰੁੱਧ ਕਰਦੇ ਹਨ। ਬਾਬਰਵਾਣੀ ਦੇ ਸਮੇਂ ਇਹੋ ਦਸ਼ਾ ਸੀ।

ਇਸੁ ਜਰ ਕਾਰਣਿ ਘਣੀ ਵਿਗੁਤੀ ਇਨਿ ਜਰ ਘਣੀ ਖੁਆਈ ॥
ਪਾਪਾ ਬਾਝਹੁ ਹੋਵੈ ਨਾਹੀ ਮੁਇਆ ਸਾਥਿ ਨ ਜਾਈ ॥
ਜਿਸ ਨੋ ਆਪਿ ਖੁਆਏ ਕਰਤਾ ਖੁਸਿ ਲਏ ਚੰਗਿਆਈ ॥ ੩ ॥ (ਪੰਨਾ ੪੧੭)

ਕੌਮ ਵਿਚੋਂ ਚੰਗਿਆਈ ਨਾਸ਼ ਹੋ ਗਈ ਸੀ। ਉਸ ਨੇ ਆਪੇ ਹੀ ਕਮਜ਼ੋਰ ਹੋਣਾ ਸੀ ਤੇ ਨਾਸ਼ ਹੋ ਗਈ ਸੀ। ਬਾਬਰਵਾਣੀ ਨੇ ਚੰਗਿਆਈ-ਹੀਣ ਕੌਮ ਨੂੰ ਨਾਸ਼ ਕਰ ਹੀ ਦੇਣਾ ਸੀ। ਐਸਾ ਹੀ ਹੋਇਆ।

੨) ਬਾਬਰਵਾਣੀ ਦੀ ਤਾਬ ਨਾ ਲਿਆ ਸਕਣ ਦਾ ਦੂਜਾ ਵੱਡਾ ਕਾਰਣ ਬਾਬੇ ਨੇ ਇਹ ਦੱਸਿਆ ਹੈ : ਧਰਮ ਅਲੋਪ ਹੀ ਚੁੱਕਾ ਸੀ, ਹਿੰਦ-ਵਾਸੀ ਐਸੀ ਹੋਣੀ ਦਾ ਟਾਕਰਾ ਕਰਨ ਦੇ ਸਮਰੱਥ ਨਹੀਂ ਸਨ, ਸਗੋਂ ਉਹ ਅੰਧ-ਵਿਸ਼ਵਾਸ, ਵਹਿਮ-ਪ੍ਰਸਤੀ ਵਿਚ ਪਏ ਹੋਏ ਸਨ ਤੇ ਉਸੇ ਨੂੰ ਧਰਮ ਮੰਨੀ ਬੈਠੇ ਸਨ। ਉਹ ਵਿਸ਼ਵਾਸ ਰੱਖਦੇ ਸਨ ਕਿ ਜੰਤ੍ਰਾਂ-ਮੰਤ੍ਰਾਂ, ਟੂਣੈ-ਟੋਟਕਿਆਂ ਨਾਲ ਬਿਪਤਾ ਟਾਲੀ ਜਾ ਸਕਦੀ ਹੈ— ਆਪਣੇ ਆਪ ਨੂੰ ਟਾਕਰੇ ਲਈ ਤੱਤਪਰ ਰੱਖਣ ਲਈ ਲੋੜ ਨਹੀਂ। ਹੋਇਆ ਇਹ ਹੈ ਕਿ ਜਦੋਂ ਉਨ੍ਹਾਂ ਨੂੰ ਬਾਬਰ ਦੇ ਵਧਦੇ ਆਉਣ ਦੀ

ਖਬਰ ਮਿਲੀ, ਉਨ੍ਹਾਂ ਟੂਣੇ-ਤਵੀਤ ਕਰਨੇ ਸ਼ੁਰੂ ਕਰ ਦਿੱਤੇ ਤਾਂ ਜੋ ਮੁਗਲ ਅੰਨ੍ਹੇ ਹੋ ਜਾਣ ਤੇ ਮਰ ਜਾਣ। ਪਰ ਇਸ ਵਹਿਮ ਨਾਲ ਕੀ ਬਣਨਾ ਸੀ ! ਨਿਸਚੇ ਹੀ ਦੇਸ਼ ਨੇ ਤਬਾਹ ਹੋਣ ਸੀ :

ਕੋਟੀ ਹੂ ਪੀਰ ਵਰਜਿ ਰਹਾਏ ਜਾ ਮੀਰੁ ਸੁਣਿਆ ਧਾਇਆ ॥
ਥਾਨ ਮੁਕਾਮ ਜਲੇ ਬਿਜ ਮੰਦਰ ਮੁਛਿ ਮੁਛਿ ਕੁਇਰ ਰੁਲਾਇਆ ॥
ਕੋਈ ਮੁਗਲੁ ਨ ਹੋਆ ਅੰਧਾ ਕਿਨੈ ਨ ਪਰਚਾ ਲਾਇਆ ॥ (ਪੰਨਾ ੪੧੮)

ਐਸ਼ੋ-ਇਸ਼ਰਤ ਵਿਚ ਲੱਗੇ ਲੋਕਾਂ ਨੇ ਕੀ ਆਪਣੇ ਆਪ ਨੂੰ ਟਾਕਰੇ ਲਈ ਤਿਆਰ ਰੱਖਣਾ ਸੀ ? ਟੂਣਿਆਂ-ਤਵੀਤਾਂ ਨਾਲ ਕੀ ਬਣਨਾ ਸੀ ? ਹੋਇਆ ਉਹੋ ਜੋ ਹੋਣਾ ਸੀ। ਮੰਦਰ, ਥਾਨ, ਮੁਕਾਮ, ਫੂਕੇ ਗਏ, ਪੀਰਾਂ ਦੇ ਟੂਣੇ-ਤਵੀਤ ਵਿਅਰਥ ਗਏ, ਮੁਗਲ ਅੰਨ੍ਹੇ ਨਾ ਹੋਏ, ਕੋਈ ਕਰਾਮਾਤ ਨਾ ਵਾਪਰੀ, ਦੇਸ਼ ਤਬਾਹ ਹੋਇਆ :

ਮੁਗਲ ਪਠਾਣਾ ਭਈ ਲੜਾਈ ਰਣ ਮਹਿ ਤੇਗ ਵਗਾਈ ॥
ਓਨ੍ਹੀ ਤੁਪਕ ਤਾਣਿ ਚਲਾਇ ਓਨ੍ਹੀ ਹਸਤਿ ਚਿੜਾਈ ॥
ਜਿਨ੍ ਕੀ ਚੀਰੀ ਦਰਗਹ ਪਾਟੀ ਤਿਨ੍ਾ ਮਰਣਾ ਭਾਈ ॥
ਇਕ ਹਿੰਦਵਾਣੀ ਅਵਰ ਤੁਰਕਾਣੀ ਭਟਿਆਣੀ ਠਕੁਰਾਣੀ ॥
ਇਕਨ੍ਾ ਪੇਰਣ ਸਿਰ ਖੁਰ ਪਾਟੇ ਇਕਨ੍ਾ ਵਾਸੁ ਮਸਾਣੀ ॥ (ਪੰਨਾ ੪੧੮)

ਪਠਾਣ ਉਸ ਸਮੇਂ ਹਿੰਦ ਦੇ ਹਾਕਮ ਸਨ, ਰਾਜੇ ਸਨ। ਉਹ ਵੀ ਐਸ਼ੋ-ਇਸ਼ਰਤ ਵਿਚ ਫਸੇ ਸਨ, ਮੁਸੀਬਤ ਪਈ ਤੇ ਲੜੇ ਪਰ ਤਾਬ ਨਾ ਲਾ ਸਕੇ, ਹਾਰੇ, ਰਤਨ ਵਰਗਾ ਦੇਸ਼ ਘਟੇ-ਕੌਡੀਆਂ ਰੁਲ ਗਿਆ; ਬਾਬਰਵਾਣੀ ਫਿਰ ਗਈ।

(੩) ਸੋ ਦੇਸ਼ ਦੀ ਦੁਰਦਸ਼ਾ ਦਾ ਤੀਜਾ ਵੱਡਾ ਕਾਰਣ ਪਠਾਣ ਤੇ ਲੋਧੀ ਹਾਕਮਾਂ ਦੀ ਕਮਜ਼ੋਰੀ ਸੀ, ਜਿਨ੍ਹਾਂ ਨੇ ਸਹੀ ਮਹਿਨਿਆਂ ਵਿਚ ਬਾਹਰਲੇ ਹਮਲੇ ਵਿਰੁੱਧ ਦੇਸ਼ ਦੀ ਰਾਖੀ ਕਰਨੀ ਸੀ। ਉਹ ਤਿਆਰ ਹੀ ਨਹੀਂ ਸਨ, ਬਾਬਰ ਪਾਸ ਬੰਦੂਕਾਂ-ਤੋਪਾਂ ਸਨ, ਇਨ੍ਹਾਂ ਨੇ ਹਾਥੀਆਂ ਨਾਲ ਲੜਨਾ ਸੀ।

ਬਾਬੇ ਨੇ ਲੋਧੀ-ਪਠਾਣ ਹਾਕਮਾਂ ਨੂੰ ਬੁਰੀ ਤਰ੍ਹਾਂ ਆੜੇ ਹੱਥੀਂ ਲਿਆ ਹੈ ਅਤੇ ਕੋਸਿਆ ਹੈ ਕਿ ਇਨ੍ਹਾਂ ਕੁੱਤਿਆਂ ਨੂੰ ਜਿਨ੍ਹਾਂ ਹਿੰਦੁਸਤਾਨ ਵਰਗਾ ਰੱਤਨ ਘਟੇ-ਕੌਡੀਆਂ ਰੁਲਾ ਦਿੱਤਾ। ਕਿਸੇ ਨੇ ਯਾਦ ਨਹੀਂ ਕਰਨਾ। ਇਹ ਆਪਣੀ ਐਸ਼-ਇਸ਼ਰਤ ਵਿਚ ਲੱਗੇ ਰਹੇ ਤੇ ਦੇਸ਼ ਤਬਾਹ ਕਰਵਾ ਲਿਆ :

ਜੇ ਕੋ ਨਾਉ ਧਰਾਏ ਵਡਾ ਸਾਦ ਕਰੇ ਮਨਿ ਭਾਣੇ ॥
ਖਸਮੈ ਨਦਰੀ ਕੀੜਾ ਆਵੈ ਜੇਤੇ ਚੁਗੈ ਦਾਣੇ ॥
ਮਰਿ ਮਰਿ ਜੀਵੈ ਤਾ ਕਿਛੁ ਪਾਏ ਨਾਨਕ ਨਾਮੁ ਵਖਾਣੇ ॥ (ਪੰਨਾ ੩੬੦)

ਇਹਨਾਂ ਕੁੱਤਿਆਂ ਨੂੰ ਕਿਸੇ ਨੇ ਕਿਉਂ ਯਾਦ ਕਰਨਾ ਹੈ :

"ਰਤਨ ਵਿਗਾੜਿ ਵਿਗੋਏ ਕੁਤੀਂ ਮੁਇਆ ਸਾਰ ਨ ਕਾਈ ॥" (ਪੰਨਾ ੩੬੦)

ਯਾਦ ਤੇ ਕੋਈ ਉਨ੍ਹਾਂ ਨੂੰ ਕਰਦਾ ਹੈ ਜੋ ਧਰਮ ਪਾਲਦੇ ਹਨ, ਸੂਰਮਗਤੀ ਦਿਖਾਂਦੇ ਹਨ, ਦੇਸ਼ ਦਾ ਭਲਾ ਕਰਦੇ ਹਨ। ਦੇਸ਼ ਨੂੰ ਤਬਾਹ ਕਰਾ ਲੈਣ ਵਾਲਿਆਂ ਨੂੰ ਕਿਸੇ ਕਿਉਂ ਯਾਦ ਕਰਨਾ ਹੋਇਆ ?

(੪) ਚੌਥੀ ਗੱਲ ਬਾਬੇ ਨਾਨਕ ਨੇ ਅਨੋਖੀ ਕੀਤੀ, ਪਰਮਾਤਮਾ ਨੂੰ ਵੀ ਗਿਲਾ ਕੀਤਾ ਕਿ ਜੇ ਸ਼ੀਂਹ ਗਊਆਂ ਦੇ ਵਗ 'ਤੇ ਆ ਪਏ ਤਾਂ ਮਾਲਕ ਨੂੰ ਪੁੱਛ ਹੋਣੀ ਹੈ ਕਿ ਤੂੰ ਕਿਥੇ ਸੀ। ਹੇ ਪ੍ਰਭੂ ! ਤੇਰੇ ਵਸੋਂ ਤੇ ਕੁਝ ਵੀ ਬਾਹਰ ਨਹੀਂ ਹੈ, ਤੂੰ ਕਿਉਂ ਹਿੰਦੁਸਤਾਨ ਨੂੰ ਤਬਾਹ ਕਰ ਰਹਿਆ ਹੈਂ, ਤੈਨੂੰ ਦਰਦ ਨਾ ਆਇਆ ?

ਬਾਬੇ ਨੇ ਕਿਹਾ, ਹੇ ਪ੍ਰਭੂ ! ਜੇ ਤਾਕਤਵਰ, ਤਾਕਤਵਰ ਨਾਲ ਲੜੇ ਤਾਂ ਕੋਈ ਦੁੱਖ ਦੀ ਗੱਲ ਨਹੀਂ ਪਰ ਸ਼ੇਰ ਤੇ ਗਊ ਦਾ ਕੀ ਮੁਕਾਬਲਾ ਸੀ ? ਭਾਰਤੀ ਗਊ ਨੂੰ ਮਾਰ ਪਈ, ਭਾਰਤੀ ਰੋਏ ਤੇ ਕੁਰਲਾਏ। ਹੇ ਪ੍ਰਭੂ ! ਤੈਨੂੰ ਦਰਦ ਨਾ ਆਇਆ ?

ਗੁਰੂ ਨਾਨਕ ਦੇਵ ਜੀ ਨੇ ਭਾਰਤ ਦੀ ਬੇਪਤੀ ਦੇ ਇਸ ਸਾਰੇ ਕਾਂਡ ਨੂੰ ਵੇਖਿਆ, ਲਹੂ ਦੇ ਅੱਥਰੂ ਕੇਰੇ, ਪਰ ਆਪ ਬੇ-ਬਸ ਨਹੀਂ ਹੋਏ, ਉਨ੍ਹਾਂ ਨੇ ਇਲਮ ਕੀਤਾ ਕਿ ਧਰਮ ਦਾ ਉਹ ਸੰਕਲਪ ਦੇਣਾ ਹੈ ਜੋ ਦੋ ਚੀਜ਼ਾਂ ਵਿਚੋਂ ਸਦਾ ਇਕ ਨੂੰ ਚੁਣ ਸਕੇ, ਜਾਂ ਪਤ-ਇੱਜ਼ਤ, ਗ਼ੈਰਤ ਦਾ ਜੀਵਨ ਮਿਲੇ ਜਾਂ ਮੌਤ। ਉਨ੍ਹਾਂ ਨੇ ਨਾਹਰਾ ਦਿੱਤਾ :

ਸੋ ਜੀਵਿਆ ਜਿਸੁ ਮਨਿ ਵਸਿਆ ਸੋਇ ॥
ਨਾਨਕ ਅਵਰੁ ਨ ਜੀਵੈ ਕੋਇ ॥
ਜੇ ਜੀਵੈ ਪਤਿ ਲਥੀ ਜਾਇ ॥
ਸਭੁ ਹਰਾਮੁ ਜੇਤਾ ਕਿਛੁ ਖਾਇ ॥
ਰਾਜਿ ਰੰਗੁ ਮਾਲਿ ਰੰਗੁ ॥
ਰੰਗਿ ਰਤਾ ਨਚੈ ਨੰਗੁ ॥
ਨਾਨਕ ਠਗਿਆ ਮੁਠਾ ਜਾਇ ॥
ਵਿਣੁ ਨਾਵੈ ਪਤਿ ਗਇਆ ਗਵਾਇ ॥ (ਪੰਨਾ ੧੪੨)

ਉਨ੍ਹਾਂ ਪੂਜਾ-ਧਰਮ ਦਾ ਉਹ ਨਵਾਂ ਸਿਧਾਂਤ ਦਿੱਤਾ ਜਿਸ ਵਿਚ ਬਾ-ਗ਼ੈਰਤ ਜੀਵਨੁ ਜੀਣ ਦੀ ਪਰੇਰਨਾ ਸੀ। ਉਨ੍ਹਾਂ ਕਿਹਾ :

ਪਤਿ ਵਿਣੁ ਪੂਜਾ, ਸਤ ਵਿਣੁ ਸੰਜਮੁ, ਜਤ ਵਿਣੁ ਕਾਹੇ ਜਨੇਊ ॥
ਨਾਵਹੁ ਧੋਵਹੁ ਤਿਲਕੁ ਚੜਾਵਹੁ, ਸੁਚ ਵਿਣੁ ਸੋਚ ਨ ਹੋਈ ॥ (ਪੰਨਾ ੯੦੩)

ਉਹ ਪੂਜਾ ਨਿਰਾਰਥਕ ਹੈ ਜੋ ਮਨੁੱਖ ਨੂੰ ਬਾ-ਗੈਰਤ, ਬਾ-ਇੱਜ਼ਤ ਜੀਵਨ ਨਹੀਂ ਦੇ ਸਕਦੀ; ਉਹ ਧਰਮ, ਉਹ ਕਰਮ ਨਿਸਫਲ ਹੈ ਜੋ ਮਨੁੱਖ ਨੂੰ ਪਤ ਵਾਲਾ ਜੀਵਨ ਨਹੀਂ ਦਿੰਦਾ। ਬਾਬੇ ਨੇ ਭਾਰਤ-ਵਾਸੀਆਂ ਨੂੰ ਵੰਗਾਰਿਆ :

ਪਤਿ ਵਿਣੁ ਪੂਜਾ ਸਤ ਵਿਣੁ ਸੰਜਮੁ, ਜਤ ਵਿਣੁ ਕਾਹੇ ਜਨੇਊ ॥
ਨਾਵਹੁ ਧੋਵਹੁ ਤਿਲਕ ਚੜਾਵਹੁ, ਸੁਚ ਵਿਣੁ ਸੋਚ ਨ ਹੋਈ ॥ (ਪੰਨਾ ੯੦੩)

ਬਾਬੇ ਨਾਨਕ ਦੀ ਇਸ ਵੰਗਾਰ ਨੇ, ਸਮੇਂ ਨਾਲ, ਉਹ ਖਾਲਸਾ ਪੈਦਾ ਕਰ ਦਿਤਾ ਜਿਸ ਦੇ ਹੁੰਦਿਆਂ 'ਪਾਪ ਕੀ ਜੰਞ ਲੈ ਕਾਬਲਹੁ ਧਾਇਆ' ਦਾ ਹੌਸਲਾ ਕਿਸੇ ਜਰਵਾਣੇ ਵਿਚ ਨਾ ਰਹਿਆ ਅਤੇ ਨਾ ਹੀ ਫਿਰ ਆ ਕੇ ਕੋਈ ਹਿੰਦੁਸਤਾਨ ਨੂੰ ਡਰਾਉਣ ਵਾਲਾ ਜੰਮਿਆ, ਕੋਈ ਜਮ ਰੂਪ ਹੋ ਕੇ ਮੁਗਲ ਮੁੜ ਇਸ ਧਰਤੀ 'ਤੇ ਪੈਰ

ਨਾ ਰੱਖ ਸਕਿਆ। 'ਪਤੁ ਵਿਣੁ ਪੂਜਾ, ਸਤ ਵਿਣੁ ਸੰਜਮੁ, ਜਤ ਵਿਣੁ ਕਾਹੇ ਜਨੇਊ' ਦੇ ਸਿਧਾਂਤ ਨੇ ਉਹ ਲੋਕ ਪੈਦਾ ਕਰ ਦਿੱਤੇ ਜਿਨ੍ਹਾਂ ਪੰਜਾਬ ਤੇ ਭਾਰਤ ਨੂੰ 'ਬੇਗਮਪੁਰਾ' ਬਣਾ ਦਿੱਤਾ, ਜਿਸ ਦਾ ਸੁਪਨਾ ਭਗਤ ਰਵਿਦਾਸ ਜੀ ਨੇ ਇਉਂ ਲਇਆ ਸੀ :

ਬੇਗਮ ਪੁਰਾ ਸਹਰ ਕੋ ਨਾਉ ॥
ਦੂਖੁ ਅੰਦੋਹੁ ਨਹੀ ਤਿਹਿ ਠਾਉ ॥
ਨਾਂ ਤਸਵੀਸ ਖਿਰਾਜੁ ਨ ਮਾਲੁ ॥
ਖਉਫੁ ਨ ਖਤਾ ਨ ਤਰਸੁ ਜਵਾਲੁ ॥ ੧ ॥
ਅਬ ਮੋਹਿ ਖੂਬ ਵਤਨ ਗਹ ਪਾਈ ॥
ਊਹਾਂ ਖੈਰਿ ਸਦਾ ਮੇਰੇ ਭਾਈ ॥ ੧ ॥ ਰਹਾਉ ॥
ਕਾਇਮੁ ਦਾਇਮੁ ਸਦਾ ਪਾਤਿਸਾਹੀ ॥
ਦੋਮ ਨ ਸੇਮ ਏਕ ਸੋ ਆਹੀ ॥
ਆਬਾਦਾਨੁ ਸਦਾ ਮਸਹੂਰ ॥
ਊਹਾਂ ਗਨੀ ਬਸਹਿ ਮਾਮੂਰ ॥ ੨ ॥
ਤਿਉ ਤਿਉ ਸੈਲ ਕਰਹਿ ਜਿਉ ਭਾਵੈ ॥
ਮਹਰਮ ਮਹਲ ਨ ਕੋ ਅਟਕਾਵੈ ॥
ਕਹਿ ਰਵਿਦਾਸ ਖਲਾਸ ਚਮਾਰਾ ॥
ਜੋ ਹਮ ਸਹਰੀ ਸੁ ਮੀਤੁ ਹਮਾਰਾ ॥ ੩ ॥ (ਪੰਨਾ ੩੪੫)



# ਬਾਬਾ ਨਾਨਕ ਤੇ ਸ਼ਿਵ-ਸ਼ਕਤੀ ਦਾ ਸਿਧਾਂਤ

ਗੁਰੂ ਨਾਨਕ ਦੇਵ ਜੀ ਨੂੰ ਸ਼ਬਦ ਪ੍ਰਾਪਤ ਸੀ, ਸ਼ਬਦ ਦੀ ਟਕਸਾਲ ਉਨ੍ਹਾਂ ਦੇ ਅੰਦਰ ਸੀ ਜਿਹੜੀ ਪ੍ਰਭੂ ਕਿਰਪਾ ਨਾਲ ਪ੍ਰਾਪਤ ਹੋਈ ਅਤੇ ਜਿਸ ਕਰਕੇ ਉਹ ਨਦਰੀ ਨਦਰਿ ਨਿਹਾਲ ਸਨ। ਪ੍ਰਭੂ ਕਿਰਪਾ ਕਰਕੇ ਉਨ੍ਹਾਂ ਨੂੰ ਜਤਿ, ਧੀਰਜ, ਮਤਿ, ਵੇਦ, ਭਉ, ਭਾਉ ਪ੍ਰਾਪਤ ਸਨ ਅਤੇ ਉਨ੍ਹਾਂ ਦੇ ਅੰਦਰੋਂ ਅੰਮ੍ਰਿਤ ਦਾ ਝਰਨਾ ਫੁਟ ਨਿਕਲਿਆ ਸੀ। ਸ਼ਬਦਾਂ ਦਾ ਭਾਵ ਇਹ ਹੈ ਕਿ ਗੁਰੂ ਬਾਬੇ ਨੂੰ ਪਰਮ ਸਤ ਜਾਂ ਪਾਰਬ੍ਰਹਮ ਦਾ ਸਿੱਧਾ ਸੰਪਰਕ, ਗਿਆਨ ਤੇ ਧਿਆਨ ਪ੍ਰਾਪਤ ਸੀ, ਉਨ੍ਹਾਂ ਨੂੰ ਉਸ ਦੀ ਪਰਤੀਤਿ ਆਈ ਸੀ, ਉਸ ਦੀ ਸੂਝ ਹੋਈ ਸੀ ਅਤੇ ਉਸ ਦੀ ਬੂਝ ਮਿਲੀ ਸੀ। ਸੋ ਗੁਰੂ ਬਾਬੇ ਦਾ ਗਿਆਨ ਸੰਪੂਰਨ ਸੀ, ਭਗਤੀ ਅਨਿੰਨ ਸੀ। ਉਸ ਨੂੰ ਦਰਸ਼ਨ ਪਰਤੱਖ ਸੀ। ਪਰਮ-ਸਤਾ ਪਾਰਬ੍ਰਹਮ ਪਰਮੇਸ਼ਰ ਸੀ, ਗੁਰੂ ਬਾਬਾ ਗੁਰਪਰਮੇਸ਼ਰ ਸੀ।

ਇਹ ਸੰਕੇਤ ਜਾਂ ਚਰਚਾ ਇਸ ਲਈ ਕੀਤੀ ਹੈ ਕਿ ਇਹ ਨਾ ਸਮਝਿਆ ਜਾਵੇ ਕਿ ਗੁਰੂ ਬਾਬੇ ਜੋ ਕੁਝ ਬਾਣੀ ਵਿਚ ਕਿਹਾ ਉਹ ਕਿਸੇ ਚਿੰਤਨ ਜਾਂ ਵਿਚਾਰਧਾਰਾ ਤੋਂ ਅਪਣਾਇਆ ਜਾਂ ਉਧਾਰਾ ਲਇਆ ਪਰ ਇਹ ਮੰਨਣਾ ਪਵੇਗਾ ਕਿ ਜੋ ਕੁਝ ਉਨ੍ਹਾਂ ਨੇ ਕਿਹਾ ਉਹ ਬੁਨਿਆਦੀ ਰੂਪ ਵਿਚ ਭਾਰਤੀ ਚਿੰਤਨ ਅਨੁਸਾਰੀ ਹੈ ਭਾਵੇਂ ਕਈ ਗੰਭੀਰ ਬੁਨਿਆਦੀ ਅੰਤਰ ਵੀ ਹਨ। ਗੁਰੂ ਨਾਨਕ ਚਿੰਤਨ ਨੂੰ ਉਪਰਲੀ ਸਤਾ ਤੋਂ ਵੇਖਿਆਂ ਵੀ ਸਪੱਸ਼ਟ ਹੋ ਜਾਂਦਾ ਹੈ ਕਿ ਉਨ੍ਹਾਂ ਨੇ ਚਰਚਾ ਪਾਰਬ੍ਰਹਮ, ਸਰਗੁਣ, ਨਿਰਗੁਣ, ਨਿਰੰਕਾਰ, ਸੁੰਨ, ਸਮਾਧ ਦੀ ਕੀਤੀ ਹੈ। ਉਨ੍ਹਾਂ ਨੇ ਚਰਚਾ ਕਰਮ, ਕਿਰਤ, ਆਵਾਗਵਨ, ਮੁਕਤੀ ਦੀ ਕੀਤੀ ਹੈ। ਉਨ੍ਹਾਂ ਨੇ ਮਾਇਆ, ਛਾਇਆ, ਦਵੈਤ, ਮੋਹ ਤ੍ਰੈਗੁਣਾ, ਦੂਜੇ ਭਾਵ ਹਉਮੈ ਦਾ ਚਿੰਤਨ ਦਿੱਤਾ ਹੈ, ਉਨ੍ਹਾਂ ਗ੍ਰਸਤ, ਉਦਾਸ ਸੇਵਾ ਦੇ ਸੰਕਲਪਾਂ ਦੀ ਵਿਆਖਿਆ ਕੀਤੀ ਹੈ। ਉਨ੍ਹਾਂ ਸਿਮਰਨ, ਭਗਤੀ, ਕਰਮ, ਗਿਆਨ ਦੇ ਯੋਗ 'ਤੇ ਬਲ ਦਿੱਤਾ ਹੈ। ਇਹ ਸਭ ਕੁਝ ਭਾਰਤੀ ਚਿੰਤਨ ਦੇ ਸਮਾਨ ਹੈ, ਭਾਰਤੀ ਚਿੰਤਨ ਦੇ ਨੇੜੇ ਹੈ ਅਤੇ ਸੈਮੰਟਿਕ ਮੱਤਾਂ ਲਈ ਓਪਰਾ ਹੈ।

ਸੋ, ਗੁਰੂ ਨਾਨਕ ਦੇਵ ਜੀ ਮਾਇਆ ਦੇ ਸਿਧਾਂਤ ਬਾਰੇ ਵਿਚਾਰ ਜਾਨਣ ਲਈ ਇਸ ਸੰਕਲਪ ਬਾਰੇ ਭਾਰਤੀ ਚਿੰਤਨ ਦੇ ਪਿਛਵਾੜੇ ਨਾਲ ਤੁਰਨਾ ਪਏਗਾ। ਭਾਰਤੀ ਚਿੰਤਨ ਵਿਚ ਮਾਇਆ ਇਕ ਐਸਾ ਸਿਧਾਂਤਕ ਸ਼ਬਦ ਹੈ ਜਿਸ ਦੇ ਕਈ ਅਰਥ ਤੇ ਭਾਵ ਹਨ। ਵੇਦਾਂਤ ਅਨੁਸਾਰ ਮਾਇਆ ਅਨਿਰਵਚਨੀਯ ਹੈ, ਪਰ ਉਸ ਦੀ ਹਸਤੀ ਅਵੱਸ਼ ਹੈਂ। ਜੇ ਮਾਇਆ ਪ੍ਰਾਕ੍ਰਿਤੀ, ਤ੍ਰੈਗੁਣੀ ਜਾਂ ਰਚਨਾ ਹੈ, ਤਦ ਸਾਂਖ, ਯੋਗ ਵੈਸ਼ੇਸ਼ਕ, ਸਭ ਲਈ ਮਾਇਆ ਦੀ ਹਸਤੀ ਹੈ ਅਤੇ ਅਨਾਦੀ ਹੈ। ਭਾਰਤੀ ਚਿੰਤਨ ਨੇ 'ਏਕਾ ਮਾਈ ਜੁਗਤਿ ਵਿਆਈ, ਤਿਨਿ ਚੇਲੇ ਪਰਵਾਣੁ' ਦਾ ਸਿੱਧਾਂਤ ਵੀ ਮੰਨਿਆ ਹੈ ਕਿ ਸਾਰੀ ਰਚਨਾ ਬ੍ਰਹਮ ਨੂੰ ਮਾਇਆ ਦੇ ਵਿਆਪਣ ਨਾਲ ਹੋਈ ਹੈ। ਨਿਸਚੇ ਹੀ ਮਾਇਆ ਦੇ ਸਿਧਾਂਤ ਵਿਚ ਕਈ, ਭਾਵ ਭਾਵਨਾ, ਅਰਥ, ਵਿਚਾਰ ਤੇ ਸੰਕਲਪ ਰਲੇ-ਮਿਲੇ ਹੋਏ ਹਨ, ਭਾਰਤੀ ਜਨ-ਸਾਧਾਰਨ ਮਾਇਆ ਸ਼ਬਦ ਨੂੰ ਅਨੇਕ ਭਾਵ ਤੇ ਵਿਚਾਰ ਪ੍ਰਗਟ ਕਰਨ ਲਈ ਵਰਤਦਾ ਹੈ।

(੧) ਉਹ ਪ੍ਰਮਾਤਮਾ ਤੇ ਉਸ ਦੀ ਮਾਇਆ ਕਹਿ ਕੇ ਰਚਨਾ ਨੂੰ ਪ੍ਰਮਾਤਮਾ ਤੋਂ ਵੱਖਰਾ ਕਰਦਾ ਹੈ, ਨਾਲ ਹੀ ਕਹਿ ਰਿਹਾ ਹੁੰਦਾ ਹੈ ਕਿ ਪਰਮਾਤਮਾ ਅਨਾਦੀ ਤੇ ਅਬਿਨਾਸੀ ਸਤ ਹੈ ਪਰ ਰਚਨਾ ਮਾਇਆ, ਛਾਇਆ ਪ੍ਰੀਵਰਤਨਸ਼ੀਲ ਤੇ ਸਮੇਂ-ਸਥਾਨ 'ਤੇ ਕਾਰਨ-ਕਾਰਜ ਦੀਆਂ ਸੀਮਾਵਾਂ ਵੱਲ ਸਤ ਹੈ। ਉਹ ਰਚਨਾ ਨੂੰ ਲੀਲ੍ਹਾ, ਖੇਲ, ਬਾਜ਼ੀ ਵੀ ਕਹਿ ਕੇ ਇਹੋ ਭਾਵ ਪ੍ਰਗਟ ਕਰਦਾ ਹੈ। ਗੁਰੂ ਨਾਨਕ ਦੇਵ ਜੀ ਨੇ ਵੀ ਰਚਨਾ ਲਈ ਲੀਲ੍ਹਾ, ਖੇਲ, ਬਾਜ਼ੀ ਦੇ ਸ਼ਬਦ ਵਰਤੇ ਹੋਏ ਹਨ। (੨) ਭਾਰਤੀ ਜਨ-ਸਾਧਾਰਨ ਜਦੋਂ ਸੰਸਾਰ ਵਿਚ ਪਾਪ, ਬਦੀ, ਕਾਮਾਦਿਕ ਤੇ ਮੋਹ ਮਾਇਆ ਦੇਖਦਾ ਹੈ, ਤਦ ਵੀ ਕਹਿ ਦਿੰਦਾ ਹੈ, ਇਹ ਉਸ ਪਾਰਬ੍ਰਹਮ ਦੀ ਮਾਇਆ ਦਾ ਕ੍ਰਿਸ਼ਮਾ ਹੈ। (੩) ਉਹ ਭਰਮ, ਅਗਿਆਨਤਾ ਦੇਖਦਾ ਹੈ, ਤਦ ਵੀ ਇਨ੍ਹਾਂ ਨੂੰ ਉਸ ਦੀ ਮਾਇਆ ਕਹਿ ਦਿੰਦਾ ਹੈ। (੪) ਧਨ, ਪਦਾਰਥ, ਮੋਤੀ-ਹੀਰੇ, ਸੋਨੇ-ਰੁਪੇ ਨੂੰ ਵੀ ਉਹ ਮਾਇਆ ਹੀ ਕਹਿੰਦਾ ਹੈ। (੫) ਨੇਕੀ-ਬਦੀ ਦੇ ਸੰਘਰਸ਼ ਨੂੰ ਵੀ ਉਹ ਮਾਇਆ ਹੀ ਮੰਨਦਾ ਹੈ ਤੇ ਕਿਸੇ ਨੂੰ ਇਸ ਦਸ਼ਾ ਲਈ ਦੋਸ਼ੀ ਨਹੀਂ ਠਹਿਰਾਂਦਾ, ਕਿਸੇ ਨੂੰ ਉਚੇਚੀ ਮਹਾਨਤਾ ਨਹੀਂ ਦਿੰਦਾ—ਜੋ ਹੈ, ਸਭ ਮਾਇਆ ਦਾ ਖੇਲ ਮੰਨਦਾ ਹੈ। (੬) ਪ੍ਰਕ੍ਰਿਤੀ ਦੀ ਸਾਰੀ ਖੇਡ ਵੀ ਉਸ ਲਈ ਮਾਇਆ ਹੈ।

ਗੁਰੂ ਨਾਨਕ ਸਾਹਿਬ ਨੇ ਮਾਇਆ ਦਾ ਸਿੱਧਾਂਤਕ ਸ਼ਬਦ ਆਪਣਾਇਆ ਹੈ ਤੇ ਅਨੇਕ ਥਾਵਾਂ 'ਤੇ ਉਨ੍ਹਾਂ ਦੀ ਬਾਣੀ ਵਿਚ ਮਾਇਆ ਦੇ ਉਹੋ ਹੀ ਅਰਥ ਪ੍ਰਤੀਤ ਹੁੰਦੇ ਹੋਣ ਜਿਨ੍ਹਾਂ ਦਾ ਵਿਸਥਾਰ ਭਾਰਤੀ ਜਨ ਸਾਧਾਰਨ ਦੇ ਪ੍ਰਸੰਗ ਵਿਚ ਅਤੇ ਭਾਰਤੀ ਚਿੰਤਨ ਵਿਚ ਹੁਣੇ ਹੀ ਕੀਤਾ ਹੈ। ਪ੍ਰਭੂ ਹਸਤੀ ਅਤੇ ਮਾਇਆ ਦਾ ਨਿਰਣਾ ਗੁਰੂ ਨਾਨਕ ਸਾਹਿਬ ਨੇ ਸੋਦਰੁ ਵਿਚ ਇਹ ਕੀਤਾ ਹੈ ਕਿ ਉਹ ਸਦਾ ਸੱਚ ਹੈ ਤੇ ਮਾਇਆ ਦੇ ਅਨੇਕ ਰੂਪ ਰੰਗ ਨਾਲ ਉਸ ਦੇ ਪੈਦਾ ਕੀਤੇ ਹਨ :

ਸੋਈ ਸੋਈ ਸਦਾ ਸਚੁ ਸਾਹਿਬੁ ਸਾਚਾ ਸਾਚੀ ਨਾਈ ॥
ਹੈ ਭੀ ਹੋਸੀ ਜਾਇ ਨ ਜਾਸੀ ਰਚਨਾ ਜਿਨਿ ਰਚਾਈ ॥
ਰੰਗੀ ਰੰਗੀ ਭਾਤੀ ਕਰਿ ਕਰਿ ਜਿਨਸੀ ਮਾਇਆ ਜਿਨਿ ਉਪਾਈ ॥
ਕਰਿ ਕਰਿ ਵੇਖੈ ਕੀਤਾ ਆਪਣਾ ਜਿਵ ਤਿਸ ਦੀ ਵਡਿਆਈ ॥ (ਪੰਨਾ ੬)

ਪਰਮ ਸਤ ਨੇ, ਅਨੇਕ ਰੰਗਾਂ, ਭਾਂਤਾਂ ਰੂਪਾਂ ਦੀ ਮਾਇਆ ਪੈਦਾ ਕੀਤੀ ਹੈ। ਸੋ ਇਹ ਗੱਲ ਤੇ ਸਪੱਸ਼ਟ ਹੋ ਗਈ ਕਿ ਗੁਰੂ ਨਾਨਕ ਸਾਹਿਬ ਅਨੁਸਾਰ ਮਾਇਆ ਅਨਾਦੀ ਨਹੀਂ ਹੈ, ਬ੍ਰਹਮ ਨੂੰ ਵਿਆਪਦੀ ਨਹੀਂ ਹੈ। ਸਗੋਂ ਉਸ ਦੇ ਭਾਣੇ-ਰਜ਼ਾ ਅਨੁਸਾਰ ਉਸ ਵਿਚੋਂ ਹੀ ਰੂਪ ਧਾਰਦੀ ਹੈ ਅਤੇ ਉਸ ਦੇ ਹੁਕਮ ਅਨੁਸਾਰ ਖੇਡਾਂ ਕਰਦੀ ਹੈ, ਲੀਲ੍ਹਾ ਕਰਦੀ ਹੈ, ਦੂਜਾ ਭਾਵ ਉਪਜਾਂਦੀ ਹੈ :

ਰੰਗੀ ਰੰਗੀ ਭਾਤੀ ਕਰਿ ਕਰਿ ਜਿਨਸੀ ਮਾਇਆ ਜਿਨਿ ਉਪਾਈ ॥ (ਪੰਨਾ ੬)

ਪ੍ਰਭੂ ਦੇ ਭਾਣੇ ਅਨੁਸਾਰ ਮਾਇਆ ਕਾਰ ਕਰਦੀ ਹੈ। ਰਚਨਾ, ਪ੍ਰਕ੍ਰਿਤੀ ਦਾ ਖੇਲ ਜੋ ਮਾਇਆ ਹੀ ਹੈ, ਤਦ ਵੀ ਗੁਰੂ ਨਾਨਕ ਦੇਵ ਅਨੁਸਾਰ ਸੱਚਾ, ਵਿਸਮਾਦੀ, ਵੱਡਾ ਤੇ ਸ਼ਕਤੀ ਵਾਲਾ ਹੈ। ਇਸ ਵਿਚ ਹੁਕਮ ਤੇ ਵਰਤ ਰਿਹਾ ਹੈ। ਮਾਇਆ ਪ੍ਰਭੂ ਦੀ ਵਿਸਮਾਦ ਉਪਜਾਊ ਸ਼ਕਤੀ ਹੈ :

ਵਿਸਮਾਦੁ ਨਾਦ ਵਿਸਮਾਦੁ ਵੇਦ ॥ ਵਿਸਮਾਦੁ ਜੀਅ ਵਿਸਮਾਦੁ ਭੇਦ ॥
ਵਿਸਮਾਦੁ ਰੂਪ ਵਿਸਮਾਦੁ ਰੰਗ ॥ ਵਿਸਮਾਦੁ ਨਾਗੇ ਫਿਰਹਿ ਜੰਤ ॥
ਵਿਸਮਾਦੁ ਪਉਣੁ ਵਿਸਮਾਦੁ ਪਾਣੀ ॥ ਵਿਸਮਾਦੁ ਅਗਨੀ ਖੇਡਹਿ ਵਿਡਾਣੀ ॥

ਵਿਸਮਾਦੁ ਧਰਤੀ ਵਿਸਮਾਦੁ ਖਾਣੀ ॥ ਵਿਸਮਾਦੁ ਸਾਦਿ ਲਗਹਿ ਪਰਾਣੀ ॥
ਵਿਸਮਾਦੁ ਸੰਜੋਗੁ ਵਿਸਮਾਦੁ ਵਿਜੋਗੁ ॥ ਵਿਸਮਾਦੁ ਭੁਖ ਵਿਸਮਾਦੁ ਭੋਗੁ ॥
ਵਿਸਮਾਦੁ ਸਿਫਤਿ ਵਿਸਮਾਦੁ ਸਾਲਾਹ ॥ ਵਿਸਮਾਦੁ ਉਝੜ ਵਿਸਮਾਦੁ ਰਾਹ ॥
ਵਿਸਮਾਦੁ ਨੇੜੈ ਵਿਸਮਾਦੁ ਦੂਰਿ ॥ ਵਿਸਮਾਦੁ ਦੇਖੈ ਹਾਜਰਾ ਹਜੂਰਿ ॥
ਵੇਖਿ ਵਿਡਾਣੁ ਰਹਿਆ ਵਿਸਮਾਦੁ ॥ ਨਾਨਕ ਬੁਝਣੁ ਪੂਰੈ ਭਾਗਿ ॥ ੧ ॥ (ਪੰਨਾ ੪੬੩-੬੪)

ਇਹ ਨਾਦ-ਵੇਦ, ਰੂਪ-ਰੰਗ, ਪਉਣ-ਪਾਣੀ, ਸੰਜੋਗ-ਵਿਜੋਗ ਦੀ ਰਚਨਾ ਵਿਸਮਾਦ ਵਾਲੀ ਹੈ। ਇਹ ਸਾਰਾ ਮਾਇਆ ਦਾ ਖੇਲ ਹੈ ਪਰ ਬੜਾ ਵਚਿੱਤ੍ਰ ਹੈ।

ਸੋ, ਗੁਰੂ ਨਾਨਕ ਦੇਵ ਜੀ ਅਨੁਸਾਰ ਮਾਇਆ ਪ੍ਰਭੂ ਦੇ ਭਾਣੇ ਅਨੁਸਾਰ ਪੈਦਾ ਹੁੰਦੀ ਹੈ, ਕਰਤੱਵ ਕਰਦੀ ਹੈ ਅਤੇ ਸੰਸਾਰ ਦਾ ਵਿਸਮਾਦ ਪੈਦਾ ਕਰਦੀ ਹੈ। ਇਹ ਪ੍ਰਭੂ ਦੀ ਮਹਾਨ ਸ਼ਕਤੀ ਹੈ ਤੇ ਭਲੀ ਹੈ। ਸਾਰੀ ਰਚਨਾ ਹੀ 'ਭਲੀ ਕਾਰ' ਹੈ—'ਜੋ ਤੁਧੁ ਭਾਵੈ ਸਾਈ ਭਲੀ ਕਾਰ।' ਮਾਇਆ ਦਾ ਵਿਸਮਾਦ ਇਹ ਹੈ ਕਿ ਦੋਵੇਂ ਪੱਖ ਜਿਨ੍ਹਾਂ ਨੂੰ ਮਨੁੱਖ ਪਾਪ-ਪੁੰਨ, ਚੰਗਾ-ਮੰਦਾ ਸਮਝਦਾ ਹੈ, ਪੈਦਾ ਕਰਦੀ ਹੈ। ਪਰ ਹੈ ਭਲੀ, ਉਸਾਰੂ ਕਰਤਾਰੀ। ਮਾਇਆ ਪ੍ਰਭੂ ਦੀ ਪੈਦਾ ਕੀਤੀ ਸ਼ਕਤੀ ਹੈ ਜੋ ਸੰਸਾਰ ਖੇਲ ਰਚਦੀ ਹੈ।

ਪਰ ਗੁਰੂ ਨਾਨਕ ਚਿੰਤਨ ਵਿਚ ਮਾਇਆ ਜਾਲ, ਜੰਜਾਲ, ਦੂਜਾ ਭਾਵ ਤੇ ਭੁਲਾਵਾ ਛਾਇਆ ਵੀ ਹੈ। ਜਦੋਂ ਮਨੁੱਖ ਇਸ ਦੀ ਰਚਨਾ ਵਿਚ ਲੱਗ ਕੇ ਉਸ ਪ੍ਰਭੂ ਨੂੰ ਭੁਲਾ ਦਿੰਦਾ ਹੈ, ਇਹ ਕੂੜ ਦਾ ਖੇਲ ਹੋ ਜਾਂਦਾ ਹੈ। ਰਾਜਾ-ਪਰਜਾ, ਮੰਡਪ-ਮਾੜੀ, ਸੁਇਨਾ-ਰੁਪਾ, ਮੀਆਂ–ਬੀਬੀ ਸਭ ਕੂੜ ਹਨ, ਜੇ ਇਨ੍ਹਾਂ ਕਾਰਨ ਮਨੁੱਖ ਪ੍ਰਮਾਤਮਾ ਨੂੰ ਭੁਲਾ ਦੇਵੇ, ਇਨ੍ਹਾਂ ਨੂੰ ਦਾਤਾਰਾਂ ਦੀਆਂ ਦਾਤਾਂ ਨਾ ਸਮਝੇ ਅਤੇ ਇਨ੍ਹਾਂ ਦੇ ਭੋਗ ਨੂੰ ਹੀ ਆਦਰਸ਼ ਸਮਝੇ। ਇਹ ਉਹ ਦਸ਼ਾ ਹੈ ਜਦੋਂ ਮਾਇਆ ਮਨੁੱਖ ਨੂੰ ਵਿਆਪਦੀ ਹੈ :

ਕੂੜੁ ਰਾਜਾ ਕੂੜੁ ਪਰਜਾ ਕੂੜੁ ਸਭੁ ਸੰਸਾਰੁ ॥
ਕੂੜੁ ਮੰਡਪ ਕੂੜੁ ਮਾੜੀ ਕੂੜੁ ਬੈਸਣਹਾਰੁ ॥
ਕੂੜੁ ਸੁਇਨਾ ਕੂੜੁ ਰੁਪਾ ਕੂੜੁ ਪੈਨ੍ਹਣਹਾਰੁ ॥
ਕੂੜੁ ਕਾਇਆ ਕੂੜੁ ਕਪੜੁ ਕੂੜੁ ਰੂਪੁ ਅਪਾਰੁ ॥
ਕੂੜੁ ਮੀਆ ਕੂੜੁ ਬੀਬੀ ਖਪਿ ਹੋਏ ਖਾਰੁ ॥
ਕੂੜਿ ਕੂੜੈ ਨੇਹੁ ਲਗਾ ਵਿਸਰਿਆ ਕਰਤਾਰੁ ॥
ਕਿਸੁ ਨਾਲਿ ਕੀਚੈ ਦੋਸਤੀ ਸਭੁ ਜਗੁ ਚਲਣਹਾਰੁ ॥
ਕੂੜੁ ਮਿਠਾ ਕੂੜੁ ਮਾਖਿਉ ਕੂੜੁ ਡੋਬੇ ਪੂਰੁ ॥
ਨਾਨਕੁ ਵਖਾਣੈ ਬੇਨਤੀ ਤੁਧੁ ਬਾਝੁ ਕੂੜੋ ਕੂੜੁ ॥ (ਪੰਨਾ ੪੬੮)

ਮਾਇਆ ਧਨ-ਪਦਾਰਥ ਵੀ ਹੈ। ਇਸ ਮਾਇਆ ਦਾ ਗਰਬ ਮਨੁੱਖੀ ਵਤੀਰੇ ਨੂੰ ਬਦਲ ਦਿੰਦਾ ਹੈ। ਮਾਇਆਧਾਰੀ ਅੰਨ੍ਹਾਂ-ਬੋਲਾ ਹੁੰਦਾ ਹੈ। ਸਾਕਤ ਅੰਮ੍ਰਿਤ ਨੂੰ ਬਿਖ ਅਤੇ ਬਿਖ ਨੂੰ ਅੰਮ੍ਰਿਤ ਸਮਝਦਾ ਹੈ। ਮਾਇਆ-ਸ਼ਕਤੀ ਸਾਕਤ ਲਈ ਕਈ ਰੂਪ ਧਾਰਨ ਕਰਦੀ ਹੈ ਜਿਨ੍ਹਾਂ ਅਧੀਨ ਇਸ ਦਾ ਅਸਰ ਠਗਮੂਰੀ ਬੂਟੀ ਵਾਂਗ ਮਨੁੱਖ 'ਤੇ ਹੁੰਦਾ ਜਾਂਦਾ ਹੈ ਤੇ ਮਨੁੱਖ ਪ੍ਰਭੂ ਨੂੰ ਵਿਸਾਰਦਾ ਜਾਂਦਾ ਹੈ। ਮਨੁੱਖ ਇਸ ਨੂੰ ਦੇਖਦਾ ਹੈ ਤੇ ਪ੍ਰਭੂ ਨੂੰ ਭੁੱਲਦਾ ਹੈ, ਪ੍ਰਭੂ ਨੂੰ ਵਿਸਾਰਦਾ ਹੈ ਅਤੇ ਫਿਰ ਇਤਨਾ ਮਾਇਆ ਵਿਚ ਗ਼ਰਕ ਹੁੰਦਾ ਹੈ ਕਿ ਮੁੜ ਪ੍ਰਭੂ ਚਿੱਤ

ਚੇਤੇ ਹੀ ਨਹੀਂ ਆਉਂਦਾ :

ਮੋਤੀ ਤ ਮੰਦਰ ਊਸਰਹਿ ਰਤਨੀ ਤ ਹੋਹਿ ਜੜਾਉ ॥
ਕਸਤੂਰਿ ਕੁੰਗੂ ਅਗਰਿ ਚੰਦਨਿ ਲੀਪਿ ਆਵੈ ਚਾਉ ॥
ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ ॥ ੧ ॥ (ਪੰਨਾ ੧੪)

ਮਾਇਆ—ਸ਼ਕਤੀ ਮੋਹਣੀ, ਰਿਧੀ-ਸਿਧੀ ਅਤੇ ਸੁਲਤਾਨਗਿਰੀ ਦੇ ਰੂਪ ਵਿਚ ਵੀ ਵਿਆਪਦੀ ਹੈ ਮਨੁੱਖ ਨੂੰ ਪ੍ਰਭੂ ਤੋਂ ਦੂਰ ਲੈ ਜਾਂਦੀ ਹੈ :

ਧਰਤੀ ਤ ਹੀਰੇ ਲਾਲ ਜੜਤੀ ਪਲਘਿ ਲਾਲ ਜੜਾਉ ॥
ਮੋਹਣੀ ਮੁਖਿ ਮਣੀ ਸੋਹੈ ਕਰੇ ਰੰਗਿ ਪਸਾਉ ॥
ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ ॥ ੨ ॥
ਸਿਧੁ ਹੋਵਾ ਸਿਧਿ ਲਾਈ ਰਿਧਿ ਆਖਾ ਆਉ ॥
ਗੁਪਤੁ ਪਰਗਟੁ ਹੋਇ ਬੈਸਾ ਲੋਕੁ ਰਾਖੈ ਭਾਉ ॥
ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ ॥ ੩ ॥
ਸੁਲਤਾਨੁ ਹੋਵਾ ਮੇਲਿ ਲਸਕਰ ਤਖਤਿ ਰਾਖਾ ਪਾਉ ॥
ਹੁਕਮੁ ਹਾਸਲੁ ਕਰੀ ਬੈਠਾ ਨਾਨਕਾ ਸਭ ਵਾਉ ॥
ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ ॥ ੪ ॥ (੧੪)

ਪ੍ਰਭੂ ਤੋਂ ਦੂਰ ਦਾ ਭਾਵ ਇਹ ਹੈ ਕਿ ਮਨੁੱਖ ਵਿਚ ਅ-ਮਾਨਵੀ ਔਗੁਣ ਧਾ ਵੜਦੇ ਹਨ । ਉਹ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਦੇ ਪਰਵਸ ਹੁੰਦਾ ਹੈ । ਉਹ ਹਉਮੈ ਵਿਚ ਆਪਣੀ ਦੁਨੀਆਂ ਰਚਦਾ ਹੈ, ਉਸ ਵਿਚ ਸਤ, ਸੰਤੋਖ, ਦਇਆ, ਧਰਮ, ਸੁੱਚ ਖਤਮ ਹੁੰਦੇ ਹਨ । ਮਾਇਆ ਦਾ ਪਿਆਰ, "ਦੂਜਾ ਭਾਉ" ਹੈ, ਭਾਵ ਪ੍ਰਭੂ ਨੂੰ ਛੱਡ ਕੇ ਮਾਇਆ ਨੂੰ ਪਿਆਰ ਕਰਨਾ । ਭਗਤੀ ਸਿਮਰਨ ਦਾ ਭਾਵ ਹੈ ਪ੍ਰਭੂ ਨੂੰ ਪਿਆਰ ਕਰਨਾ, ਮਾਇਆ ਦਾ ਮਾਰੂ ਅਸਰਾਂ ਤੋਂ ਉਚੇਰੇ ਹੋਣਾ ।

ਮਨੁੱਖੀ ਬਿਰਤੀ ਨੂੰ ਪ੍ਰਭੂ ਵੱਲੋਂ ਉਲਝਣ ਵਿਚ ਅਤੇ ਉਸ ਦੀਆਂ ਸਾਰੀਆਂ ਕੀਮਤਾਂ ਉਲਝਣ ਵਿਚ ਮਾਇਆ ਦਾ ਉਹ ਰੂਪ ਬੜਾ ਪਰਬਲ ਹੈ ਜਿਸ ਨੂੰ ਧਨ ਪਦਾਰਥ, ਸੰਪਤੀ ਕਹਿੰਦੇ ਹਨ । ਉਸ ਬਾਰੇ ਗੁਰੂ ਨਾਨਕ ਸਾਹਿਬ ਨੇ 'ਓਅੰਕਾਰ' ਬਾਣੀ ਵਿਚ ਇਉਂ ਸੰਕੇਤ ਕੀਤਾ ਹੈ :

ਆਇ ਵਿਗੂਤਾ ਜਗੁ ਜਮ ਪੰਥੁ ॥ ਆਈ ਨ ਮੇਟਣ ਕੋ ਸਮਰਥੁ ॥
ਆਥਿ ਸੈਲ ਨੀਚ ਘਰਿ ਹੋਇ ॥ ਆਥਿ ਦੇਖਿ ਨਿਵੈ ਜਿਸੁ ਦੋਇ ॥
ਆਥਿ ਹੋਇ ਤਾ ਮੁਗਧੁ ਸਿਆਨਾ ॥

ਪਰ ਅਸਲ ਗੱਲ ਇਹ ਹੈ ਕਿ 'ਭਗਤਿ ਬਿਹੂਨਾ ਜਗੁ ਬਉਰਾਨਾ' (ਪੰਨਾ ੯੩੧)

ਇਹ ਪ੍ਰਸ਼ਨ ਭਾਵੇਂ ਬੇਲੋੜਾ ਹੈ, ਪਰ ਦਿਲਚਸਪ ਜ਼ਰੂਰ ਹੈ ਕਿ ਪ੍ਰਭੂ ਨੇ ਐਸੀ ਮਾਇਆ ਕਿਉਂ ਰਚੀ ਹੈ ਜੋ ਮਨੁੱਖ ਨੂੰ ਭਰਮ-ਭੁਲੇਖੇ ਵਿਚ ਪਾ ਕੇ ਉਸ ਨੂੰ ਪ੍ਰਭੂ ਤੋਂ ਦੂਰ ਲੈ ਜਾਂਦੀ ਹੈ। ਮਾਇਆ ਉਸ ਦੀ ਰਜ਼ਾ ਹੈ, ਜਿਸ ਵਿਚ ਕਿਸੇ ਦਾ ਦਖਲ ਨਹੀਂ ਹੈ । ਮਾਇਆ ਉਸ ਦੀ ਰਚਨਾਤਮਕ-ਸ਼ਕਤੀ ਹੈ ਜਿਸ ਨੇ ਸਾਰਾ ਪਸਾਰਾ ਖਲਾਰਿਆ ਹੈ ਤੇ ਮਨੁੱਖ ਨੂੰ ਹਸਤੀ ਦਿੱਤੀ ਹੈ । ਮਾਇਆ ਦਾ ਆਪਣਾ ਪ੍ਰਭੂ ਵਿਉਂਤ ਉਸਾਰੂ ਕਰਮ ਹੈ ।

ਮਾਇਆ ਦੇ ਨਾਲ ਹੀ ਮਨੁੱਖ ਨੂੰ ਸ਼ਿਵ-ਰੂਪ ਜਾਂ ਆਤਮਾ-ਰੂਪ ਵੀ ਬਣਾਇਆ ਹੈ ਜਿਸ ਦੁਆਰਾ ਉਹ ਮਾਇਆ-ਸ਼ਕਤੀ 'ਤੇ ਸਵਾਰ ਹੋ ਕੇ ਪ੍ਰਭੂ ਨੂੰ ਮਿਲ ਸਕਦਾ ਹੈ, ਮਾਇਆ ਉਸਾਰੀ ਤੇਜਣ ਜਾਂ ਘੋੜੀ ਹੈ, ਮਾਇਆ-ਸ਼ਕਤੀ ਆਤਮ-ਸ਼ਕਤੀ ਨੂੰ ਵੰਗਾਰ ਕੇ ਮਨੁੱਖ ਆਤਮ-ਧਨ, ਗੁਣ-ਧਨ, ਆਚਾਰ-ਧਨ, ਨੂੰ ਬਚਾਵੇ ਤੇ ਇਹ ਵੰਗਾਰ ਉਸ ਨੂੰ ਸਾਹਸ, ਉਤਸ਼ਾਹ, ਉਦਮ ਤੇ ਲੋੜੀਂਦਾ ਅਭਿਆਸ, ਸ਼੍ਰਮ ਦਿੰਦੀ ਹੈ। ਮਾਇਆ ਬੁਨਿਆਦੀ ਤੌਰ 'ਤੇ ਰਚਨਾਤਮਕ ਤੇ ਉਸਾਰੂ ਹੈ ਪਰ ਮਨੁੱਖ ਨੇ ਚੇਤੰਨ ਹੋ ਕੇ ਇਸ ਨੂੰ ਵਰਤਣਾ ਹੈ। ਇਹ ਪ੍ਰਭੂ ਵਲੋਂ ਅਮਰ ਹੋ ਕੇ ਆਈ ਹੈ, ਇਹ ਮਨੁੱਖੀ ਦੀ ਚੰਗੀ ਦਾਸੀ ਹੈ; ਪਰ ਬੜੀ ਜ਼ਲੀਲ ਕਰਨ ਵਾਲੀ ਮਾਲਕ ਹੈ ਜੇ ਮਨੁੱਖ ਇਸ ਦਾ ਦਾਸ ਬਣ ਜਾਵੇ :

ਸਗਲਿਆ ਕੀ ਹਉ ਬਹਿਨ ਭਾਨਜੀ, ਜਿਨਹਿ ਬਰੀ ਤਿਸੁ ਚੇਰੀ ॥

(ਆਸਾ ਕਬੀਰ ਜੀ—ਪੰਨਾ ੪੭੬)



# ਗੁਰੂ ਬਾਬੇ ਦਾ ਮਨੁੱਖੀ ਹੋਣੀ ਦਾ ਸਿੱਧਾਂਤ

ਬਾਰਹਮਾਹਾ ਤੁਖਾਰੀ ਅਧਿਆਤਮਕ ਰਚਨਾ ਦੀ ਸਿਰਮੌਰ ਅਤੇ ਸੈਕੂਲਰ ਸਾਹਿਤ ਦੀ ਸਿਖਰ ਹੈ; ਰਹੱਸਵਾਦ ਦਾ ਗੁੱਝਾ ਭੇਦ ਹੈ ਤੇ ਕੁਦਰਤ ਦੀ ਪ੍ਰਤੱਖ ਨੁਮਾਇਸ਼ ਹੈ। ਇਸ ਰਚਨਾ ਵਿਚ ਪੁਰਸ਼ ਤੇ ਪ੍ਰਕਿਰਤੀ, ਸ਼ਿਵ ਤੇ ਸ਼ਕਤੀ, ਮਨੁੱਖ ਤੇ ਪਰਮਾਤਮਾ ਦਾ ਸੁਮੇਲ ਚਿਤਰਿਆ ਗਿਆ ਹੈ। ਜੀਵਨ ਵਿਚੋਂ ਦਵੰਦ ਨੂੰ ਉਲੰਘਣ ਦਾ ਇਹ ਮਹਾਨ ਤਜਰਬਾ ਹੈ। ਕੁਦਰਤ ਕਾਵਿ ਲਈ ਇਹ ਰਚਨਾ ਸਦਾ ਲਈ ਕਸਵੱਟੀ ਦਾ ਕੰਮ ਦੇ ਸਕਦੀ ਹੈ।

ਇਸ ਮਹਾਨ ਰਚਨਾ ਦਾ ਚਿੰਤਨ ਮਨੁੱਖ ਦੀ ਹੋਣੀ ਨੂੰ ਨਾ ਕੇਵਲ ਆਸ਼ਾਵਾਦੀ ਸਿੱਧ ਕਰਦਾ ਹੈ, ਸਗੋਂ ਅਸਲ ਵਿਚ ਉਸ ਨੂੰ 'ਥਿਰੁ ਸੋਹਾਗੁ' ਮੰਨਦਾ ਹੈ ਜਿਥੇ ਜੀਵਨ ਦੀ ਹਰ ਘੜੀ ਖੁਸ਼ਨੁਮਾ ਹੈ। ਇਹ ਹੋਣੀ ਦਾ ਵਿਸ਼ਵਾਸ ਕਰਾ ਕੇ, ਰਚਨਾ ਇਸ ਦੀ ਪ੍ਰਾਪਤੀ ਦਾ ਸਪੱਸ਼ਟ ਮਾਰਗ ਮਨੁੱਖੀ ਕਲਿਆਣ ਲਈ ਪੇਸ਼ ਕਰਦੀ ਹੈ। ਇਹੋ ਮਹਾਨ ਸਾਹਿੱਤ ਦੇ ਦੋ ਪੱਖ ਹੁੰਦੇ ਹਨ। ਇਹ ਰਚਨਾ ਮਹਾਨ ਸਾਹਿਤਕ ਪ੍ਰਾਪਤੀ ਹੈ।

**੨) ਸੋਹਾਗ**

ਬਾਰਹਮਾਹਾ ਤੁਖਾਰੀ ਵਿਚ ਮਨੁੱਖੀ ਹੋਣੀ ਦੀ ਅਤਿ ਸਰੇਸ਼ਟ ਹੋਣੀ ਨੂੰ 'ਸੋਹਾਗ' ਕਿਹਾ ਹੈ। ਗੁਰੂ ਨਾਨਕ ਦੇਵ ਜੀ ਦਾ ਵਿਸ਼ਵਾਸ ਹੈ ਕਿ ਮਨੁੱਖ ਐਸੇ ਜੀਵਨ-ਪੱਧਰ ਨੂੰ ਪ੍ਰਾਪਤ ਕਰ ਸਕਦਾ ਹੈ, ਜਿਥੇ ਸੋਹਾਗ 'ਥਿਰੁ ਸੋਹਾਗ' ਹੋ ਜਾਂਦਾ ਹੈ ਅਤੇ ਕਦੇ ਰੰਡੇਪਾ ਨਹੀਂ ਆਉਂਦਾ। ਮਨੁੱਖ 'ਥਿਰੁ ਸੋਹਾਗ' ਨੂੰ ਜੀਵਨ ਦੇ ਹਰ ਖਿਨ ਪਲ ਵਿਚ ਮਾਣਦਾ ਹੈ ਤੇ ਸਾਰਾ ਜੀਵਨ ਸੋਹਾਗਵੰਤ ਹੁੰਦਾ ਹੈ। ਮਨੁੱਖ ਦੀ ਅਸਲ ਹੋਣੀ ਹੀ ਇਹੋ ਹੈ ਕਿ ਉਸ ਦੇ ਜੀਵਨ ਦੀ ਹਰ ਘੜੀ, ਮਹੂਰਤ, ਪਲ, ਥਿਤ, ਵਾਰ, ਮਾਹ, ਰੁੱਤ ਤੇ ਸਾਲ 'ਭਲਾ' ਤੇ ਸੋਹਾਗਵੰਤ ਹੋਵੇ। ਮਨੁੱਖੀ ਜੀਵਨ ਅਤਿਅੰਤ ਸੁਖ-ਮਯ ਅਤੇ ਖੁਸ਼ੀਆਂ-ਭਰਪੂਰ ਹੋਵੇ; ਮਨੁੱਖੀ ਜੀਵਨ 'ਥਿਰੁ ਸੋਹਾਗ' ਦਾ ਹੋਵੇ।

ਸੋਹਾਗ ਜੀਵਨ ਦਾ ਉਹ ਸੰਕਲਪ ਹੈ ਜਿਥੇ ਮਾਲਕ ਦਾ ਪ੍ਰੇਮ, ਸਹਾਰਾ, ਓਟ, ਆਸਰਾ, ਸਾਥ ਪ੍ਰਾਪਤ ਹੈ। ਉਸ ਓਟ ਆਸਰੇ ਕਰਕੇ ਪਤਿ-ਇੱਜ਼ਤ ਪ੍ਰਾਪਤ ਰਹਿੰਦੀ ਹੈ। ਉਸੇ ਘਰ ਦਾ ਸਾਰੇ ਘਰ 'ਤੇ ਅਧਿਕਾਰ ਮਿਲਿਆ ਰਹਿੰਦਾ ਹੈ; ਉਸੇ ਘਰ ਸਾਰੇ ਪਾਸੇ ਸਤਿਕਾਰ ਤੇ ਰੋਅਬ ਬਣਿਆ ਰਹਿੰਦਾ ਹੈ; ਹਰ ਪਾਸੇ ਆਦਰ ਹੁੰਦਾ ਹੈ ਤੇ ਬੇ-ਫਿਕਰੀ ਰਹਿੰਦੀ ਹੈ, ਕੋਈ ਮੈਲੀ ਨਜ਼ਰ ਨਾਲ ਵੇਖ ਨਹੀਂ ਸਕਦਾ; ਖੁਸ਼ੀਆਂ-ਭਰਪੂਰ ਜੀਵਨ ਹੈ; ਆਪਣੀ ਅਸਲ ਮੰਜ਼ਲ ਦਾ ਨਿਵਾਸ ਹੈ।

ਮਨੁੱਖੀ ਜੀਵਨ ਦੀ ਮੰਜ਼ਲ ਸੋਹਾਗ ਹੈ। ਸੋਹਾਗ ਦੀਆਂ ਸਾਰੀਆਂ ਖੁਸ਼ੀਆਂ ਤੇ ਮਾਣ-ਤਾਣ ਪ੍ਰੀਤਮ ਦੀ ਪ੍ਰਾਪਤੀ 'ਤੇ ਹੀ ਨਿਰਭਰ ਹਨ। ਉਹ ਪ੍ਰੀਤਮ ਸਤਿ, ਚਿੱਤ, ਆਨੰਦ ਹੈ; ਉਹ ਸਤਿ, ਸੁਹਾਣ, ਚਾਉ ਹੈ; ਉਹ ਆਥ, ਬਾਣੀ, ਬਰਮਾਉ ਹੈ; ਉਹ ਏਕਤਾ ੧ਓ ਸਚਾਈ (ਸਤਿਨਾਮੁ) ਕਰਤਾਰੀ ਸੁਭਾਅ (ਕਰਤਾ ਪੁਰਖੁ), ਨਿਰਭੈਤਾ, ਨਿਰਵੈਰਤਾ, (ਨਿਰਭਉ ਨਿਰਵੈਰ), ਅਬਿਨਾਸ਼ੀ ਸੁੰਦਰਤਾ (ਅਕਾਲ ਮੂਰਤਿ), ਸੁਤੰਤਰਤਾ (ਅਜੂਨੀ ਸੈਭੰ), ਗੁਰਤਾ ਤੇ ਪ੍ਰਸਾਦ (ਗੁਰਪ੍ਰਸਾਦਿ) ਦਾ ਸਮੂਹ ਹੈ। ਇਸ ਪ੍ਰੀਤਮ ਦਾ ਸਾਥ ਸੋਹਾਗਵੰਤ ਬਣਾਂਦਾ ਹੈ।

ਇਹ ਪੱਧਰ ਪ੍ਰਾਪਤ ਹੋਣ ਨਾਲ ਹੀ ਜੀਵਨ ਸਫਲ ਹੁੰਦਾ ਹੈ; ਜੀਵਨ ਦੇ ਘੜੀ, ਮੂਰਤ ਪਲ 'ਸਾਚੇ' ਹੁੰਦੇ ਹਨ; ਜੀਵਨ ਦਾ ਉਦੇਸ਼ ਸਿੱਧ ਹੁੰਦਾ ਹੈ—'ਪ੍ਰਭ ਮਿਲੇ ਪਿਆਰੇ ਕਾਰਜ ਸਾਰੇ ।' ਜੀਵਨ ਸ਼ਿੰਗਾਰਿਆ ਜਾਂਦਾ ਹੈ; ਜੀਵਨ ਪਿਆਰਿਆ ਜਾਂਦਾ ਹੈ; ਮੇਲ ਦਾ ਰੰਗ ਮਾਣਨ ਹੁੰਦਾ ਹੈ; ਹਿਰਦੇ ਦੀ ਸੇਜਾ ਸੁਹਾਵਣੀ ਹੁੰਦੀ ਹੈ; ਪਿਰ ਗਾਵੀਂਦਾ ਹੈ।

ਗੁਰੂ ਨਾਨਕ ਸਾਹਿਬ ਦੇ ਵਿਚਾਰ ਵਿਚ ਇਹ ਸੋਹਾਗ ਅਵਸਥਾ ਹੀ ਮਨੁੱਖ ਦੀ ਅਸਲ ਹੋਣੀ ਹੈ । ਉਸ ਦਾ ਜਮਾਂਦਰੂ ਹੱਕ ਹੈ ਅਤੇ ਇਹੋ ਪਰਮਾਤਮਾ ਦੀ ਇੱਛਾ ਹੈ ਕਿ ਮਨੁੱਖ ਨੂੰ ਇਹ ਅਵਸਥਾ ਪ੍ਰਾਪਤ ਹੋਵੇ ।

### ੩) ਤੁਖਾਰ

ਪਰ ਇਹ ਵੀ ਅਸਲੀਅਤ ਹੈ ਕਿ 'ਥਿਰੁ ਸੋਹਾਗ' ਦੀ ਸੁੰਦਰ, ਖੁਸ਼ਗਵਾਰ, ਸੁਹਾਵਣੀ ਅਵਸਥਾ ਮਨੁੱਖ ਨੂੰ ਪ੍ਰਾਪਤ ਘੱਟ ਹੀ ਹੈ । ਇਸ ਦੇ ਉਲਟ ਉਸ ਨੂੰ ਆਮ ਕਰਕੇ ਉਹ ਜੀਵਨ ਅਸਵਥਾ ਪ੍ਰਾਪਤ ਏ ਜਿਸ ਨੂੰ 'ਦੋਹਾਗ' ਕਿਹਾ ਜਾਣਾ ਚਾਹੀਦਾ ਹੈ । ਉਸ ਦੋਹਾਗਣ ਜੀਵਨ ਨੂੰ ਬਾਰਹਮਾਹ ਵਿਚ 'ਤੁਖਾਰ' ਦਾ ਜੀਵਨ ਮੰਨਿਆ ਹੈ— "ਪੋਖਿ ਤੁਖਾਰੁ ਪੜੈ ਵਣੁ ਤ੍ਰਿਣ ਰਸੁ ਸੋਖੈ ॥" 'ਤੁਖਾਰ' ਯਖ ਸਰਦੀ, ਬਰਫ ਦਾ ਜੀਵਨ ਹੈ ਜਦੋਂ ਸਾਰਾ ਵਣ-ਤ੍ਰਿਣ ਸੜ-ਸੁੱਕ ਜਾਂਦਾ ਹੈ । ਸੁਹਾਗ ਦੇ ਜੀਵਨ ਨੂੰ 'ਸਹਜਿ' ਦਾ ਜੀਵਨ ਆਖਿਆ ਹੈ–ਘੜੀ ਮੂਰਤ ਪਲ ਸਾਚੇ ਆਏ ਸਹਜਿ ਮਿਲੇ–ਪਰ ਤੁਖਾਰ ਦਾ ਜੀਵਨ ਅਤਿਅੰਤ ਸਰਦੀ ਜਾਂ ਗਰਮੀ ਦਾ ਜੀਵਨ ਹੈ, ਇਹ 'ਤਾਪਹਿ ਸਰ ਭਾਰ','ਅਗਨਿ ਭਖੈ' ਜਾਂ 'ਤੁਖਾਰ ਪੜੈ' ਦਾ ਜੀਵਨ ਹੈ । ਇਸ ਜੀਵਨ ਵਿਚ ਮਨੁੱਖ ਸਖਤ ਗਰਮੀ ਵਿਚ ਸੜਦਾ ਹੈ ਜਾਂ ਸਖਤ ਸਰਦੀ ਵਿਚ ਮਰਦਾ ਹੈ ।

ਇਹ ਸੜਦਾ ਬਲਦਾ, ਸੁੱਕਾ ਪੁੱਕਾ, ਰਸ-ਰੰਗ ਹੀਣ, ਨਿਰਉਤਸ਼ਾਹ ਜੀਵਨ ਹੈ । ਇਹ ਉਸ ਪ੍ਰਕਾਰ ਦਾ ਜੀਵਨ ਹੈ ਜਿਵੇਂ ਸਰਦੀ ਕਰਕੇ ਬਨਸਪਤੀ ਰੁੰਡ-ਮੁੰਡ ਹੋ ਕੇ ਸੁੱਕ-ਸੜ ਜਾਂਦੀ ਹੈ । ਇਹ ਸੁਹਾਗ ਦੇ ਉਲਟ ਹੈ । ਇਹ ਦੁਹੇਲੀ ਦਾ ਜੀਵਨ ਹੈ :

> ਪਿਰੁ ਘਰਿ ਨਹੀ ਆਵੈ ਮਰੀਐ ਹਾਵੈ ਦਾਮਨਿ ਚਮਕਿ ਡਰਾਏ ॥
> ਸੇਜ ਇਕੇਲੀ, ਖਰੀ ਦੁਹੇਲੀ, ਮਰਣੁ ਭਇਆ ਦੁਖੁ ਮਾਏ ॥ (ਪੰਨਾ ੧੧੦੮)

ਇਸ ਦਸ਼ਾ ਵਿਚ ਮਨੁੱਖ ਨੂੰ ਕੋਈ ਸੁਖ ਨਹੀਂ ਹੋ ਸਕਦਾ, ਉਸ ਦਾ ਕੋਈ ਮੁੱਲ ਨਹੀਂ, 'ਅਢੁ ਨ ਮੇਲੋ ।' ਉਹ 'ਨਿਮਾਣੀ-ਨਿਤਾਣੀ' ਰਹਿੰਦੀ ਹੈ; ਸਾਧਕ ਝੂਰ ਝੂਰ ਮਰਦੀ ਹੈ; ਝੂਠ ਵਿਚ ਖੁਆਰ ਹੁੰਦੀ ਹੈ । 'ਝੂਠਿ ਵਿਗੁਤੀ' ਮਨ ਡੋਲਦਾ ਹੈ ।

### ੪) ਕਿਰਤ

ਬਾਰਹਮਾਹ ਵਿਚ ਗੁਰੂ ਸਾਹਿਬ ਦੇ ਚਿੰਤਨ ਦੀਆਂ ਦੋ ਕੜੀਆਂ ਇਹ ਹਨ ਕਿ ਮਨੁੱਖ ਦੀ ਹੋਣੀ 'ਸੋਹਾਗਵੰਤੀ' ਦਾ ਜੀਵਨ ਹੈ, ਪਰ ਉਸ ਨੂੰ 'ਦੁਹੇਲੀ ਜੀਵਨ' ਹੀ ਪ੍ਰਾਪਤ ਹੈ । ਫਿਰ ਉਹ ਵਿਚਾਰ ਕਰਦੇ ਹਨ ਕਿ ਇਸ ਅਭਾਗ ਜਾਂ ਬਦਕਿਸਮਤੀ ਦਾ ਕਾਰਨ ਕੀ ਹੈ ?

ਗੁਰੂ ਸਾਹਿਬ ਨੇ ਇਕ ਕਾਰਨ 'ਕਿਰਤ' ਮੰਨਿਆ ਹੈ—'ਕਿਰਤ ਕਰੰਮਾ ਪੁਰਬਿ ਕਮਾਇਆ ।' ਮਨੁੱਖ ਦੀ ਚੰਗੀ ਜਾਂ ਮੰਦੀ ਹੋਣੀ ਦਾ ਕਾਰਨ ਉਸ ਦਾ ਜਨਮ-ਜਨਮਾਂਤਰਾਂ ਦੇ ਕਰਮਾਂ ਕਰਕੇ ਬਣਿਆ ਆ ਰਿਹਾ ਸੁਭਾਅ ਹੈ । ਉਸ ਦਾ ਸੁਭਾਅ ਹੀ ਉਸ ਦੀ ਹੋਣੀ ਹੈ (Character is destiny)। ਕਮਜ਼ੋਰ ਸੁਭਾਅ ਦੁਹੇਲੀ

ਜੀਵਨ ਦਿੰਦਾ ਹੈ; ਸਤਿ, ਚਿਤ, ਆਨੰਦ ਵਾਲੀ, ਕਰਤਾਰੀ, ਉਸਾਰੂ, ਨਿਰਵੈਰ-ਨਿਰਭਉ, ਸੁਭਾ ਸੁਹੇਲਾ-ਸੁਹਾਗਵੰਤ ਜੀਵਨ ਦਿੰਦਾ ਹੈ। ਨੀਵੇਂ ਪਾਸੇ ਦਾ ਔਗੁਣ-ਭਰਪੂਰ ਸੁਭਾਅ ਦੁਹੇਲੀ ਕਿਸਮਤ ਬਣਾਂਦਾ ਹੈ ਅਤੇ ਉਚੇ ਪਾਸੇ ਦਾ ਗੁਣਵਾਨ ਸੁਭਾਅ ਸੋਹਾਗਵੰਤ ਜੀਵਨ ਦਿੰਦਾ ਹੈ :

ਪ੍ਰਿਅ ਬਾਝੁ ਦੁਹੇਲੀ ਕੋਇ ਨ ਬੇਲੀ, ਗੁਰਮੁਖਿ ਅੰਮ੍ਰਿਤੁ ਪੀਵਾਂ ॥ (ਪੰਨਾ ੧੧੦੭)

ਕਮਜ਼ੋਰ ਸੁਭਾਅ ਜਾਂ ਸੁਭਾਅ ਦੀ ਕਮਜ਼ੋਰੀ ਦਾ ਕਾਰਨ ਇਕੋ ਹੈ ਤੇ ਉਹ ਹੈ "ਰਚਨਾ ਹਰਿ ਹਰੇ।" ਜੀਵਨ ਵਿਚ 'ਜਾਤਿ' ਅਤੇ 'ਜੋਤਿ' ਦੋ ਚੀਜ਼ਾਂ ਹਨ। ਜੜ੍ਹ ਤੇ ਚੇਤੰਨ, ਸ਼ਕਤੀ ਤੇ ਸ਼ਿਵ ਜਾਂ ਪ੍ਰਕ੍ਰਿਤੀ ਤੇ ਆਤਮਾ। ਰਚਨਹਾਰ ਨੂੰ ਪਿਆਰ ਕਰਨਾ ਜੋਤਿ ਦਾ ਪਿਆਰ ਹੈ, ਰਚਨਾ ਦਾ ਪਿਆਰ ਪਦਾਰਥ ਦਾ ਪਿਆਰ ਹੈ; ਪ੍ਰਕ੍ਰਿਤੀ ਦਾ ਪਿਆਰ ਹੈ। ਜੇ ਮਨੁੱਖ ਆਤਮਕ ਮੰਡਲ ਵਿਚ ਜੀਵੇ ਤਾਂ ਉਸ ਦਾ ਜੀਵਨ ਸੁਹਾਗਵੰਤ ਹੈ। ਜੇ ਉਹ ਪ੍ਰਮਾਤਮਾ ਨੂੰ ਭੁਲਾ ਕੇ ਪਦਾਰਥਾਂ ਦੇ ਜੀਵਨ ਵਿਚ ਜੀਵੇ ਤਾਂ ਉਸ ਦਾ ਜੀਵਨ ਦੁਹੇਲਾ ਹੋ ਜਾਂਦਾ ਹੈ। ਪ੍ਰਕ੍ਰਿਤੀ ਦੀ ਖਿੱਚ ਸੁਭਾਅ ਨੂੰ ਨੀਵੇਂ ਪਾਸੇ ਲੈ ਜਾਂਦੀ ਹੈ ਤੇ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਵਿਚ ਪਰਵਿਰਤ ਕਰਦੀ ਹੈ, ਆਤਮਾ ਦਾ ਪ੍ਰੇਮ ਆਪਣੇ ਅਸਲੇ ਦੀ ਸੂਝ ਹੈ ਤੇ ਸਤ, ਸੰਤੋਖ, ਦਇਆ, ਧਰਮ ਸੁੱਚ ਵੱਲ ਸੁਭਾਅ ਚਲਾ ਜਾਂਦਾ ਹੈ। ਸੁਭਾਅ ਨਾਲ ਹੋਣੀ ਬਣਦੀ ਹੈ।

**੫) ਅੰਮ੍ਰਿਤ**

ਸੁਭਾਅ ਨੂੰ ਨੀਵੇਂ ਪਾਸੇ ਤੋਂ ਉਚੇ ਪਾਸੇ ਲੈ ਜਾਣ ਲਈ ਪ੍ਰੀਤਮ ਨੇ ਆਪ ਹੀ ਬਿਧ ਬਣਾਈ ਹੋਈ ਹੈ। ਉਹ ਬਿਧ ਅੰਦਰੋਂ ਪ੍ਰਫੁਲਤ ਹੋਣ ਵਾਲਾ ਗਿਆਨ ਹੈ, ਆਤਮ ਸੂਝ ਹੈ। ਪ੍ਰੀਤਮ ਗੁਰੂ ਦੁਆਰਾ ਅੰਮ੍ਰਿਤ ਬਾਣੀ ਦਾ ਮੀਂਹ ਪਾਉਂਦਾ ਹੈ ਤੇ ਸੜਦਾ-ਬਲਦਾ ਹਿਰਦਾ ਠੰਢਾ ਹੋ ਜਾਂਦਾ ਹੈ, ਵਤਰ ਬਣਦਾ ਹੈ। ਨਾਮ ਦਾ ਬੀਜ ਪੁੰਗਰ ਖਲੋਂਦਾ ਹੈ। ਸੁਭਾ ਬਦਲ ਜਾਂਦਾ ਹੈ; ਹੋਣੀ ਬਦਲ ਜਾਂਦੀ ਹੈ :

ਬਰਸੈ ਅੰਮ੍ਰਿਤ ਧਾਰ ਬੂੰਦ ਸੁਹਾਵਣੀ ॥
ਸਾਜਨ ਮਿਲੇ ਸਹਜਿ ਸੁਭਾਇ ਹਰਿ ਸਿਉ ਪ੍ਰੀਤਿ ਬਣੀ ॥
ਹਰਿ ਮੰਦਰਿ ਆਵੈ, ਜਾ ਪ੍ਰਭ ਭਾਵੈ ਧਨ ਊਭੀ ਗੁਣ ਸਾਰੀ ॥
ਘਰਿ ਘਰਿ ਕੰਤੁ ਰਵੈ ਸੋਹਾਗਣਿ ਹਉ ਕਿਉ ਕੰਤਿ ਵਿਸਾਰੀ ॥
ਉਨਵਿ ਘਨ ਛਾਏ ਬਰਸੁ ਸੁਭਾਏ ਮਨਿ ਤਨਿ ਪ੍ਰੇਮੁ ਸੁਖਾਵੈ ॥
ਨਾਨਕ ਵਰਸੈ ਅੰਮ੍ਰਿਤ ਬਾਣੀ, ਕਰਿ ਕਿਰਪਾ ਘਰਿ ਆਵੈ ॥ ੪ ॥ (ਪੰਨਾ ੧੧੦੭)

ਅੰਮ੍ਰਿਤ ਬਾਣੀ ਦੁਆਰਾ ਪ੍ਰੀਤਮ ਮਨੁੱਖ ਨਾਲ ਗੱਲਾਂ ਕਰਦਾ ਹੈ; ਮਨੁੱਖ ਨੂੰ ਆਪੇ ਦੀ ਸੋਝੀ ਹੁੰਦੀ ਹੈ; ਉਸ ਨੂੰ ਪ੍ਰੀਤਮ ਦੀ ਸੋਝੀ ਹੁੰਦੀ ਹੈ, ਅੰਦਰ ਵੱਸਦੇ ਨਾਮ ਦਾ ਗਿਆਨ ਹੁੰਦਾ ਹੈ ਤੇ ਮਨੁੱਖ 'ਨਵ ਘਰ ਥਾਪਿ, ਮਹਲ ਘਰ ਊਠਉ ਨਿਜਘਰਿ ਵਾਸ ਮੁਹਾਰੇ 'ਜਾ ਪੁੱਜਦਾ ਹੈ। ਮਨੁੱਖ ਬਾਹਰਮੁਖਤਾ ਤੋਂ ਅੰਦਰ ਜਾਂਦਾ ਹੈ, ਪਦਾਰਥਾਂ ਤੋਂ ਪਰਮਾਰਥ ਵੱਲ ਜਾਂਦਾ ਹੈ; ਪ੍ਰਕ੍ਰਿਤੀ ਤੋਂ ਪ੍ਰਮਾਤਮਾ ਵੱਲ ਜਾਂਦਾ ਹੈ। ਇਹੋ ਗਿਆਨ ਹੈ; ਇਹੋ ਕਰਣੀ ਹੈ; ਇਹੋ ਭਗਤੀ ਹੈ :

ਦੂਰਿ ਨ ਜਾਨਾ ਅੰਤਰਿ ਮਾਨਾ, ਹਰਿ ਕਾ ਮਹਲੁ ਪਛਾਨਾ ॥ (ਪੰਨਾ ੧੧੦੮)

ਹੋ ਜਾਂਦਾ ਹੈ।

ਗੁਰੂ ਮਨੁੱਖ ਨੂੰ ਦੀਰਘ ਦ੍ਰਿਸ਼ਟੀ ਬਖ਼ਸ਼ਦਾ ਹੈ ਤੇ 'ਦ੍ਰਿਸਟਿ ਦੀਰਘ ਸੁਖੁ ਪਾਵੈ, ਗੁਰ ਸਬਦੀ, ਮਨੁ ਧੀਰਾ।' ਮਨ ਕਾਇਮ ਹੋ ਜਾਂਦਾ ਹੈ; ਸੁਹਾਗ ਦਾ ਸਦੀਵੀ ਸੁਖ ਮਿਲਦਾ ਹੈ।

**੬) ਬਾਬੀਹਾ**

ਪ੍ਰਕ੍ਰਿਤੀ ਤੋਂ ਪ੍ਰਮਾਤਮਾ ਤੀਕ ਦਾ ਸਾਰਾ ਪੈਂਡਾ ਮੁਕਾਣ ਲਈ ਸਾਰੇ ਸਾਧਨ ਤੇ ਜੰਤਰ ਮਨੁੱਖ ਵਿਚ ਰੱਖੇ ਹੋਏ ਹਨ। ਮਨ, ਸਤਿ, ਬੁੱਧੀ, ਚਿਤ, ਕਰਮ ਤੇ ਗਿਆਨ ਇੰਦਰੇ ਬੜੇ ਸ਼ਕਤੀ ਵਾਲੇ ਹਨ। ਇਨ੍ਹਾਂ ਦੀ ਕਲਾ ਨਾਲ ਮਨੁੱਖ ਅਧਿਆਤਮਕ ਸਫ਼ਰ ਮੁਕਾਉਂਦਾ ਹੈ। 'ਬਾਬੀਹਾ ਪ੍ਰਿਉ ਬੋਲੇ, ਕੋਕਿਲ ਬਾਣੀਆ' ਚਿਤ ਰੂਪੀ ਬਾਬੀਹਾ, ਪ੍ਰਿਉ ਨੂੰ ਪੁਕਾਰਦਾ ਹੈ, ਜੀਭ ਰੂਪੀ ਕੋਇਲ ਪਿਆਰ ਨੂੰ ਕੂਕਦੀ ਹੈ। 'ਸਚੁ ਤਾਂ ਪਰੁ ਜਾਣੀਐ ਜਾ ਸਚਿ ਧਰੇ ਪਿਆਰੁ।' ਚਿਤ ਵਿਚ ਸਤਿ, ਚਿਤ, ਆਨੰਦ ਦਾ ਪਿਆਰ ਉਪਜਦਾ ਹੈ ਤੇ ਉਸ ਪਿਆਰ ਸਦਕੇ ਹੀ ਉਸ ਦੀ ਸੋਝੀ ਹੁੰਦੀ ਹੈ। ਸੱਚ ਦੀ ਸੋਝੀ ਹੀ ਮਨੁੱਖੀ ਬਿਰਤੀ ਨੂੰ ਪਦਾਰਥ ਤੋਂ ਪਰਮਾਰਥ ਵੱਲ ਬਦਲਦੀ ਹੈ। ਜੀਭ ਦੀ ਕੂਕ, ਜੀਭ ਨਾਲ ਸਿਮਰਨ ਹੈ। ਸਿਮਰਨ ਹੀ ਪ੍ਰਮਾਰਥਕ ਪੈਂਡੇ ਨੂੰ ਤਹਿ ਕਰਦਾ ਹੈ : 'ਮਨ ਤੁਨਿ ਰਵਤ ਰਵੰਨੇ' ਨਾਲ ਪੈਂਡਾ ਤੈਹ ਹੁੰਦਾ ਹੈ। ਸੁਰਤਿ ਸ਼ਬਦ ਵਿਚ ਲੱਗਦੀ ਹੈ। ਬਿਰਤੀ ਨਾਮ ਵਿਚ ਲਗਦੀ ਹੈ। ਮਨ, ਚਿਤ, ਸੁਰਤਿ, ਮਤਿ, ਬੁਧੀ—ਇਹ ਸਾਰੇ ਜੀਵਨ ਹੋਣੀ ਦੀ ਸਿਧੀ ਦੇ ਵਸੀਲੇ ਹਨ।

**੭) ਨਿਜ ਘਰ**

ਮਨੁੱਖ ਦਾ ਅਸਲ ਟਿਕਾਣਾ ਪ੍ਰੀਤਮ ਹੀ ਹੈ। ਮਨੁੱਖ ਪ੍ਰਭੂ ਨੂੰ ਮਿਲ ਜਾਂਦਾ ਹੈ। ਮਨੁੱਖ ਦੀ ਕਿਰਤ ਬਦਲਦੀ ਹੈ, ਸੁਭਾਅ ਬਦਲਦਾ ਹੈ। ਇਹ ਗਿਆਨ ਦੁਆਰਾ ਹੁੰਦਾ ਹੈ; ਸੁਭਾ ਵਿਚ ਇਹ ਪ੍ਰੀਵਰਤਨ ਹੁੰਦਾ ਹੈ ਤੇ ਕਿਸਮਤ ਬਦਲਦੀ ਹੈ, ਪਰੀਵਰਤਨ ਇਹ ਹੈ :

ਦੀਪਕੁ ਸਹਜਿ ਬਲੈ ਤਤਿ ਜਲਾਇਆ ॥
ਦੀਪਕ ਰਸ ਤੇਲੋ, ਧਨ ਪਿਰ ਮੇਲੋ
ਧਨ ਓਮਾਹੈ ਸਰਸੀ ॥
ਅਵਗਣ ਮਾਰੀ ਮਰੈ ਨ ਸੀਝੈ, ਗੁਣਿ ਮਾਰੀ ਤਾ ਮਰਸੀ ॥
ਨਾਮੁ ਭਗਤਿ ਦੇ ਨਿਜ ਘਰਿ ਬੈਠੇ, ਅਜਹੁ ਤਿਨਾੜੀ ਆਸਾ ॥ (ਪੰਨਾ ੧੧੦੯)

ਨਿਜ ਘਰ ਮਨੁੱਖ ਦੀ ਅਸਲ ਹੋਣੀ ਹੈ। ਮਨੁੱਖ ਪ੍ਰਮਾਤਮਾ ਬਣ ਜਾਂਦਾ ਹੈ। ਪ੍ਰੇਮ ਮਿਲਾਪ ਦਾ ਸਾਧਨ ਹੈ ਜਾਂ ਪ੍ਰੇਮ ਹੀ ਮਿਲਾਪ ਹੈ। ਪ੍ਰੇਮ ਨਾਮ ਹੈ, ਪ੍ਰੇਮ ਭਗਤੀ ਹੈ, ਇਹ ਨਿਜ ਘਰ ਪਹੁੰਚਣ ਦਾ ਸਾਧਨ ਹੈ। ਪ੍ਰੇਮ ਗੁਣਾਂ ਦਾ ਪ੍ਰਾਪਤ ਕਰਨਾ ਅਤੇ ਔਗੁਣਾਂ ਦਾ ਦੂਰ ਕਰਨਾ ਹੈ। ਇਹ ਸਦਾਚਾਰਕ, ਮਾਨਸਕ, ਆਤਮਕ ਉਨਤੀ ਦਾ ਰੂਪ ਹੈ।

ਬਾਰਹਮਾਹਾ ਦੀ ਸਾਰੀ ਬਾਣੀ ਪ੍ਰੇਮ ਦੀ ਵਿਆਖਿਆ ਹੈ।

## ਭਾਗ ਦੂਜਾ

ਬਾਰਹਮਾਹ ਦੇ ਕਾਵਿ ਦੇ ਅਨੇਕ ਪੱਖ ਹਨ। ਸਾਰੇ ਪੱਖਾਂ ਨੇ ਮਿਲ ਕੇ ਇਸ ਵਿਚ ਵਿਸਮਾਦੀ ਪ੍ਰਭਾਵ ਤੇ ਨਿਪੁੰਨਤਾ ਪੈਦਾ ਕੀਤੀ ਹੈ।

**੧) ਤੁਖਾਰੀ ਛੰਤ, ਬਾਰਹਮਾਹ—**

ਕਵੀ ਦਾ ਕ੍ਰਿਸ਼ਮਾ ਇਹ ਹੈ ਕਿ ਉਸ ਨੇ ਇਕੋ ਥਾਂ ਤਿੰਨ ਕੋਮਲਤਾਵਾਂ ਇਕੱਤਰ ਕੀਤੀਆਂ ਹਨ। ਤੁਖਾਰੀ ਰਾਗ ਹੈ, ਕਿਸੇ ਠੰਢੇ ਦੇਸ਼ ਦੀ ਸਭਿਅਤਾ ਦਾ, ਕਿਸੇ ਬਰਫ਼ਾਨੀ ਸਭਿਆਚਾਰ ਦਾ ਜੋ ਵਿਛੋੜੇ ਤੇ ਸੋਕੇ ਦਾ ਸੂਚਕ ਹੈ, ਪਰ ਕਵੀ ਨੇ ਇਸੇ ਰਾਹ ਵਿਚ ਛੰਤ ਕਾਵਿ-ਰੂਪ ਨੂੰ ਤੇ ਛੰਦ-ਚਾਲ ਨੂੰ ਲਿਆਂਦਾ ਹੈ। ਛੰਤ ਮਿਲਾਪ ਦੇ ਲੋਕ-ਗੀਤ ਹਨ। ਵਿਆਹ ਤੇ ਮਿਲਾਪ ਦੇ ਸੂਚਕ ਹਨ। ਬਾਰਹਮਾਹ ਬਿਰਹੋਂ ਦੇ ਵਿਯੋਗ ਦੀ ਰਚਨਾ ਹੁੰਦੇ ਹਨ। ਤਿੰਨ ਪ੍ਰਭਾਵਾਂ ਦਾ ਕੋਮਲ ਮਿਸ਼ਰਨ ਹੈ ਇਹ ਰਚਨਾ। ਤੁਖਾਰੀ ਰਾਗ ਦਾ ਮੁੱਖ ਪ੍ਰਭਾਵ ਵਿਯੋਗ ਦਾ ਹੈ। ਬਾਰਹਮਾਹਾ ਦਾ, ਬਿਰਹੋਂ ਦਾ ਹੈ। ਛੰਤ ਦਾ ਮਿਲਾਪ ਦਾ ਹੈ। ਸੰਜੋਗ, ਵਿਜੋਗ, ਦੁੱਖ-ਸੁਖ, ਬਿਰਹੋਂ ਮਿਲਾਪ, ਸੋਕੇ ਹਰਿਆਵਲ ਦੇ ਸਾਰੇ ਪ੍ਰਭਾਵ ਮਿਲਾਏ ਹਨ। ਇਹੋ ਕਾਵਿ ਪ੍ਰਾਪਤੀ ਹੈ, ਇਸ ਰਚਨਾ ਦੀ। ਇਸ ਵਿਚ ਦਵੰਦ ਨੂੰ ਮਿਟਾਇਆ ਹੈ—ਸਾਰੇ ਰਸ, ਰੂਪ ਰੰਗ, ਸੁਰ, ਤਾਲ ਸ਼ਬਦ, ਅਲੰਕਾਰ, ਮਿਲਾ ਦਿਤੇ ਹਨ। ਕਵਿਤਾ ਕਾਵਿ-ਕਲਾ ਦੇ ਅਨੇਕ ਪੱਖਾਂ ਦਾ ਸਮੂਹ ਹੋ ਨਿਬੜੀ ਹੈ।

**੨) ਮਨੋਵਿਗਿਆਨ—**

ਇਹ ਬੜੀ ਸੂਖਮ ਬਿਰਤੀ ਨਾਲ ਹੀ ਅਨੁਭਵ ਹੋ ਸਕਦਾ ਹੈ ਕਿ ਰੁੱਤਾਂ ਤੇ ਮਨ ਦਾ ਪਰਸਪਰ ਸਬੰਧ ਕੀ ਹੈ; ਪ੍ਰਕ੍ਰਿਤੀ ਤੇ ਪੁਰਸ਼ ਦਾ ਸਬੰਧ ਕੀ ਹੈ ? ਮਨੁੱਖੀ ਜੀਵਨ ਵਰ੍ਹਿਆਂ ਦਾ ਬਨਿਆ ਹੋਇਆ ਹੈ; ਵਰ੍ਹੇ ਰੁੱਤ ਦੇ ਬਣੇ ਹੋਏ ਹਨ; ਰੁੱਤਾਂ ਮਹੀਨਿਆਂ ਦੀਆਂ ਬਣੀਆਂ ਹੋਈਆਂ ਹਨ; ਮਹੀਨੇ ਦਿਨਾਂ, ਪਲਾਂ, ਘੜੀਆਂ ਦੇ ਬਣੇ ਹੋਏ ਹਨ। ਹਰ ਘੜੀ, ਪਲ, ਦਿਨ ਮਹੀਨੇ ਰੁੱਤ ਦਾ ਆਪਣਾ ਹੀ ਪ੍ਰਭਾਵ ਹੈ; ਆਪਣਾ ਹੀ ਰੂਪ ਹੈ। ਆਪਣਾ ਹੀ ਰਸ ਹੈ। ਹਰ ਰੁੱਤ, ਸਮੇਂ ਦਾ ਮਨੁੱਖੀ ਮਨ 'ਤੇ ਭਿੰਨ ਪ੍ਰਭਾਵ ਹੈ। ਇਸ ਸੂਖਮਤਾ ਨੂੰ ਕਵਿਤਾ ਵਿਚ ਪਕੜਨ ਦਾ ਜਤਨ ਹੈ। ਇਸ ਮਨੋਵਿਗਿਆਨਕ ਸੂਖਮਤਾ ਨੂੰ ਪੁਰਸ਼-ਪ੍ਰਕ੍ਰਿਤ ਸਬੰਧ ਦੇ ਦ੍ਰਿਸ਼ਟੀਕੋਣ ਤੋਂ ਪਕੜਨ ਦਾ ਯਤਨ ਕੀਤਾ ਹੈ। ਇਸ ਸਬੰਧ ਦੇ ਚਿਤ੍ਰਨ ਵਿਚੋਂ ਸਿਧਾਂਤ ਇਕੋ ਨਿਕਲਿਆ ਹੈ ਜਿਸ ਨੂੰ (relativity) ਵੀ ਕਿਹਾ ਜਾ ਸਕਦਾ ਹੈ। ਪ੍ਰੀਤਮ ਮਿਲਾਪ ਵਿਚ ਹਰ ਘੜੀ, ਪਲ, ਰੁੱਤ, ਸੁਹਾਵਣੀ ਹੈ। 'ਬਿਰਹਿ ਬਿਰੋਧ ਤਨੁ ਛੀਜੈ' ਹੁੰਦਾ ਹੈ। ਮਿਲਾਪ ਅਨੰਦੁ ਹੈ, ਵਿਛੋੜਾ ਦੁੱਖ ਹੈ। ਸਾਰੀਆਂ ਘੜੀਆਂ ਤੇ ਰੁੱਤਾਂ ਮੇਲ ਕਰਕੇ ਮਿੱਠੀਆਂ ਹੋ ਜਾਂਦੀਆਂ ਹਨ, ਸਾਰੀਆਂ ਹੀ ਵਿਛੋੜੇ ਕਰਕੇ ਫਿੱਕੀਆਂ ਹੋ ਜਾਂਦੀਆਂ ਹਨ।

**੩) ਬ੍ਰਹਮੰਡ ਤੇ ਪਿੰਡ—**

ਕੁਦਰਤ ਬੜੀ ਵਿਸ਼ਾਲ ਹੈ, ਸਮਾਂ ਬੜਾ ਬਲਵਾਨ ਹੈ ਪਰ ਇਹ ਸਾਰੀ ਕੁਦਰਤ ਮਨੁੱਖ ਦੇ ਅੰਦਰ ਸਮਾਈ ਹੋਈ ਹੈ। ਰਚਨਾ ਵੱਡੀ ਹੈ, ਬੇਅੰਤ ਹੈ, ਪਰ ਰਚਨਹਾਰ ਉਸ ਦਾ ਸੁਆਮੀ ਹੈ, ਤੇ ਜੇ ਮਨੁੱਖ ਰਚਨਹਾਰ ਨਾਲ ਜੁੜਿਆ ਹੈ ਤੇ ਉਹ ਰਚਨਾ ਨਾਲ ਸੁਤੇ ਹੀ ਜੁੜਿਆ ਹੈ। ਜਦੋਂ ਉਹ ਰਚਨਹਾਰ ਨਾਲ ਜੁੜਦਾ ਹੈ ਤਾਂ ਰਚਨਹਾਰ ਉਸ ਅੰਦਰੋਂ ਪ੍ਰਗਟ ਹੁੰਦਾ ਹੈ ਤੇ ਇਸ ਤਰ੍ਹਾਂ ਸਾਰੀ ਕੁਦਰਤ ਉਸ ਦੇ ਅੰਦਰੋਂ ਪ੍ਰਗਟ ਹੋ ਜਾਂਦੀ ਹੈ। ਜੋ ਕੁਝ ਬਾਹਰ ਹੈ, ਉਹ ਸਭ ਕੁਝ ਮਨੁੱਖ ਦੇ ਅੰਦਰੋਂ ਇਸ ਰਚਨਾ ਨੇ ਪ੍ਰਗਟ ਕੀਤਾ ਹੈ। ਬਾਬੀਹਾ ਕੋਇਲ, ਅੰਮ੍ਰਿਤਧਾਰ, ਘਨ (ਬੱਦਲ), ਬਸੰਤ ਭਵਰਾ, ਬਨ, ਸਾਖਾ, ਫੁੱਲ, ਥਲ, ਸੂਰਜ, ਗਗਨ, ਧਰਤੀ, ਦਾਮਨ, ਮੋਰ, ਦੀਪਕ, ਤੁਖਾਰ, ਅੰਡਜ-ਜੇਰਜ-ਸੇਤਜ ਉਤਭੁਜ, ਤੀਰਥ ਹਾਰ, ਡੋਰ, ਰੁਤੀ, ਥਿਤੀ, ਸਭ ਕੁਝ ਮਨੁੱਖ ਦੇ ਅੰਦਰ ਪੈਦਾ ਕੀਤਾ ਗਿਆ ਹੈ ਤੇ ਬਾਹਰ ਵੀ ਦਿਖਾਇਆ ਗਿਆ ਹੈ। ਮਨੁੱਖ ਵਿਸ਼ਾਲ ਹੈ। ਇਸ ਵਿਸ਼ਾਲਤਾ ਨੂੰ ਇਸ ਰਚਨਾ ਨੇ ਪ੍ਰਗਟ ਕੀਤਾ ਹੈ।

**੪) ਬਿੰਬ ਪ੍ਰਣਾਲੀ :**

ਭਾਰਤੀ ਅਧਿਆਤਮਕ ਕਵਿਤਾ ਦਾ ਮੁੱਖ ਬਿੰਬ ਪਿਰ-ਧਨ ਦਾ ਹੈ, ਆਤਮਾ-ਪ੍ਰਮਾਤਮਾ ਦਾ ਹੈ। ਇਸ ਬਿੰਬ ਵਿਚ ਆਤਮਾ-ਪ੍ਰਮਾਤਮਾ ਲਈ ਤੜਪ ਰਹੀ ਹੈ, ਇਹ ਸਾਰੀ ਰਚਨਾ ਇਸੇ ਬਿੰਬ ਵਿਚ ਸਮਾਪਤ ਹੋ ਜਾਂਦੀ ਹੈ। ਧਨ-ਪਿਰ ਦੇ ਵਿਜੋਗ ਅਤੇ ਸੰਜੋਗ ਵਿੱਚ ਜੋ ਕੁਝ ਮਾਨਸਕ, ਆਤਮਕ, ਦਸ਼ਾ ਬਣਦੀ ਹੈ, ਉਸ ਦਾ ਉਲੇਖ ਇਹ ਰਚਨਾ ਕਰਦੀ ਹੈ। ਇਹ ਬਿੰਬ ਤੇ ਇਸ ਦਾ ਚਿਤਰਨ ਸਰੀਰਕ ਤੇ ਬ੍ਰਹਮੰਡੀ ਹੈ, ਪਰ ਇਹ ਚਿਤਰਨ ਆਤਮਕ ਤੇ ਅਧਿਆਤਮਕ ਵੀ ਹੈ। ਇਹ ਬਾਹਰਮੁਖੀ ਵੀ ਹੈ ਤੇ ਅੰਤਰਮੁਖੀ ਵੀ।

ਇਸ ਵੱਡੇ ਬਿੰਬ ਵਿੱਚ ਸਾਰੇ ਨਿੱਕੇ ਵੱਡੇ ਰੂਪਕ ਸਮੋ ਗਏ ਹਨ। ਬਾਬੀਹਾ, ਕੋਇਲ, ਅੰਮ੍ਰਿਤਧਾਰ, ਬੂੰਦ, ਘਨ, ਬਰਖਾ, ਭਵਰਾ, ਫੂਲ ਆਦਿ ਸਭ ਕੁਝ ਧਨ-ਪਿਰ ਦੇ ਬਿੰਬ ਦੀ ਤਾਬਿਆ ਕਰ ਦਿੱਤਾ ਹੈ। ਇਹ ਸਾਰੇ ਬਿੰਬ ਉਸੇ ਵੱਡੇ ਬਿੰਬ ਨੂੰ, ਉਘਾੜਨ ਜਾਂ ਵਿਸਥਾਰਨ ਵਾਲੇ ਹਨ। ਇਨ੍ਹਾਂ ਬਿੰਬਾਂ ਦੀ ਆਪਣੀ ਸੁਤੰਤਰ ਪ੍ਰਾਪਤੀ ਹਸਤੀ ਨਹੀਂ ਹੈ। ਇਹ ਵੀ ਬੜੀ ਵਿਲੱਖਣ ਹੈ।

**੬) ਸ਼ਬਦਾਵਲੀ**

ਭਾਵਾਂ ਤੇ ਉਪਭਾਵਾਂ, ਚਿੰਤਨ ਤੇ ਉਦੇਸ਼ਾਂ ਗਿਆਨ ਤੇ ਮਨੋਵਿਗਿਆਨ ਦੇ ਚਿਤਰਨ ਲਈ ਜਿਤਨੀ ਕੋਮਲ ਤੇ ਸਮਰੱਥ ਪੰਜਾਬੀ ਸ਼ਬਦਾਵਲੀ ਦੀ ਪਰਦਰਸ਼ਨੀ ਇਸ ਰਚਨਾ ਵਿਚ ਹੋਈ ਹੈ, ਇਹ ਹੋਰ ਕਿਤੇ ਨਹੀਂ ਹੋਈ। ਪੰਜਾਬੀ ਬੋਲੀ ਦੀ ਚਿਤ੍ਰਾਵਲੀ ਦੀ ਸਮਰਥਾ ਇਸ ਰਚਨਾ ਨੂੰ ਓੜਕਾਂ ਨੂੰ ਛੋਂਹਦੀ ਹੈ। ਕਿਸੇ ਛੰਦ-ਪ੍ਰਬੰਧ ਵਿੱਚ ਇਸ ਬੋਲੀ ਨੂੰ ਬੀੜਨ ਦਾ ਵੀ ਇਹ ਰਚਨਾ ਇਕ ਨਿਪੁੰਨ ਤਜਰਬਾ ਹੈ। ਨਿੱਕੇ-ਨਿੱਕੇ, ਮਿੱਠੇ-ਮਿੱਠੇ, ਰੰਗ-ਬਰੰਗੇ ਸ਼ਬਦ ਨੱਚਦੇ, ਝੂਟਦੇ, ਹੁਲਾਰੇ ਲੈਂਦੇ ਤੁਰੇ ਆਉਂਦੇ ਹਨ। ਇਹ ਰਚਨਾ ਪਰਮਾਣ ਹੈ ਕਾਵਿ-ਕਲਾ ਦੇ ਸੁੱਤੇ ਸਿਧ ਆਵੇਸ਼ ਦਾ ਜਿਥੇ ਕੋਈ ਬਨਾਵਟ ਨਹੀਂ ਹੈ।



# ਨਿਰੰਤਰ ਨਾਨਕ ਜੋਤਿ ਤੇ ਦਸਮੇਸ਼

(੧)

ਗੋਬਿੰਦ-ਜੋਤ ਤਪੱਸਵੀ-ਆਤਮਾ, ਪਾਰਬ੍ਰਹਮ ਦਾ ਆਦੇਸ਼ ਮਿਲਣ ਸਮੇਂ, ਹੇਮਕੁੰਟ ਪਰਬਤ 'ਤੇ ਸਮਾਧੀ ਅਸਥਿਤ ਸੀ। ਸਮਾਧੀ ਵਿੱਚ 'ਦ੍ਵੈ' ਤੇ ਇਕ ਰੂਪ ਹੋਈ ਆਤਮਾ ਦੀ ਸੁਰਤੀ ਪਾਰਬ੍ਰਹਮ ਚਰਨਨ ਵਿਚ ਚੁੱਭੀ ਹੋਈ ਸੀ ਅਤੇ ਉਸ ਦਾ ਇਸ ਆਤਮਕ ਅਕਹਿ ਸੁਖ ਨੂੰ ਤਿਆਗਣ ਲਈ ਚਿੱਤ ਨਹੀਂ ਸੀ ਕਰਦਾ :

'ਚਿਤ ਨ ਭਯੋ ਹਮਰੋ ਆਵਨ ਕਹ ॥ ਚੁਭੀ ਰਹੀ ਸ੍ਰੁਤਿ ਪ੍ਰਭੁ ਚਰਨਨ ਮਹਿ ॥'

ਪਰ ਕਮਾਲ ਹੈ ਕਿ ਇਹ ਤਪੱਸਵੀ ਤੇ ਮਹਾਨ ਰਿਸ਼ੀ ਆਤਮਾ ਜੀਵ-ਸੇਵਾ ਲਈ ਯੁੱਧਾਂ ਵਿੱਚ ਵਿਚਰਦਿਆਂ ਵੀ ਸਮਾਧੀ ਅਸਥਿਤ ਹੀ ਰਹੀ। ਗੁਰੂ ਗੋਬਿੰਦ ਸਿੰਘ ਜੀ ਦੀ ਆਤਮਕ ਸਮਾਧੀ ਰਣ-ਤੱਤੇ ਵਿੱਚ ਹੀ ਨਹੀਂ ਉਖੜੀ 'ਧਨ ਜਿਯੋ ਤਿਹ ਕੋ ਜਗੁ ਮੈ, ਮੁਖ ਤੇ ਹਰਿ ਚਿਤ ਮੈ ਜੁਧ ਬਿਚਾਰੇ' ਹੋਰ ਤੇ ਕਿਧਰੇ ਸਮਾਧੀ ਕਿਥੇ ਉਖੜਨੀ ਸੀ ? ਪਿਤਾ ਜੀ ਨੂੰ, ਤਿਲਕ ਜੰਞੂ ਦੀ ਰੱਖਿਆ ਲਈ ਕੁਰਬਾਨ ਕਰਨ ਸਮੇਂ, ਦੋ ਪੁੱਤਰਾਂ ਨੂੰ ਚਮਕੌਰ ਦੀ ਗੜ੍ਹੀ ਵਿਚੋਂ ਕੌਮ ਦੀ ਬਲੀ ਚੜ੍ਹਾਉਣ ਸਮੇਂ ਦੋ ਪੁੱਤਰਾਂ ਨੂੰ ਸਰਹੰਦ ਵਿੱਚ ਧਰਮ ਦੀ ਆਜ਼ਾਦੀ ਦੀ ਨੀਂਹ ਵਿਚ ਚਿਣੇ ਜਾਣ ਸਮੇਂ, ਨਿਰਦੋਸ਼ ਮਾਤਾ ਦੀ ਠੰਢੇ ਬੁਰਜ ਵਿੱਚ ਬਿਰਦ ਪਾਲਣ ਲਈ ਆਹੂਤੀ ਦੇਣ ਸਮੇਂ, ਮਾਛੀਵਾੜੇ ਅਤੇ ਲਖੀ ਜੰਗਲਾਂ ਵਿੱਚ, ਵਣ ਤੇ ਕਰੀਰਾਂ ਹੇਠ, ਛਾਲੇ ਹੋਏ ਲਹੂ ਸਿਮਦੇ ਪੈਰਾਂ ਨਾਲ ਫਿਰਦਿਆਂ–ਆਪ ਸਦਾ ਸਮਾਧੀ ਅਸਥਿਤ ਰਹੇ। ਸਮਾਧੀ ਹੈ ਹੀ ਉਹ ਜਿਹੜੀ ਐਸੇ ਦਰਦਨਾਕ ਹਾਲਤ ਵਿੱਚ ਵੀ ਨਾ ਉਖੜੇ ਅਤੇ ਆਤਮਾ ਉਸ ਪੱਧਰ 'ਤੇ ਅਡੋਲ ਰਹੇ ਜਿਹੜਾ ਪੱਧਰ ਆਪ ਜੀ ਦੇ ਤਪੱਸਵੀ-ਪਿਤਾ ਗੁਰੂ ਤੇਗ ਬਹਾਦਰ ਜੀ ਨੇ ਨਿਸ਼ਚਿਤ ਕੀਤਾ ਸੀ ਅਤੇ ਜਿਸ ਦਾ ਗੀਤਾ ਜੀ ਵਿੱਚ ਇਸੇ ਭਾਵ ਅਨੁਸਾਰ ਨਿਰੂਪਣ ਕੀਤਾ ਹੋਇਆ ਹੈ। ਸਿੱਧ ਆਤਮਾ ਦੀ ਅਡੋਲਤਾ ਤੇ ਸਮਾਧੀ-ਸਥਿਤਾ ਇਹ ਹੈ :

ਸੋਰਠਿ ਮਹਲਾ ੯

ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ ॥
ਸੁਖ ਸਨੇਹੁ ਅਰੁ ਭੈ ਨਹੀ ਜਾ ਕੈ, ਕੰਚਨ ਮਾਟੀ ਮਾਨੈ ॥ ੧ ॥ ਰਹਾਉ ॥
ਨਹ ਨਿੰਦਿਆ ਨਹ ਉਸਤਤਿ ਜਾ ਕੈ, ਲੋਭੁ ਮੋਹੁ ਅਭਿਮਾਨਾ ॥
ਹਰਖ ਸੋਗ ਤੇ ਰਹੈ ਨਿਆਰਉ, ਨਾਹਿ ਮਾਨ ਅਪਮਾਨਾ ॥ ੧ ॥
ਆਸਾ ਮਨਸਾ ਸਗਲ ਤਿਆਗੈ, ਜਗ ਤੇ ਰਹੈ ਨਿਰਾਸਾ ॥
ਕਾਮੁ, ਕ੍ਰੋਧੁ ਜਿਹ ਪਰਸੈ ਨਾਹਨਿ, ਤਿਹ ਘਟਿ ਬ੍ਰਹਮੁ ਨਿਵਾਸਾ ॥ ੨ ॥
ਗੁਰ ਕਿਰਪਾ ਜਿਹ ਨਰ ਕਉ ਕੀਨੀ, ਤਿਹ ਇਹ ਜੁਗਤਿ ਪਛਾਨੀ ॥
ਨਾਨਕ ਲੀਨ ਭਇਓ ਗੋਬਿੰਦ ਸਿਉ, ਜਿਉ ਪਾਨੀ ਸੰਗਿ ਪਾਨੀ ॥ ੩ ॥ ੧੧ ॥

(ਪੰਨਾ ੬੩੩)

ਆਤਮਕ ਸਮਾਧੀ ਅਸਥਿਤ ਰਹਿਣ ਦਾ ਭਾਵ ਇਹ ਹੈ ਕਿ ਆਤਮਾ ਦੁਖ-ਸੁਖ, ਗਰੀਬੀ-ਅਮੀਰੀ, ਨਿੰਦਾ-ਉਸਤਤਿ, ਸੋਗ-ਹਰਖ, ਨਿਰਾਸਾ-ਆਸਾ, ਵਿੱਚ ਇਕ ਸਮਾਨ ਰਹਿ ਸਕੇ ਤੇ ਜਿਸ ਨੂੰ ਕਾਮਾਦਿਕ ਡੁਲਾ ਨਾ ਸਕਣ। ਇਹ ਸਮਾਧੀ ਇਕ ਜੀਵਨ-ਬਿਰਤੀ ਹੈ, ਜੀਵਨ-ਢੰਗ ਹੈ, ਜੋ ਗੁਰੂ ਕਿਰਪਾ ਦੁਆਰਾ ਪ੍ਰਾਪਤ ਹੁੰਦੀ ਹੈ। ਇਹ ਪਾਰਬ੍ਰਹਮ ਨਾਲ ਅਸਲ ਅਭੇਦਤਾ ਦਾ ਪੱਧਰ ਹੈ। ਗੁਰੂ ਗੋਬਿੰਦ ਸਿੰਘ ਜੀ ਸਦਾ ਇਸ ਆਤਮ-ਮੰਡਲ ਵਿੱਚ ਬਿਰਾਜੇ ਹਨ ਅਤੇ ਸਾਰੀਆਂ ਸੇਵਾ ਤੇ ਲੋਕ-ਭਲਾਈ ਦੀਆਂ ਖੇਡਾਂ ਵੀ ਖੇਡੀਆਂ ਹਨ।

ਸੰਸਾਰ ਦੀ ਸੀਮਤ ਦ੍ਰਿਸ਼ਟੀ ਨੇ ਆਪ ਦੀ ਆਤਮਕ ਸਮਾਧੀ ਨੂੰ ਨਹੀਂ ਪਛਾਣਿਆ ਅਤੇ ਕਦੇ ਆਪ ਨੂੰ ਪੂਰਨ ਯੋਧਾ ਕਹਿ ਕੇ ਆਪ ਦਾ ਜਸ ਕੀਤਾ, ਕਦੇ ਮਹਾਨ ਜਰਨੈਲ ਅਤੇ ਕਦੇ ਅਨਿੰਨ ਦੇਸ਼-ਭਗਤ ਅਤੇ ਕਦੇ ਦੀਨ-ਦੁਖੀਆਂ ਦਾ ਦਰਦੀ। ਇਹ ਸਭ ਕੁਝ ਆਪ ਇਸ ਲਈ ਸਨ ਕਿ ਆਪ ਦੀ 'ਸੁਰਤਿ' ਸਦਾ ਪ੍ਰਭੂ-ਚਰਨਾਂ ਵਿੱਚ ਚੁਭੀ ਰਹੀ ਹੈ। ਆਪ ਯੋਗ-ਸਮਾਧੀ ਵਿੱਚ ਲੀਨ ਰਹੇ ਹਨ। ਸਮਾਧੀ ਦਾ ਆਤਮਕ ਮੰਡਲ ਆਪ ਲਈ ਪਹਿਲਾਂ ਸੀ ਅਤੇ ਦੇਸ਼-ਭਗਤੀ, ਨਿਆਂ-ਧਰਮ ਦੇ ਜੰਗ-ਜੁੱਧ ਉਸ ਆਤਮਕ-ਸਮਾਧੀ ਦੇ ਕੇਵਲ ਫਲ-ਸਰੂਪ। ਇਨ੍ਹਾਂ ਕਰਤੱਵਾਂ ਜਾਂ ਜਿਵੇਂ ਆਪ ਨੇ ਕਹਿਆ ਹੈ, "ਬਚਿਤ੍ਰ ਨਾਟਕ" ਵਿਚੋਂ ਕੇਵਲ ਆਪ ਦੇ ਆਤਮਕ-ਮੰਡਲਾਂ ਦਾ ਝਲਕਾਰਾ ਦਿੱਸਦਾ ਹੈ।

ਸਮਾਧੀ ਹੀਣ, ਸਵੈ-ਉਪਮਾ ਦੇ ਭੁੱਖੇ, ਪ੍ਰਕ੍ਰਿਤਿਕ ਲਾਲਸਾ ਨਾਲ ਲਿਬੜੇ ਅਨੇਕ ਮਹਾਨ-ਭੂਪ, ਬੀਰ ਤੇ ਜੋਧੇ ਹੋਏ ਹਨ। ਗੁਰੂ ਗੋਬਿੰਦ ਸਿੰਘ ਦੀ ਵਿਸ਼ੇਸ਼ਤਾ ਸਮਾਧੀ ਸਥਿਰਤਾ ਵਿੱਚ ਹੈ, ਨਿਰਾ ਰਾਜਾ, ਜਰਨੈਲ, ਜੋਧਾ, ਜੇਤੂ ਹੋਣ ਵਿਚ ਨਹੀਂ ਹੈ। ਨਿਰੀ ਆਤਮਕ-ਮੰਡਲਾਂ ਤੋਂ ਵਿਰਵੀ ਬੀਰਤਾ ਦਾ ਮੁੱਲ ਤਾਂ ਆਪ ਨੇ ਇਹ ਪਾਇਆ :

ਜੀਤ ਫਿਰੈ ਸਭ ਦੇਸ ਦਿਸਾਨ ਕੋ, ਬਾਜਤ ਢੋਲ ਮ੍ਰਿਦੰਗ ਨਗਾਰੇ ॥
ਗੁੰਜਤ ਗੂੜ ਗਜਾਨ ਕੇ ਸੁੰਦਰ, ਹਿੰਸਤ ਹੈਂ ਹਯਰਾਜ ਹਜਾਰੇ ॥
ਭੂਤ ਭਵਿੱਖ ਭਵਾਨ ਕੇ ਭੂਪਤ, ਕਉਨੁ ਗਨੈ ਨਹੀ ਜਾਤ ਬਿਚਾਰੇ ॥
ਸ੍ਰੀ ਪਤਿ ਸ੍ਰੀ ਭਗਵਾਨ ਭਜੇ ਬਿਨੁ, ਅੰਤ ਕਉ ਅੰਤ ਕੇ ਧਾਮ ਸਿਧਾਰੇ ॥ ੩ ॥
ਸੁੱਧ ਸਿਪਾਹ ਦੁਰੰਤ ਦੁਬਾਹ, ਸੁ ਸਾਜ ਸਨਾਹ ਦੁਰਜਾਨ ਦਲੈਂਗੇ ॥
ਭਾਰੀ ਗੁਮਾਨ ਭਰੇ ਮਨ ਮੈਂ, ਕਰ ਪਰਬਤ ਪੰਖ ਹਲੇ ਨ ਹਲੈਂਗੇ ॥
ਤੋਰਿ ਅਰੀਨ ਮਰੋਰਿ ਮਵਾਸਨ, ਮਾਤੇ ਮਤੰਗਨਿ ਮਾਨ ਮਲੈਂਗੇ ॥
ਸ੍ਰੀ ਪਤਿ ਸ੍ਰੀ ਭਗਵਾਨ ਕ੍ਰਿਪਾ ਬਿਨੁ, ਤਿਆਗਿ ਜਹਾਨ, ਨਿਦਾਨ ਚਲੈਂਗੇ ॥ ੫ ॥

(ਅਕਾਲ ਉਸਤਤਿ)

ਆਪ ਰਾਜੇ ਸਨ, ਪਰ ਪਹਿਲਾਂ ਯੋਗੀ ਸਨ, ਆਪ ਸਿਪਾਹੀ ਸਨ, ਪਰ ਸੰਤ ਪਹਿਲਾਂ ਸਨ! ਆਪ ਲੋਕ-ਸੇਵਕ ਸਨ ਪਰ ਜੀਵਾਂ ਵਿਚ ਪ੍ਰਭੂ ਆਤਮਾ ਦਾ ਪ੍ਰਕਾਸ਼ ਦੇਖ ਕੇ ਆਪ ਨੇ ਜੁੱਧ ਕੀਤੇ, ਆਪਣੇ ਪਾਰਬ੍ਰਹਮ ਦੀ ਆਗਿਆ ਲਈ ਅਤੇ ਸੱਚ ਨੂੰ ਪਾਰਬ੍ਰਹਮ ਜਾਣ ਕੇ।

ਆਤਮਕ ਸਮਾਧੀ ਵਿਚ ਵਿਚਰਨ ਵਾਲੇ ਨੂੰ ਹਰ ਜੀਵ ਵਿੱਚ ਪ੍ਰਭੂ-ਦਰਸ਼ਨ ਦੇ ਝਲਕਾਰੇ ਵਜਦੇ ਹਨ, ਇਕ ਕਲਾਲ ਆਪ ਦੇ ਦਰਸ਼ਨ ਲਈ ਆਉਂਦਾ ਹੈ ਪਰ ਆਪਦੇ ਚਰਨਾਂ ਨੂੰ ਛੋਹਣ ਦੀ ਜੁੱਰਤ ਨਹੀਂ ਕਰਦਾ,

ਕਿਤੇ ਅਛੂਤ ਦੀ ਛੋਹ ਗੁਰੂ ਜੀ ਨੂੰ ਨਾ ਲੱਗੇ। ਘਟ ਘਟ ਦੀਆਂ ਜਾਨਣ ਵਾਲਾ ਬ੍ਰਹਮ-ਯੋਗੀ ਉਠ ਕੇ ਉਸ ਨੂੰ ਜੱਫੀ ਪਾ ਲੈਂਦਾ ਹੈ ਅਤੇ ਉਸ ਨੂੰ 'ਗੁਰੂ ਕਾ ਲਾਲ', ਕਹਿ ਕਹਿ ਕੇ ਉਸ ਦੀ ਆਤਮਾ ਨੂੰ ਵੀ ਪ੍ਰਭੂ-ਮੰਡਲਾਂ ਵਿੱਚ ਚੁੱਕ ਕੇ ਲੈ ਜਾਂਦਾ ਹੈ ਅਤੇ ਉਸ ਨੂੰ ਸਦਾ ਲਈ ਸਮਾਧੀ-ਸਥਿਤ ਕਰ ਦਿੰਦਾ ਹੈ। ਇਹ ਉਹ ਹੀ ਸਮਾਧੀ ਹੈ ਜਿਸ ਨੇ "ਰੰਘਰੇਟੇ ਗੁਰੂ ਕੇ ਬੇਟੇ" ਕਹਿਆ ਸੀ।

ਰੋਪੜ ਦੇ ਸੁਜਾਨ ਰਾਏ ਵੈਦ ਨੂੰ ਗਲ ਲਾਉਂਦੇ ਹਨ ਕਿ ਉਸ ਨੇ ਉਨ੍ਹਾਂ ਦੀ ਪ੍ਰਵਾਹ ਨਹੀਂ ਕੀਤੀ ਅਤੇ ਮਾਈ ਦੇ ਬੀਮਾਰੀ ਨਾਲ ਵਿਲਕਦੇ ਬੱਚੇ ਦੇ ਅਰਾਮ-ਇਲਾਜ ਦਾ ਵੱਧ ਧਿਆਨ ਕੀਤਾ ਹੈ। ਇਹ ਉਹ ਹੀ ਸਮਾਧੀ ਸੀ ਜਿਸ ਨੇ ਭਾਈ 'ਘੱਨਈਏ' ਨੂੰ ਗਲ ਲਾਇਆ ਸੀ ਕਿ ਉਹ ਫੱਟੜ ਹੋਏ ਮੁਗਲ ਸਿਪਾਹੀਆਂ ਨੂੰ, ਭਾਵ ਦੁਸ਼ਮਨਾਂ ਨੂੰ ਵੀ ਪਾਣੀ ਪਿਲਾ ਦਿੰਦਾ ਸੀ। ਆਪ ਨੇ ਉਸ ਨੂੰ ਮਰ੍ਹਮ ਵੀ ਦਿਤੀ ਕਿ ਰੱਬ ਦੇ ਜੀਵਾਂ ਨੂੰ ਮਰ੍ਹਮ ਲਗਾ ਦਿੱਤਾ ਕਰੇ। ਆਪ ਕਿਸੇ ਮੁਗਲ ਨਾਲ ਨਹੀਂ ਲੜੇ, ਆਪ ਤੇ ਕੇਵਲ ਜ਼ੁਲਮ ਵਿਰੁੱਧ ਲੜੇ ਹਨ। ਆਪ ਹੀ ਸਮਾਧੀ ਅਸਥਿਤ ਆਤਮਾ ਨੂੰ 'ਦੇਹੁਰੇ' ਤੇ 'ਮਸੀਤ' ਵਿੱਚ ਕੋਈ ਫ਼ਰਕ ਨਹੀਂ ਸੀ ਦਿੱਸਦਾ।

ਸਮਾਧੀ ਵਿੱਚ ਕਵੀ-ਕਲਾਕਾਰ ਹੋ ਕੇ ਵਿਚਰੇ ਹਨ। 'ਜਲੇ ਹਰੀ, ਥਲੇ ਹਰੀ' ਲਿਖਾਂਦੇ-ਲਿਖਾਂਦੇ ਸਮਾਧੀ ਸਥਿਤ ਹੋ ਗਏ ਅਤੇ 'ਤੁਹੀਂ', 'ਤੁਹੀਂ' ਅਲਾਪ ਸੋਲਾਂ ਹਜ਼ਾਰ ਵਾਰੀ ਲਿਖਾ ਦਿਤਾ—ਲਗਤਾਰ ਛੇ ਘੰਟੇ 'ਤੁਹੀ, 'ਤੁਹੀਂ' ਹੀ ਕਹਿੰਦੇ ਗਏ ਜਿਵੇਂ ਗੁਰੂ ਨਾਨਕ ਦੇਵ ਜੀ 'ਤੇਰਾ' ਦੀ ਧਾਰਨ ਤੋਲਦਿਆਂ 'ਤੇਰਾ, ਤੇਰਾ' ਹੀ ਕਰ ਕੇ ਧਾਰਨਾ ਪਾਉਂਦੇ ਰਹੇ।

ਆਤਮਕ ਸਮਾਧੀ ਦੇ ਰਸ ਵਿੱਚ ਮਗਨ ਆਤਮਾ ਹੀ 'ਨਾ ਡੱਲਾ ਨਾ ਮੱਲਾ, ਸਿੱਖਾਂ ਦਾ ਗੁਰੂ ਇਕੱਲਾ'। ਕਈ ਸਮਿਆਂ 'ਤੇ ਕੇਵਲ ਆਪ ਹੀ ਰਹਿ ਗਏ ਅਤੇ ਸਾਰੇ ਸਾਥੀ ਸਾਥ ਛੱਡ ਗਏ ਪਰ ਆਪ ਸਦਾ ਜੜ੍ਹਦੀਆਂ ਕਲਾਂ ਵਿਚ ਵਿਚਰਦੇ ਰਹੇ ਕਿਉਂਕਿ ਆਪ ਦੀ ਸੁਰਤਿ ਸਦਾ ਪ੍ਰਭੂ ਚਰਨਾਂ ਵਿੱਚ ਚੁਭੀ ਰਹੀ ਸੀ।

ਪਿੱਛੇ ਦਬਾ-ਦਬ ਸ਼ਤਰੂ ਸੈਨਾ ਆ ਰਹੀ ਹੈ ਪਰ 'ਆਸਾ ਦੀ ਵਾਰ' ਦੇ ਸਮੇਂ 'ਆਸਾ ਦੀ ਵਾਰ' ਦਾ ਕੀਰਤਨ ਆਪ ਨੇ ਅਰੰਭ ਕਰਾ ਦਿੱਤਾ। ਇਹੋ ਆਤਮਕ ਸਮਾਧੀ ਵਿੱਚ ਜੀਣਾ ਹੈ। ਬੇਦਾਵਾ ਲਿਖ ਕੇ ਦੇ ਆਏ ੪੦ ਸਿੱਖ ਮੁਕਤਸਰ ਦੇ ਜੁੱਧ ਵਿੱਚ ਸ਼ਹੀਦ ਹੋ ਗਏ। ਆਪ ਨੇ ਆਪ ਉਨ੍ਹਾਂ ਦੇ ਮੂੰਹ ਸਾਫ ਧੋਤੇ। ਆਤਮਕ ਮੰਡਲਾਂ ਦਾ ਵਾਸੀ ਗੁਰੂ ਤੇ ਕਿਸੇ ਦਾ ਸਾਥ ਨਹੀਂ ਛੱਡ ਸਕਦਾ।

ਇਹ ਮਹਾਨ ਤਪੱਸਵੀ ਮਹਾਨ ਕਰਮ-ਯੋਗੀ ਹੋਇਆ ਹੈ, ਪਰ ਨਿਸ਼ਕਾਮ ਕਰਮ-ਯੋਗੀ ਜਿਵੇਂ ਗੀਤਾਂ ਦਾ ਫਲਸਫਾ ਹੈ। ਇਸ ਕਰਮ-ਯੋਗੀ ਨੇ ਹਰ ਕਰਤੱਵ ਜੰਗ-ਜੁੱਧ ਇਸ ਲਈ ਕੀਤਾ ਹੈ ਕਿ ਇਹ ਵੀ ਪ੍ਰਭੂ-ਪੂਜਾ ਦਾ ਰੂਪ ਹੈ। ਸੇਵਾ ਹੀ ਪ੍ਰਭੂ-ਪੂਜਾ ਹੈ। ਆਪ ਨੇ ਆਪਣੇ ਆਪ ਦਾ ਇਨ੍ਹਾਂ ਕਰਤੱਵਾਂ ਵਿਚੋਂ ਬਿਲਕੁਲ ਅਭਾਵ ਕਰ ਦਿੱਤਾ ਹੈ। ਇਹ ਸਭ ਕੁਝ ਪ੍ਰਭੂ ਹੁਕਮ ਮੰਨ ਕੇ 'ਕੀਟ', 'ਦਾਸ', ਤੇ 'ਸੇਵਕ' ਹੋ ਕੇ ਨਿਭਾਇਆ ਹੈ। ਆਪਣੀਆਂ ਜਿੱਤਾਂ ਨੂੰ 'ਕ੍ਰਿਪਾ ਨਾਲ ਤੇਰੀ' ਕਹਿਆ ਹੈ ਅਨਿਆਂ ਵਿਰੁੱਧ ਲੜਦਿਆ ਸਦਾ ਪ੍ਰਭੂ ਸ਼ਕਤੀ ਪਾਸ ਅਰਦਾਸ ਕੀਤੀ ਹੈ ਕਿ ਸਹਾਇਤਾ ਕਰੋ—'ਹਮਰੀ ਕਰੋ ਹਾਥ ਦੈ ਰੱਛਾ' ਕਿਉਂਕਿ ਮੈਂ ਤੇਰੀ ਸ਼ਰਣ ਪਇਆ ਹਾਂ :

'ਖੜਗ ਕੇਤ ਮੈ ਸਰਣਿ ਤਿਹਾਰੀ ॥'
ਸਗਲ ਦੁਆਰ ਕਉ ਛਾਡਿ ਕੈ ਗਹਿਓ ਤੁਹਾਰੋ ਦੁਆਰ ॥

ਬਾਂਹਿ ਗਹੇ ਕੀ ਲਾਜ ਅਸ ਗੋਬਿੰਦ ਦਾਸ ਤੁਹਾਰ ॥ (ਪਾਤ. ੧੦)

ਗੁਰੂ ਗੋਬਿੰਦ ਸਿੰਘ ਜੀ ਨੇ ਕੌਮ-ਪ੍ਰਸਤੀ, ਨਿਰਭੈਤਾ, ਨਿਰਵੈਰਤਾ, ਸਚਾਈ, ਦੈਂਤ ਬਿਰਤੀ ਤੇ ਅਧਰਮ ਵਿਰੁੱਧ ਜੰਗ, ਦੇ ਨਾਹਰੇ ਦਿਤੇ। ਆਪ ਦਾ ਸੱਦਾ ਸੁਣ ਕੇ ਭਾਰਤੀ ਜਨਤਾ ਆਪ ਦੇ ਝੰਡੇ ਥੱਲੇ ਜਮ੍ਹਾਂ ਹੋ ਗਈ ਕਿਉਂਕਿ ਗੁਰੂ ਜੀ ਆਪ ਪ੍ਰਭੂ-ਭਗਤੀ ਵਿੱਚ ਮਗਨ ਹੋਣ ਕਰ ਕੇ ਸੱਚ, ਪ੍ਰੇਮ ਤੇ ਤਿਆਗ ਦਾ ਮੁਜੱਸਮਾ ਸਨ, ਉਹ ਆਪ ਕੁਰਬਾਨੀ ਦੇ ਪੁੰਜ ਸਨ ਅਤੇ ਮਾਨਵਤਾ ਲਈ ਕੋਈ ਵੀ ਕੁਰਬਾਨੀ ਕਰਨ ਨੂੰ ਤਿਆਰ ਸਨ।

ਪਰ ਆਪ ਨੇ ਕੌਮ ਨੂੰ ਕਰਮ-ਯੋਗੀ ਹੋਣ ਤੋਂ ਪਹਿਲਾਂ ਭਗਤੀ-ਯੋਗ ਪਰਦਾਨ ਕੀਤਾ ਕਿਉਂਕਿ ਜਿਥੇ ਭਗਤੀ ਤੇ ਪ੍ਰੇਮ ਦੀ ਸਮਾਧੀ ਨਹੀਂ ਹੈ, ਉਹ ਕੌਮ ਕਦੇ ਜੀਅ ਹੀ ਨਹੀਂ ਸਕਦੀ। ਗੁਰੂ ਨਾਨਕ-ਗੋਬਿੰਦ ਜੋਤਿ ਨੇ ਸਾਰੇ ਜਾਮਿਆਂ ਵਿੱਚ ਭਗਤੀ ਦਾ ਦਰਜਾ ਪਹਿਲਾਂ ਰੱਖਿਆ ਹੈ ਅਤੇ ਕਰਮ-ਸ਼ਕਤੀ ਦਾ ਦੂਜਾ।

ਸੋ 'ਦਸਮੇਸ਼ ਜੀ', ਨਿਰੇ ਰਾਜਾ, ਜੋਧਾ ਸੁਧਾਰਕ, ਸਿਪਾਹੀ ਨਹੀਂ ਸਨ, ਉਹ ਤਾਂ ਸ਼ਕਤੀ ਦੀ ਵਰਤੋਂ ਕਰਦੇ ਹੋਏ ਵੀ ਭਗਤੀ ਨੂੰ ਮੁੱਖ ਰੱਖਦੇ ਰਹੇ। ਸਿੱਖ ਧਰਮ ਸ਼ਕਤੀਸ਼ਾਲੀ ਧਰਮ ਹੈ, ਕਰਮ-ਯੋਗ ਦਾ ਧਰਮ ਹੈ, ਕੌਮੀਅਤ ਪ੍ਰਸਤੀ, ਦੇਸ਼-ਸੇਵਾ, ਲੋਕ-ਸੇਵਾ ਦਾ ਧਰਮ ਹੈ, ਪਰ ਹੈ ਇਸੇ ਲਈ ਕਿ ਉਹਦਾ ਬੁਨਿਆਦੀ ਸਿਧਾਂਤ ਪ੍ਰਭੂ-ਭਗਤੀ, ਆਤਮਿਕ ਸਮਾਧੀ ਤੇ ਪ੍ਰੇਮ ਦਾ ਹੈ। ਕੌਮਾਂ ਭਗਤੀ ਤੇ ਆਤਮਕ-ਵਿਸ਼ਵਾਸ ਨਾਲ ਜੀਂਦੀਆਂ ਹਨ, ਨਿਰੇ ਫੌਜੀ ਬਲ ਤੇ ਪਦਾਰਥਕ-ਸ਼ਕਤੀ ਦੇ ਆਸਰੇ ਨਹੀਂ ਜੀਂਦੀਆਂ।

(੨)

ਸ੍ਰੀ ਗੁਰੂ ਗੋਬਿੰਦ ਸਿੰਘ ਜੀ 'ਨਾਨਕ-ਜੋਤਿ' ਦੇ ਦਸਵੇਂ ਪ੍ਰਕਾਸ਼ ਸਨ, ਮੂਲ ਰੂਪ ਵਿੱਚ ਇਹ ਜੋਤਿ ਆਦਿ ਕਾਲ ਤੋਂ ਭਾਰਤ ਦੀ 'ਗੁਰ-ਜੋਤਿ' ਸੀ। 'ਨਾਨਕ ਜੋਤਿ ' ਸੂਰਜ ਬੰਸੀ ਜੋਤਿ ਦਾ ਪ੍ਰਕਾਸ਼ ਸੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਜਨਮ ਗੰਗਾ-ਤੱਟ 'ਤੇ ਸ੍ਰੀ ਪਟਨਾ ਸਾਹਿਬ ਵਿਖੇ ਹੋਇਆ। ਆਪ ਨੇ ਸਾਹਿਤਕ ਲੀਲ੍ਹਾ ਜਮਨਾ-ਤੱਟ 'ਤੇ ਕੀਤੀ ਅਤੇ ਆਪ ਦੀ ਜੋਤੀ ਗੋਦਾਵਰੀ ਤੱਟ 'ਤੇ, ਨੰਦੇੜ ਵਿਖੇ ਸ੍ਰੀ ਅਕਾਲ ਪੁਰਖ ਜੋਤਿ ਵਿੱਚ ਜਾ ਸਮਾਈ। ਇਹ ਤਿੰਨੇ ਨਦੀਆਂ ਭਾਰਤੀ ਗੁਰੂ-ਜੋਤਿ ਦਾ ਚਿੰਨ੍ਹ ਹਨ। ਗੰਗਾ ਸ਼ਿਵ-ਨਦੀ ਹੈ ਅਤੇ ਭਾਰਤੀ ਧਰਮ ਵਿਦਿਆ ਦਾ ਮਹਾਨ ਕੇਂਦਰ, ਜਮਨਾ ਸ੍ਰੀ ਕ੍ਰਿਸ਼ਨ-ਪਰੰਪਰਾ ਦਾ ਚਿੰਨ੍ਹ ਹੈ, ਗੋਦਾਵਰੀ ਤੱਟ 'ਤੇ ਸ੍ਰੀ ਰਾਮ ਜੀ ਨੇ ਬਨਵਾਸ ਦਾ ਸਮਾਂ ਗੁਜ਼ਾਰਿਆ ਸੀ। ਤਪੱਸਵੀ ਦਸਮੇਸ਼ ਆਤਮਾ ਨੇ ਪਾਂਡਵਾਂ ਦੇ ਤਪੋ-ਧਾਮ (ਹੇਮ ਕੁੰਟ) 'ਤੇ ਤਪੱਸਿਆ ਸਾਧੀ ਸੀ। ਸੋ 'ਨਾਨਕ-ਗੋਬਿੰਦ ਜੋਤਿ' ਭਾਰਤ ਦੀ ਮਹਾਨ 'ਗੁਰ-ਜੋਤਿ' ਹੈ ਜੋ ਸਮੇਂ-ਸਮੇਂ ਭਾਰਤ ਦੇ ਕਲਿਆਨ ਵਾਸਤੇ ਪ੍ਰਗਟ ਹੁੰਦੀ ਰਹੀ ਹੈ।

'ਗੁਰੂ ਨਾਨਕ ਜੋਤਿ' ਨੇ ਸਿੱਖ ਲਹਿਰ ਦਾ ਕੋਈ ੧੪੯੯ ਸੰਨ ਵਿਚ ਪੰਜਾਬ ਦੀ ਧਰਤੀ, ਸੁਲਤਾਨਪੁਰ ਤੋਂ ਅਰੰਭ ਕੀਤਾ। ਇਹ ਲਹਿਰ ਸੰਨ ੧੬੯੯ ਵਿਚ ਸਿਖਰ 'ਤੇ ਪੁੱਜੀ ਜਦੋਂ ਨਾਨਕ-ਜੋਤਿ ਦੇ ਦਸਵੇਂ ਪ੍ਰਕਾਸ਼ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਦੇ ਰੂਪ ਵਿਚ ਗਿਰੀ ਹੋਈ ਭਾਰਤੀ ਜਨਤਾ ਨੂੰ ਖੰਡੇ ਦਾ ਪਾਹੁਲ ਛਕਾ ਕੇ ਉਸ ਨੂੰ ਅਸਲੀ ਮਾਨਵਤਾ ਦਾ ਰਾਹ ਦੱਸਿਆ। ਉਨ੍ਹਾਂ ਦਾ ਉਦੇਸ਼ 'ਭਾਰਤ ਅਤੇ ਸ਼ਕਤੀ', 'ਰਾਜ ਤੇ ਜੋਗ', 'ਸੰਤ ਤੇ ਸਿਪਾਹੀ' ਦਾ ਵਿਚਿਤ੍ਰ ਸੁਮੇਲ ਸੀ।

ਸਿੱਖ ਲਹਿਰ ਦੇ ਸੰਚਾਲਕ ਗੁਰੂ ਨਾਨਕ ਦੇਵ ਜੀ ਨੇ ਭਗਤੀ ਦਾ ਉਦੇਸ਼ ਦਿੱਤਾ ਪਰ ਭਗਤੀ ਦਾ ਫਲ-ਸਰੂਪ ਇਹ ਮੰਨਿਆ ਕਿ ਇਹ ਮਨੁੱਖ ਨੂੰ ਸਵੈ-ਮਾਨ ਅਤੇ ਸਵੈ-ਸਤਿਕਾਰ ਦਾ ਜੀਵਨ ਵੀ ਦੇਵੇ ਅਤੇ ਧਰਮ

ਦੇ ਖੇਤਰ ਵਿਚ ਵੀ ਉੱਚ-ਚੋਟੀ 'ਤੇ ਪੁਜਾ ਦੇਵੇ।

ਗੁਰੂ ਨਾਨਕ ਦੇਵ ਜੀ ਨੇ ਆਪਣੇ ਸਮੇਂ ਅਨੁਭਵ ਕੀਤਾ ਸੀ ਕਿ ਭਾਰਤੀ ਜੀਵਨ ਵਿਚੋਂ ਸਵੈ-ਮਾਨ ਅਤੇ ਸਵੈ-ਸਤਿਕਾਰ ਦਾ ਅਭਾਵ ਹੋ ਚੁੱਕਾ ਸੀ। ਹਰ ਪਾਸੇ ਬੇਪਤੀ ਸੀ, ਨਾ ਹੀ ਭਾਰਤੀਆਂ ਪਾਸ ਭਗਤੀ ਸੀ ਅਤੇ ਨਾ ਹੀ ਉਨ੍ਹਾਂ ਪਾਸ ਸ਼ਕਤੀ ਸੀ। ਮਾਣ-ਸਤਿਕਾਰ ਹੀਣ ਜੀਵਨ ਦੇ ਚਿੰਨ੍ਹ ਗੁਰੂ ਨਾਨਕ ਸਾਹਿਬ ਨੇ ਆਪਣੀ ਬਾਣੀ ਵਿਚ ਇੰਜ ਦੱਸੇ ਹਨ :

੧) ਖਤ੍ਰੀਆ ਤ ਧਰਮੁ ਛੋਡਿਆ ਮਲੇਛ ਭਾਖਿਆ ਗਹੀ॥ (ਧਨਾਸਰੀ ਮ: ੧, ੬੬੩)
੨) ਅੰਤਰਿ ਪੂਜਾ ਪੜਹਿ ਕਤੇਬਾ ਸੰਜਮੁ ਤੁਰਕਾ ਭਾਈ॥ (ਵਾਰ ਆਸਾ ਮ: ੧, ੪੭੧)
੩) ਨੀਲ ਵਸਤ੍ਰ ਪਹਿਰਿ ਹੋਵਹਿ ਪਰਵਾਣੁ॥ (ਵਾਰ ਆਸਾ ਮ: ੧, ੪੭੨)
੪) ਅਭਾਖਿਆ ਕਾ ਕੁਠਾ ਬਕਰਾ ਖਾਣਾ॥ (ਵਾਰ ਆਸਾ ਮ: ੧, ੪੭੨)
੫) ਧੋਤੀ ਟਿਕਾ ਤੈ ਜਪਮਾਲੀ ਧਾਨੁ ਮਲੇਛਾਂ ਖਾਈ॥ (ਵਾਰ ਆਸਾ ਮ: ੧, ੪੭੧)

ਗੁਰੂ ਨਾਨਕ ਦੇਵ ਜੀ ਨੇ ਆਪਣੇ ਸਮਕਾਲੀ ਜੀਵਨ ਦਾ ਦਰਪਣ ਇਹ ਦਰਸਾਇਆ ਹੈ ਕਿ ਖਤ੍ਰੀ ਦੇਸ਼-ਧਰਮ ਦੀ ਰੱਖਿਆ ਨਹੀਂ ਸਨ ਕਰ ਰਹੇ, ਲੋਕਾਂ ਵਿਚ ਆਪਣੇ ਧਰਮ ਦਾ ਮਾਣ ਅਤੇ ਸੁਤੰਤਰ ਪੂਜਾ ਦਾ ਸਾਹਸ ਨਹੀਂ ਸੀ, ਮੁਸਲਮਾਨ ਹਾਕਮਾਂ ਨੂੰ ਖ਼ੁਸ਼ ਕਰਨ ਲਈ ਉਨ੍ਹਾਂ ਤੁਰਕੀ ਪਹਿਰਾਵਾ ਪਾ ਲਿਆ ਸੀ, ਮੁਸਲਮਾਨੀ-ਢੰਗ ਦਾ ਕੁੱਠਾ ਬੱਕਰਾ ਖਾਣ ਲਗ ਪਏ ਸਨ, ਮੁਸਲਮਾਨੀ ਗੁਲਾਮੀ ਪ੍ਰਵਾਨ ਕਰ ਚੁੱਕੇ ਸਨ, ਜਨਤਾ ਨੂੰ ਆਪਣੇ ਹੱਕਾਂ ਦਾ ਕੋਈ ਅਹਿਸਾਸ ਨਹੀਂ ਸੀ ਅਤੇ ਮੁਰਦਿਆਂ ਦੀ ਤਰ੍ਹਾਂ ਉਹ ਜਾਬਰ ਹਾਕਮਾਂ ਦੇ ਅਯੋਗ ਹੁਕਮ ਮੰਨਦੇ ਸਨ। ਇਹ ਨਿਰਾਦਰੀ ਵਾਲਾ ਜੀਵਨ ਸੀ।

ਨਾਨਕ-ਜੋਤਿ ਨੇ ਨਿਸ਼ਚੇ ਹੀ ਨਾਮ-ਭਗਤੀ ਦ੍ਰਿੜ੍ਹ ਕਰਾਈ ਪਰ ਉਹ ਨਾਮ ਭਗਤੀ ਜੋ ਮਨੁੱਖ ਨੂੰ ਗੈਰਤ, ਸਤਿਕਾਰ ਦਾ ਜੀਵਨ ਵੀ ਦੇਵੇ ਅਤੇ ਮੁਕਤੀ ਵੀ ਦੇਵੇ। ਨਾਨਕ-ਜੋਤਿ ਨੇ ਮੁੱਖ ਉਦੇਸ਼, ਭਗਤੀ ਦੇ ਨਾਲ ਇਹ ਰੱਖੇ :

੧) ਭਾਰਤੀ ਸਦਾਚਾਰ, ਸਭਿਆਚਾਰ ਅਤੇ ਸੁਤੰਤਰਤਾ ਨੂੰ ਬਹਾਲ ਕਰਨਾ।
੨) ਭਾਰਤੀ ਧਰਮ ਅਤੇ ਧਰਮ ਗ੍ਰੰਥਾਂ ਦਾ ਸਤਿਕਾਰ ਬਹਾਲ ਕਰਨਾ।
੩) ਭਾਰਤੀ ਜਨਤਾ ਨੂੰ ਗ਼ੈਰਤ, ਸਤਿਕਾਰ, ਮਾਣ ਦਾ ਜੀਵਨ ਬਖਸ਼ਣਾ।
੪) ਭਾਰਤ ਵਿੱਚੋਂ ਅਧਰਮ, ਜਬਰ, ਅਨਿਆਂ ਨੂੰ ਖਤਮ ਕਰਨਾ।
੫) ਭਾਰਤੀਆਂ ਵਿਚ ਹਰ ਪ੍ਰਕਾਰ ਦੇ ਭਾਰਤੀ ਵਿਰਸੇ ਦਾ ਗੌਰਵ ਪੈਦਾ ਕਰਨਾ।

'ਨਾਨਕ-ਜੋਤਿ' ਨੇ ਸਾਰੇ ਗੁਰੂ-ਰੂਪਾਂ ਵਿਚ ਇਹੋ ਉਦੇਸ਼ ਸਾਹਮਣੇ ਰੱਖੇ ਹਨ। ਆਪ ਨੇ ਕਿਸੇ ਨੂੰ ਸਿੱਖ ਲਹਿਰ ਵਿਚ ਸ਼ਾਮਲ ਹੋਣ ਲਈ ਲਾਲਚ ਨਹੀਂ ਦਿੱਤਾ, ਨਾ ਹੀ ਸੱਦਾ ਦਿੱਤਾ ਹੈ, ਸਗੋਂ ਲਲਕਾਰਿਆ ਹੈ ਕਿ ਸਿੱਖ ਦਾ ਜੀਵਨ ਕੁਰਬਾਨੀ, ਸੇਵਾ ਦਾ ਹੋਵੇਗਾ ਅਤੇ ਇਹ ਕੁਰਬਾਨੀ ਭਾਰਤੀ ਸਮਾਜ ਦੇ ਪੁਨਰ-ਨਿਰਮਾਣ ਲਈ ਹੈ। ਪ੍ਰੇਮ-ਮਾਰਗ ਜਾਂ ਨਾਮ-ਮਾਰਗ ਤਾਂ ਸਿਰ ਤਲੀ 'ਤੇ ਰੱਖਣਾ ਹੈ, ਨਿਰਾਲੀ ਚਾਲ ਧਾਰਨ ਕਰਨਾ ਹੈ, ਮਰਨ ਕਬੂਲਣਾ ਹੈ, ਨਿਰਭੈ ਹੋ ਕੇ ਵਿਚਰਨਾ ਹੈ। ਨਾਮ ਜੇ ਨਿਰਭੈਤਾ ਨਹੀਂ ਪੈਦਾ ਕਰਦਾ ਤਾਂ ਇਹ 'ਨਾਮ' ਹੀ ਨਹੀਂ ਹੈ। ਸਿੱਖ ਦਾ ਜੀਵਨ ਇਹ ਹੈ :

੧) ਜਉ ਤਉ ਪ੍ਰੇਮ ਖੇਲਣ ਕਾ ਚਾਉ ॥
ਸਿਰੁ ਧਰਿ ਤਲੀ ਗਲੀ ਮੇਰੀ ਆਉ ॥
ਇਤੁ ਮਾਰਗਿ ਪੈਰੁ ਧਰੀਜੈ ॥
ਸਿਰੁ ਦੀਜੈ ਕਾਣਿ ਨ ਕੀਜੈ॥ (ਮ: ੧, ਸਲੋਕ ਵਾਰਾਂ ਤੇ ਵਧੀਕ, ਪੰਨਾ ੧੪੧੨)

(ਇਹ ਗੱਲ ਖਾਸ ਧਿਆਨ ਦੇਣ ਵਾਲੀ ਹੈ ਕਿ ਇਹ ਸਲੋਕ ਗੁਰੂ ਨਾਨਕ ਦੇਵ ਜੀ ਦਾ ਹੈ ਅਤੇ ਗੁਰੂ ਗੋਬਿੰਦ ਸਿੰਘ ਜੀ ਨੇ ਇਸ ਤੇ ਚੱਲ ਕੇ ਵਿਖਾਇਆ ਹੈ। ਇਸ ਵਾਸਤੇ ਉਹ ਲੋਕ ਜੋ ਬੇਸਮਝੀ ਨਾਲ ਇਹ ਗੱਲ ਕਹਿੰਦੇ ਹਨ, ਕਿ ਗੁਰੂ ਗੋਬਿੰਦ ਸਿੰਘ ਜੀ ਨੇ ਗੁਰੂ ਨਾਨਕ ਦੀ ਪਾਲਿਸੀ ਛੱਡ ਦਿੱਤੀ, ਉਹ ਕਿਤਨੀ ਭੁੱਲ ਵਿਚ ਹਨ)

੨) ਭਗਤਾ ਕੀ ਚਾਲ ਨਿਰਾਲੀ ॥
ਚਾਲਾ ਨਿਰਾਲੀ ਭਗਤਾਹ ਕੇਰੀ, ਬਿਖਮ ਮਾਰਗਿ ਚਲਣਾ ॥
ਲਬੁ ਲੋਭੁ ਅਹੰਕਾਰੁ ਤਜਿ, ਤ੍ਰਿਸਨਾ ਬਹੁਤੁ ਨਾਹੀ ਬੋਲਣਾ ॥
ਖੰਨਿਅਹੁ ਤਿਖੀ ਵਾਲਹੁ ਨਿਕੀ, ਏਤੁ ਮਾਰਗਿ ਜਾਣਾ ॥ (ਅਨੰਦ ਮ: ੩, ਪੰਨਾ ੯੧੮)

੩) ਪਹਿਲਾ ਮਰਣੁ ਕਬੂਲਿ, ਜੀਵਣ ਕੀ ਛਡਿ ਆਸ ॥
ਹੋਹੁ ਸਭਨਾ ਕੀ ਰੇਣੁਕਾ, ਤਉ ਆਉ ਹਮਾਰੈ ਪਾਸਿ ॥ (ਵਾਰ ਮਾਰੂ ਮਹਲਾ ੧, ਪੰਨਾ ੧੧੦੨)

੪) ਭੈ ਕਾਹੂ ਕਉ ਦੇਤ ਨਹਿ, ਨਹਿ ਭੈ ਮਾਨਤ ਆਨ ॥
ਕਹੁ ਨਾਨਕ ਸੁਨਿ ਰੇ ਮਨਾ ਗਿਆਨੀ ਤਾਹਿ ਬਖਾਨਿ ॥ (ਸਲੋਕ ਮਹਲਾ ੯, ਪੰਨਾ ੧੪੨੭)

੫) ਦੇਹ ਸਿਵਾ ਬਰ ਮੋਹਿ ਇਹੈ, ਸੁਭ ਕਰਮਨ ਤੇ ਕਬਹੂੰ ਨ ਟਰੋ ॥
ਨ ਡਰੋ ਅਰਿ ਸੋ ਜਬ ਜਾਇ ਲਰੋ, ਨਿਸਚੈ ਕਰ ਅਪਨੀ ਜੀਤ ਕਰੋ ॥
ਅਰੁ ਸਿਖ ਹੋ ਆਪਨੇ ਹੀ ਮਨ ਕੋ, ਇਹ ਲਾਲਚ ਹਉ ਗੁਨ ਤਉ ਉਚਰੋ ॥
ਜਬ ਆਵ ਕੀ ਅਉਧ ਨਿਦਾਨ ਬਨੈ, ਅਤ ਹੀ ਰਨ ਮੈ ਤਬ ਜੂਝ ਮਰੋ ॥ ੨੩੯ ॥

(ਚੰਡੀ ਚਰਿੱਤ੍ਰ, ਦਸਮ ਗ੍ਰੰਥ, ਪੰਨਾ ੯੯)

ਕਬੀਰ ਜੀ ਨੇ ਵੀ ਇਹੋ ਉਦੇਸ਼ ਦ੍ਰਿੜ੍ਹ ਕਰਾਏ ਹੋਏ ਹਨ :

੧) ਗਗਨ ਦਮਾਮਾ ਬਾਜਿਓ, ਪਰਿਓ ਨੀਸਾਨੈ ਘਾਉ ॥
ਖੇਤੁ ਜੁ ਮਾਂਡਿਓ ਸੂਰਮਾ, ਅਬ ਜੂਝਨ ਕੋ ਦਾਉ ॥ ੧ ॥
ਸੂਰਾ ਸੋ ਪਹਿਚਾਨੀਐ, ਜੁ ਲਰੈ ਦੀਨ ਕੇ ਹੇਤ ॥
ਪੁਰਜਾ ਪੁਰਜਾ ਕਟਿ ਮਰੈ, ਕਬਹੂ ਨ ਛਾਡੈ ਖੇਤੁ ॥

(ਰਾਗੁ ਮਾਰੂ ਕਬੀਰ ਜੀ, ਪੰਨਾ ੧੧੦੫)

੨) ਸੰਤਾ ਮਾਨਉ ਦੂਤਾ ਡਾਨਉ, ਇਹ ਕੁਟਵਾਰੀ ਮੇਰੀ ॥

(ਰਾਮਕਲੀ, ਕਬੀਰ ਜੀ, ਪੰਨਾ ੯੬੯)

ਸਮਾਂ ਆ ਗਇਆ ਹੈ। ਨਗਾਰੇ 'ਤੇ ਚੋਟ ਲੱਗ ਗਈ ਹੈ। ਜੋ ਦੀਨਾਂ ਦੀ ਰੱਖਿਆ ਲਈ ਨਿੱਤਰੇ, ਧਰਮ ਜੁੱਧ ਕਰੇ, ਉਹ ਹੀ ਸੂਰਮਾ ਹੈ।

ਮੇਰੀ ਕੋਤਵਾਲੀ ਇਹੋ ਹੈ ਕਿ ਦੈਂਤਾਂ ਨੂੰ ਦੰਡ ਦੇਵਾਂ ਅਤੇ ਸੰਤਾਂ ਦੀ ਰੱਖਿਆ ਕਰਾਂ।

ਸਿੱਖ ਗੁਰੂ ਸਾਹਿਬਾਨ ਦੇ ਨੇਤ੍ਰਿਤਵ ਥੱਲੇ ਭਾਰਤੀ ਜਨਤਾ ਦਾ ਨਵ-ਨਿਰਮਾਣ ਹੋਇਆ। ਨਾਮ-ਭਗਤੀ ਦੁਆਰਾ ਜਨਤਾ ਵਿਚ ਸਦਾਚਾਰ ਉਸਰਿਆ, ਗੈਰਤ ਚਮਕੀ ਅਤੇ ਉਨ੍ਹਾਂ ਨੂੰ ਆਪਣੇ ਜੀਵਨ ਤੇ ਦੇਸ਼ ਦੀ ਸੋਝੀ ਹੋਈ। ਅੰਤ 'ਤੇ ਗੁਰੂ ਗੋਬਿੰਦ ਸਿੰਘ ਜੀ ਨੇ ਭਾਰਤੀ ਲੋਕਾਂ ਦੇ ਕਰਤਵ 'ਤੇ ਤਸੱਲੀ ਪ੍ਰਗਟ ਕਰਦਿਆਂ ਕਹਿਆ :

ਜੁੱਧ ਜਿਤੇ ਇਨਹੀ ਕੇ ਪ੍ਰਸਾਦਿ, ਇਨਹੀ ਕੇ ਪ੍ਰਸਾਦਿ ਸੁ ਦਾਨ ਕਰੇ ॥
ਅਘ ਓਘ ਟਰੇ ਇਨਹੀ ਕੇ ਪ੍ਰਸਾਦਿ, ਇਨ ਹੀ ਕੀ ਕ੍ਰਿਪਾ ਫੁਨਿ ਧਾਮ ਭਰੇ ॥
ਇਨਹੀ ਕੇ ਪ੍ਰਸਾਦਿ ਸੁਬਿਦਿਆ ਲਈ, ਇਨਹੀ ਕੀ ਕ੍ਰਿਪਾ ਸਭ ਸਤ੍ਰ ਮਰੇ ॥
ਇਨਹੀ ਕੀ ਕ੍ਰਿਪਾ ਕੇ ਸਜੇ ਹਮ ਹੈਂ, ਨਹੀਂ ਮੋ ਸੇ ਗਰੀਬ ਕਰੋਰ ਪਰੇ ॥

(ਸਵੈਯਾ ਪਾਤਸ਼ਾਹੀ ੧੦, ਦਸਮ ਗ੍ਰੰਥ, ਪੰਨਾ ੭੧੬)

'ਇਨਹੀ' ਦਾ ਸੰਕੇਤ ਸਿੱਖਾਂ 'ਸਿੰਘਾਂ' ਅਤੇ ਭਾਰਤੀ ਜਨਤਾ ਵੱਲ ਹੈ। ਇਨ੍ਹਾਂ ਦੇ ਬਲ ਨਾਲ ਜੁੱਧ ਜਿੱਤੇ ਦਾਨ ਲਈ ਸੰਪਤੀ ਪੈਦਾ ਕੀਤੀ, ਪਾਪਾਂ ਦਾ ਨਾਸ ਹੋਇਆ, ਵਿਦਵਤਾ ਪ੍ਰਾਪਤ ਹੋਈ। ਇਨ੍ਹਾਂ ਦੀ ਕਿਰਪਾ ਕਰਕੇ ਹੀ ਮੈਂ ਗੁਰੂ ਹਾਂ, ਨਹੀਂ ਤਾਂ ਮੇਰੇ ਵਰਗੇ ਲੱਖਾਂ ਪਏ ਹਨ।

(੩)

ਗੁਰੂ ਗੋਬਿੰਦ ਸਿੰਘ ਜੀ ਨਾਨਕ-ਜੋਤਿ ਦੀ ਅੰਤਮ ਪਰ ਬੜੀ ਮਹਾਨ ਅਤੇ ਵਿਚਿਤਰ ਕੜੀ ਸਨ। ਇਹ ਗੱਲ ਆਪ ਨੇ ਆਪਣੀ ਜੀਵਨੀ 'ਬਚਿਤ੍ਰ ਨਾਟਕ' ਵਿਚ ਭਲੀ-ਭਾਂਤ ਸਪੱਸ਼ਟ ਕੀਤੀ ਹੈ :

ਨਾਨਕ ਅੰਗਦ ਕੋ ਬਪੁ ਧਰਾ ॥ ਧਰਮ ਪ੍ਰਚੁਰ ਇਹ ਜਗ ਮੋ ਕਰਾ ॥
ਅਮਰਦਾਸ ਪੁਨਿ ਨਾਮੁ ਕਹਾਯੋ ॥ ਜਨ ਦੀਪਕ ਤੇ ਦੀਪ ਜਗਾਯੋ ॥ ੭ ॥
ਜਬ ਬਰ ਦਾਨਿ ਸਮੈ ਵਹੁ ਆਵਾ ॥ ਰਾਮਦਾਸ ਤਬ ਗੁਰੂ ਕਹਾਵਾ ॥
ਤਿਹ ਬਰ ਦਾਨਿ ਪੁਰਾਤਨ ਦੀਆ ॥ ਅਮਰਦਾਸ ਸੁਰ ਪੁਰਿ ਮਗੁ ਲੀਆ ॥ ੮ ॥
ਸ੍ਰੀ ਨਾਨਕ ਅੰਗਦਿ ਕਰ ਮਾਨਾ ॥ ਅਮਰਦਾਸ ਅੰਗਦ ਪਹਿਚਾਨਾ ॥
ਅਮਰਦਾਸ ਰਾਮਦਾਸ ਕਹਾਯੋ ॥ ਸਾਧਨਿ ਲਖਾ ਮੂੜ ਨਹਿ ਪਾਯੋ ॥ ੯ ॥
ਭਿੰਨ ਭਿੰਨ ਸਭਹੂੰ ਕਰਿ ਜਾਨਾ ॥ ਏਕ ਰੂਪ ਕਿਨਹੂੰ ਪਹਿਚਾਨਾ ॥
ਜਿਨ ਜਾਨਾ ਤਿਨ ਹੀ ਸਿਧ ਪਾਈ ॥ ਬਿਨ ਸਮਝੇ ਸਿਧ ਹਾਥ ਨ ਆਈ ॥ ੧੦ ॥
ਰਾਮਦਾਸ ਹਰਿ ਸੋ ਮਿਲ ਗਏ ॥ ਗੁਰਤਾ ਦੇਤ ਅਰਜਨਹਿ ਭਏ ॥
ਜਬ ਅਰਜਨ ਪ੍ਰਭ ਲੋਕ ਸਿਧਾਏ ॥ ਹਰਿਗੋਬਿੰਦ ਤਿਹ ਠਾਂ ਠਹਰਾਏ ॥ ੧੧ ॥
ਹਰਿਗੋਬਿੰਦ ਪ੍ਰਭ ਲੋਕ ਸਿਧਾਰੇ ॥ ਹਰੀਰਾਇ ਤਿਹ ਠਾਂ ਬੈਠਾਰੇ ॥

ਹਰੀਕ੍ਰਿਸਨਿ ਤਿਨ ਕੇ ਸੁਤ ਵਏ ॥ ਤਿਨ ਤੇ ਤੇਗ ਬਹਾਦਰ ਭਏ ॥ ੧੨ ॥

(ਦਸਮ ਗ੍ਰੰਥ, ਪੰਨਾ ੫੪)

ਸ੍ਰੀ ਗੁਰੂ ਨਾਨਕ ਦੇਵ ਜੀ ਦੀ ਜੋਤਿ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਸਰੀਰ ਵਿਚ ਸਥਿਰ ਹੋਈ ਅਤੇ ਫਿਰ ਗੁਰੂ ਅਮਰਦਾਸ, ਗੁਰੂ ਰਾਮ ਦਾਸ ਤੋਂ ਗੁਰੂ ਤੇਗ ਬਹਾਦਰ ਜੀ ਤੀਕ ਚਲਦੀ ਗਈ ਪਰ ਇਸ ਭੇਦ ਨੂੰ ਸਾਧਨਾ ਵਾਲੇ ਲੋਕਾਂ ਨੇ ਸਮਝਿਆ, ਅਗਿਆਨੀਆਂ ਨੂੰ ਇਸ ਦਾ ਪਤਾ ਨਹੀਂ ਲੱਗਾ।

ਨਿਸ਼ਚੇ ਹੀ ਆਪ ਨੇ ਉਨ੍ਹਾਂ ਹੀ ਉਦੇਸ਼ਾਂ ਦੀ ਪੂਰਤੀ ਲਈ ਯਤਨ ਕੀਤਾ ਜੋ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਪ੍ਰਚਾਰੇ ਸਨ। ਆਪ ਨੇ 'ਬਚਿਤ੍ਰ ਨਾਟਕ' ਵਿਚ ਇਸ ਗੱਲ 'ਤੇ ਬਲ ਦਿੱਤਾ ਹੈ ਕਿ ਆਪ ਅਕਾਲ ਪੁਰਖ ਤੋਂ ਜੀਵ ਕਲਿਆਨ ਲਈ ਹੁਕਮ (ਆਇਸ) ਲੈ ਕੇ ਆਏ ਸਨ :

ਤਿਨ ਪ੍ਰਭ ਜਬ ਆਇਸ ਮੁਹਿ ਦੀਯਾ ॥
ਤਬ ਹਮ ਜਨਮ ਕਲੂ ਮਹਿ ਲੀਯਾ ॥ ੪ ॥ (ਅਧਿ : ੬, ਪੰਨਾ ੫੫)

ਅਕਾਲ ਪੁਰਖ ਨੇ ਆਪ ਨੂੰ ਸੁਤ (ਪੁੱਤਰ) ਕਰਕੇ ਨਿਵਾਜਿਆ ਅਤੇ 'ਪੰਥ' ਚਲਾਵਨ ਵਾਸਤੇ ਭੇਜਿਆ :

ਮੈ ਅਪਨਾ ਸੁਤ ਤੋਹਿ ਨਿਵਾਜਾ ॥ ਪੰਥ ਪ੍ਰਚੁਰ ਕਰਬੇ ਕਹੁ ਸਾਜਾ ॥ (ਦਸਮ ਗ੍ਰੰਥ, ਪੰਨਾ ੫੭)

ਦਸਮੇਸ਼ ਜੀ ਦਾ ਜਨਮ ਸੰਨ ੧੬੬੬ ਈ: ਵਿੱਚ ਪਟਨਾ ਸ਼ਹਿਰ ਵਿਖੇ ਹੋਇਆ, ਜਦੋਂ ਗੁਰੂ ਤੇਗ ਬਹਾਦਰ ਸਾਹਿਬ ਪਰਚਾਰ ਹਿਤ ਫਿਰਦੇ-ਫਿਰਾਂਦੇ ਪਟਨਾ ਪੁੱਜੇ। ਪਰਿਵਾਰ ਪਟਨਾ ਰਹਿਆ ਅਤੇ ਗੁਰੂ ਤੇਗ ਬਹਾਦਰ ਸਾਹਿਬ ਆਸਾਮ ਚਲੇ ਗਏ। ਗੁਰੂ ਤੇਗ ਬਹਾਦਰ ਸਾਹਿਬ ਆਸਾਮ ਵਿਚ ਸਨ ਜਦੋਂ ਦਸਮੇਸ਼ ਜੀ ਦਾ ਜਨਮ ਹੋਇਆ। ਆਪ ਨੇ 'ਬਚਿਤ੍ਰ ਨਾਟਕ' ਵਿਚ ਇਹ ਸੰਕੇਤ ਦਿੱਤਾ ਹੈ :

ਮੁਰ ਪਿਤ ਪੂਰਬ ਕੀਯਸਿ ਪਯਾਨਾ ॥ ਭਾਂਤਿ ਭਾਂਤਿ ਕੇ ਤੀਰਥਿ ਨਾਨਾ ॥
ਜਬ ਹੀ ਜਾਤ ਤ੍ਰਿਬੇਣੀ ਭਏ ॥ ਪੁੰਨ ਦਾਨ ਦਿਨ ਕਰਤ ਬਿਤਏ ॥ ੧ ॥
ਤਹੀ ਪ੍ਰਕਾਸ ਹਮਾਰਾ ਭਯੋ ॥ ਪਟਨਾ ਸਹਰ ਬਿਖੈ ਭਵ ਲਯੋ ॥

(ਅਧਿ : ੭, ਦਸਮ ਗ੍ਰੰਥ, ਪੰਨਾ ੫੯)

'ਪ੍ਰਕਾਸ਼' ਉਹ ਸਮਾਂ ਹੈ ਜਦੋਂ ਮਹਾਨ ਆਤਮਾ ਮਾਤ ਗਰਭ ਵਿਚ ਸਥਿਤ ਹੁੰਦੀ ਹੈ ਅਤੇ 'ਭਵ' ਉਸ ਦਾ ਜਨਮ ਧਾਰਦਾ ਹੈ।

ਆਤਮ-ਕਥਾ ਵਿਚ ਹੀ ਗੁਰੂ ਗੋਬਿੰਦ ਸਿੰਘ ਜੀ ਨੇ ਭਲੀ-ਭਾਂਤ ਆਪਣੇ ਜੀਵਨ ਦਾ ਪ੍ਰਯੋਜਨ ਸਪੱਸ਼ਟ ਕੀਤਾ ਹੈ। ਆਪ ਨੂੰ ਅਕਾਲ ਪੁਰਖ ਨੇ ਧਰਮ ਦੀ ਰੱਖਿਆ ਲਈ ਭੇਜਿਆ ਸੀ :

ਹਮ ਇਹ ਕਾਜ ਜਗਤ ਮੋ ਆਏ ॥ ਧਰਮ ਹੇਤ ਗੁਰਦੇਵ ਪਠਾਏ ॥
ਜਹਾਂ ਤਹਾਂ ਤੁਮ ਧਰਮ ਬਿਥਾਰੋ ॥ ਦੁਸਟ ਦੋਖੀਯਨਿ ਪਕਰਿ ਪਛਾਰੋ ॥ ੪੨ ॥
ਯਾ ਹੀ ਕਾਜ ਧਰਾ ਹਮ ਜਨਮੰ ॥ ਸਮਝ ਲੇਹੁ ਸਾਧੂ ਸਭ ਮਨ ਮੰ ॥
ਧਰਮ ਚਲਾਵਨ ਸੰਤ ਉਬਰਾਨ ॥ ਦੁਸਟ ਸਭਨ ਕੋ ਮੂਲ ਉਪਾਰਨਿ ॥ ੪੩ ॥

(ਅਧਿ: ੬ ਦਸਮ ਗ੍ਰੰਥ, ਪੰਨਾ ੫੭)

ਧਰਮ ਚਲਾਣਾ ਹੈ, ਧਰਮ ਵਿਰੋਧੀ ਦੁਸ਼ਟਾਂ ਨੂੰ ਮਾਰਨਾ ਹੈ, ਚੰਗਿਆਈ ਨੂੰ ਉਭਾਰਨਾ ਹੈ। ਕਰਮ ਧਰਮ 'ਤੇ ਬਲ ਦੇਣਾ ਹੈ, ਕੇਵਲ ਫਲਸਫਈ ਧਰਮ 'ਤੇ ਨਹੀਂ ਅਤੇ (੧) ਫੋਕਟ ਧਰਮ, (੨) ਡਿੰਭ ਵਿੰਭ, (੩) ਭੇਖ,

(੪) ਸਵਾਂਗ ਅਤੇ (੫) ਕਬੁਧਿ ਕਰਮ ਤੋਂ ਲੋਕਾਂ ਨੂੰ ਵਰਜਣਾ ਹੈ :

ਪਖਾਣ ਪੂਜ ਹੋਂ ਨਹੀ ॥ ਨ ਭੇਖ ਭੀਜ ਹੋਂ ਕਹੀ ॥
ਅਨੰਤ ਨਾਮੁ ਗਾਇ ਹੋਂ ॥ ਪਰਮ ਪੁਰਖ ਪਾਇ ਹੋ ॥ ੩੫ ॥
ਜਟਾ ਨ ਸੀਸ ਧਾਰਿ ਹੋ ॥ ਨ ਮੁੰਦ੍ਰਕਾ ਸੁਧਾਰਿ ਹੋ ॥
ਨ ਕਾਨ ਕਾਹੂ ਕੀ ਧਰੋ ॥ ਕਹਿਯੋ ਪ੍ਰਭੁ ਸੁ ਮੈ ਕਰੋ ॥ ੩੬ ॥
ਭਜੋ ਸੁ ਏਕੁ ਨਾਮਯੰ ॥ ਜੁ ਕਾਮ ਸਰਬ ਠਾਮਯੰ ॥
ਨ ਜਾਪ ਆਨ ਕੋ ਜਪੋ ॥ ਨ ਅਉਰੁ ਥਾਪਨਾ ਥਪੋ ॥ ੩੭ ॥
ਬਿਅੰਤ ਨਾਮੁ ਧਿਆਇ ਹੋ ॥ ਪਰਮ ਜੋਤਿ ਪਾਇ ਹੋ ॥
ਨ ਧਿਆਨ ਆਨ ਕੋ ਧਰੋਂ ॥ ਨ ਨਾਮ ਆਨ ਉਚਰੋਂ ॥ ੩੮ ॥ (ਅਧਿ: ੬, ਪੰਨਾ ੫੭)

ਫਿਰ ਗੁਰੂ ਗੋਬਿੰਦ ਸਿੰਘ ਜੀ ਨੇ ਧਰਮ ਦੀ ਵਿਆਖਿਆ ਇਹ ਕੀਤੀ ਹੈ :

(੧) ਧਰਮ ਤੇ ਜੀਵਨ-ਜਾਚ ਹੈ; ਕਿਸੇ ਵਿਅਕਤੀ ਦੀ ਪੂਜਾ ਨਹੀਂ ਹੈ । ਧਰਮ ਤੇ ਕਾਲ, ਰਹਿਤ, ਸਥਾਨ ਰਹਿਤ ਅਸੂਲਾਂ ਦੀ ਪੂਜਾ ਹੈ । ਧਰਮ ਪ੍ਰਭੂ ਹਜ਼ੂਰੀ ਵਿਚ ਜੀਣਾ ਹੈ ।

(੨) ਧਰਮ, ਸੰਪਰਦਾਇਕਤਾ ਤੇ ਫਿਰਕੇ ਨਹੀਂ ਪੈਦਾ ਕਰਦਾ; ਧਰਮ ਦੇ ਸਾਰੇ ਸੰਸਾਰ ਲਈ ਸਾਂਝੇ ਅਸੂਲ ਹਨ :

ਪਰਮ ਪੁਰਖ ਕਿਨਹੂੰ ਨਹ ਪਾਯੋ ॥ ਬੈਰ ਬਾਦ ਹੰਕਾਰ ਬਢਾਯੋ ॥
ਪੇਡ ਪਾਤ ਆਪਨ ਤੇ ਜਲੈ ॥ ਪ੍ਰਭ ਕੈ ਪੰਥ ਨ ਕੋਊ ਚਲੈ ॥ ੧੫ ॥

(ਅਧਿ:੬, ਦਸਮ ਗ੍ਰੰਥ, ਪੰਨਾ ੫੫)

(੩) ਦਸਮੇਸ਼ ਨੇ ਪ੍ਰਭੂ ਧਰਮ ਸਮਝਾਇਆ, ਆਪਣਾ ਨਾਮ ਨਹੀਂ ਜਪਾਇਆ । ਮੇਰਾ ਕਿਸੇ ਧਰਮ ਨਾਲ ਵਿਰੋਧ ਨਹੀਂ, ਕਿਸੇ ਫਿਰਕੇ ਨਾਲ ਵਿਰੋਧ ਨਹੀਂ, ਅਸੂਲ ਦੀ ਪਹਿਚਾਣ ਕਰਾਣੀ ਹੈ :

ਜਿਮ ਤਿਨ ਕਹੀ ਇਨੈ ਤਿਮ ਕਹਿਹੋਂ ॥ ਅਉਰ ਕਿਸੂ ਤੇ ਬੈਰ ਨ ਗਹਿਹੋਂ ॥ ੩੧ ॥
ਜੋ ਹਮ ਕੋ ਪਰਮੇਸਰ ਉਚਰਿਹੈ ॥ ਤੇ ਸਭ ਨਰਕਿ ਕੁੰਡ ਮਹਿ ਪਰਿਹੈ ॥
ਮੋ ਕੋ ਦਾਸੁ ਤਵਨ ਕਾ ਜਾਨੋ ॥ ਯਾ ਮੈ ਭੇਦੁ ਨ ਰੰਚ ਪਛਾਨੋ ॥ ੩੨ ॥
ਮੈ ਹੋ ਪਰਮ ਪੁਰਖ ਕੋ ਦਾਸਾ ॥ ਦੇਖਨਿ ਆਯੋ ਜਗਤ ਤਮਾਸਾ ॥
ਜੋ ਪ੍ਰਭ ਜਗਤਿ ਕਹਾ ਸੋ ਕਹਿਹੋਂ ॥ ਮ੍ਰਿਤ ਲੋਗ ਤੇ ਮੋਨਿ ਨ ਰਹਿਹੋਂ ॥ ੩੩ ॥

(ਉਹੀ ਪੰਨਾ ੫੭)

(੪) 'ਪਰਮ ਪੁਰਖ' ਨੂੰ ਪਹਿਚਾਨਣਾ ਹੀ ਪਰਮ ਧਰਮ ਹੈ । 'ਪਰਮ ਪੁਰਖ' ਪ੍ਰਕਾਸ਼ ਹੈ 'ਜਾਗਤ ਜੋਤਿ' ਦਾ ਪ੍ਰਕਾਸ਼ । 'ਧਰਮ' 'ਪ੍ਰਕਾਸ਼' ਵਿਚ ਜੀਣਾ ਹੈ, ਧਰਮ ਗਿਆਨ ਵਿਚ ਜੀਣਾ ਹੈ । ਪ੍ਰਕਾਸ਼ ਵਾਲੇ ਨਿਯਮਾਂ ਅਤੇ ਅਸੂਲਾਂ ਅੰਦਰ ਜੀਣਾ ਹੈ । ਇਹੋ 'ਜਾਗਤ ਜੋਤਿ' ਦਾ ਜਪਣਾ ਹੈ । ਦਸਮੇਸ਼ ਦਾ ਉਦੇਸ਼ ਹੈ :

ਜਾਗਤ ਜੋਤ ਜਪੈ ਨਿਸ ਬਾਸੁਰ, ਏਕ ਬਿਨਾ ਮਨ ਨੈਕ ਨ ਆਨੈ ॥

ਪੂਰਨ ਪ੍ਰੇਮ ਪ੍ਰਤੀਤ ਸਜੈ, ਬ੍ਰਤ ਗੋਰ ਮੜ੍ਹੀ ਮਟ ਭੂਲ ਨ ਮਾਨੈ ॥
ਤੀਰਥ ਦਾਨ ਦਇਆ ਤਪ ਸੰਜਮ, ਏਕ ਬਿਨਾ ਨਹ ਏਕ ਪਛਾਨੈ ॥
ਪੂਰਨ ਜੋਤ ਜਗੈ ਘਟ ਮੈ, ਤਬ ਖਾਲਸ ਤਾਹਿ ਨਖਾਲਸ ਜਾਨੈ ॥ ੧ ॥

(ਦਸਮ ਗ੍ਰੰਥ, ਪੰਨਾ ੭੧੨)

ਇਸ ਜਾਗਤ-ਜੋਤਿ ਦਾ ਪ੍ਰਕਾਸ਼ 'ਜਪੁ-ਜਾਪੁ' ਵਿਚ ਹੈ ਜੋ 'ਆਦਿ' ਤੇ 'ਦਸਮ' ਗ੍ਰੰਥਾਂ ਦੇ ਪ੍ਰਤੀਨਿਧ ਹਨ।

(੪)

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸੰਸਾਰਕ ਜੀਵਨ ਨੂੰ ਪੰਜ ਭਾਗਾਂ ਵਿਚ ਵੰਡਿਆ ਜਾ ਸਕਦਾ ਹੈ :

(੧) ਪਟਨਾ ਸਾਹਿਬ ਵਿਚ ਬਾਲਪਨ ਦਾ ਜੀਵਨ (੧੬੬੬-੧੬੭੨)

(੨) ਅਨੰਦਪੁਰ ਵਿਚ ਬਚਪਨ, ਵਿਦਿਆ ਪ੍ਰਾਪਤੀ ਦਾ ਜੀਵਨ (੧੬੭੨-੧੬੭੫)

(੩) ਗੁਰ-ਗੱਦੀ 'ਤੇ ਬਿਰਾਜਮਾਨ ਹੋ ਕੇ ਪਾਂਵਟਾ ਵਾਸ ਅਤੇ ਭੰਗਾਣੀ ਜੁੱਧ ਤੀਕ ਦਾ ਜੀਵਨ (੧੬੭੫-੧੬੮੭)।

(੪) ਅਨੰਦਪੁਰ ਵਾਸ, ਪੰਥ ਸਾਜਣਾ ਅਤੇ ਜੁੱਧ (੧੬੮੭-੧੭੦੪)।

(੫) ਜੀਵਨ ਦੇ ਅੰਤਲੇ ਸਾਲ ਅਤੇ ਨੰਦੇੜ ਵਿਖੇ ਜੋਤੀ-ਜੋਤਿ ਸਮਾਣਾ (੧੭੦੪-੧੭੦੮)।

'ਬਚਿਤ੍ਰ ਨਾਟਕ' ਵਿਚ ਗੁਰੂ ਜੀ ਨੇ ਆਪਣੇ ਜੀਵਨ ਦੇ ਪਹਿਲੇ ਭਾਗ ਬਾਰੇ ਕੋਈ ਸੰਕੇਤ ਨਹੀਂ ਕੀਤਾ ਪਰ ਰਵਾਇਤਾਂ ਬਾਰੇ ਇਸ ਭਾਗ ਦੇ ਅਦਭੁਤ ਚਮਤਕਾਰ ਸਾਡੇ ਤੀਕ ਪੁੱਜੇ ਹਨ। ਦੂਜੇ ਤੇ ਤੀਜੇ ਭਾਗ ਬਾਰੇ ਬਚਿਤ੍ਰ ਨਾਟਕ ਵਿਚ ਬਹੁਤ ਕੁਝ ਦੱਸਿਆ ਹੋਇਆ ਹੈ। ਚੌਥੇ ਭਾਗ ਬਾਰੇ ਕੁਝ ਹਾਲ 'ਬਚਿਤ੍ਰ ਨਾਟਕ' ਵਿਚ ਦੱਸੇ ਹਨ; ਪੰਜਵੇਂ ਬਾਰੇ ਨਿਪਟ ਕੁਝ ਨਹੀਂ ਦੱਸਿਆ ਜਾ ਸਕਿਆ ਕਿਉਂਕਿ 'ਬਚਿਤ੍ਰ ਨਾਟਕ' ਦੀ ਰਚਨਾ ਪਹਿਲਾਂ ਹੀ ਸਮਾਪਤ ਹੋ ਚੁੱਕੀ ਸੀ।

ਜਨਮ ਤੋਂ ਪਹਿਲਾਂ ਦੇ ਹਾਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇਸ ਤਰ੍ਹਾਂ ਅੰਕਤ ਕੀਤੇ ਹਨ :

ਅਬ ਮੈ ਅਪਨੀ ਕਥਾ ਬਖਾਨੋ ॥ ਤਪ ਸਾਧਤ ਜਿਹ ਬਿਧਿ ਮੋਹਿ ਆਨੋ ॥
ਹੇਮਕੁੰਟ ਪਰਬਤ ਹੈ ਜਹਾਂ ॥ ਸਪਤਸ੍ਰਿੰਗ ਸੋਭਿਤ ਹੈ ਤਹਾਂ ॥ ੧ ॥
ਸਪਤਸ੍ਰਿੰਗ ਤਿਹ ਨਾਮੁ ਕਹਾਵਾ ॥ ਪੰਡੁ ਰਾਜ ਜਹ ਜੋਗੁ ਕਮਾਵਾ ॥
ਤਹ ਹਮ ਅਧਿਕ ਤਪੱਸਿਆ ਸਾਧੀ ॥ ਮਹਾਂਕਾਲ ਕਾਲਕਾ ਅਰਾਧੀ ॥ ੨ ॥
ਇਹ ਬਿਧਿ ਕਰਤ ਤਪੱਸਿਆ ਭਯੋ ॥ ਦ੍ਵੈ ਤੇ ਏਕ ਰੂਪ ਹ੍ਵੈ ਗਯੋ ॥

(ਬਚਿਤ੍ਰ ਨਾਟਕ, ਅਧਿ:੬, ਦਸਮ ਗ੍ਰੰਥ, ਪੰਨਾ ੫੪–੫੫)

'ਦ੍ਵੈ ਤੇ ਏਕ ਰੂਪ' ਹੋ ਚੁੱਕੇ ਤਪੱਸਵੀ ਦਾ ਮਨ ਸੰਸਾਰ 'ਤੇ ਆਉਣ ਦਾ ਨਹੀਂ ਸੀ– 'ਚਿਤ ਨ ਭਯੋ ਹਮਰੋ ਆਵਨ ਕਹ, ਚੁਭੀ ਰਹੀ ਸ੍ਰੁਤਿ ਪ੍ਰਭੁ ਚਰਨਨ ਮਹਿ'— ਪਰ ਅਕਾਲ ਪੁਰਖ ਨੇ ਆਪ ਨੂੰ ਸਮਝਾ ਬੁਝਾ ਕੇ 'ਇਹ ਲੋਕ ਪਠਾਯੋ'। ਪ੍ਰਭੂ ਨਾਲ ਇਕ ਹੋਈ ਹੋਈ ਜੋਤਿ 'ਪਟਨਾ ਸ਼ਹਿਰ' ਵਿਖੇ ਪ੍ਰਗਟ ਹੋਈ। ਭੀਖਣ ਸ਼ਾਹ

ਪੀਰ ਨੇ ਜੋਤਿ ਦਾ ਪ੍ਰਕਾਸ਼ ਦੇਖਿਆ ਅਤੇ ਆਪਣੇ ਪਿੰਡ 'ਡਸਕਾ ਮੀਰਾਂ ਘੁੜਾਮ' ਤੋਂ ਸਜਦਾ ਕੀਤਾ ਅਤੇ ਦਰਸ਼ਨ ਲਈ ਪਟਨਾ ਸਾਹਿਬ ਹਾਜ਼ਰ ਹੋਇਆ। ਰਹੱਸਮਈ ਢੰਗ ਨਾਲ ਪੀਰ ਜੀ ਨੇ ਬਾਲਕ ਸਰੂਪ ਜੋਤਿ ਤੋਂ ਪ੍ਰਸ਼ਨ ਪੁੱਛਿਆ, ਕਿ ਆਪ ਕਿਸ ਧਰਮ ਦੀ ਰੱਖਿਆ ਕਰੋਗੇ ? ਅਤੇ ਜੋਤਿ ਨੇ ਰਹੱਸ ਵਿਚ ਹੀ ਉੱਤਰ ਦਿੱਤਾ, ਕਿ ਤੀਜੇ ਪੰਥ ਦੁਆਰਾ ਦੀਨ ਇਸਲਾਮ ਅਤੇ ਤਿਲਕ-ਜੰਞੂ ਦੋਹਾਂ ਦੀ। ਇਹੋ ਹੀ ਦਸਮੇਸ਼ ਦਾ ਸਦਾ ਕਰਤੱਵ ਰਹਿਆ— ਇਹੋ ਮਿਸ਼ਨ ਸੀ।

ਰਵਾਇਤ ਸਾਖੀ ਹੈ ਕਿ ਪਟਨਾ ਸਾਹਿਬ ਦੇ ਗੋਬਿੰਦ ਘਾਟ ਤੋਂ ਗੰਗਾ ਵਿਚ ਦੋਵੇਂ ਕੰਗਨ ਸੁੱਟ ਕੇ ਇਸ ਰੱਬੀ-ਜੋਤਿ ਨੇ ਆਪਣੇ ਬਲ ਦਾ ਚਮਤਕਾਰ ਦੱਸਿਆ ਕਿ ਕਿਵੇਂ ਮਾਇਆ ਆਪ ਦੀ ਦਾਸੀ ਹੈ— ਗੰਗਾ ਵਿਚ ਕੰਗਨਾਂ ਦਾ ਢੇਰ ਲੱਗਾ ਹੋਇਆ ਸੀ, ਜਿਵੇਂ ਹੀਰਾ ਘਾਟ (ਨੰਦੇੜ) ਤੇ ਗੋਦਾਵਰੀ ਵਿਚ ਆਪ ਨੇ ਹੀਰਿਆਂ ਦਾ ਢੇਰ ਦਿਖਾਇਆ। 'ਮੈਣੀ ਸੰਗਤ' ਗੁਰਦੁਆਰਾ ਆਪ ਦੇ ਬਾਲਪਨ ਦੇ ਚੋਜਾਂ ਦਾ ਇਕ ਹੋਰ ਨਿਸ਼ਾਨ ਹੈ। ਪ੍ਰੇਮ-ਵੱਸ ਹੋ ਕੇ ਆਪ ਰਾਜੇ-ਰਾਣੀ ਦੀ ਗੋਦ ਵਿਚ ਜਾ ਬਿਰਾਜਦੇ ਰਹੇ। ਪਟਨੇ ਵਿਚ ਆਪ ਨੇ ਬੱਚਿਆਂ ਦੀਆਂ ਫ਼ੌਜਾਂ ਬਣਾ ਕੇ ਜੁੱਧ ਕਰਾਏ; ਨਵਾਬ ਨੂੰ ਸਲਾਮ ਕਰਨ ਦੀ ਥਾਂ ਸਾਂਗਾਂ ਲਾਈਆਂ, ਤੀਰ-ਅੰਦਾਜ਼ੀ ਦੀ ਮਸ਼ਕ ਪਾਣੀ ਦੇ ਘੜਿਆਂ 'ਤੇ ਕੀਤੀ। ਸਾਰਾ ਸ਼ਹਿਰ ਅਨੋਖੇ ਬਾਲਕ ਦੀ ਤਾਬਿਆ ਰਹਿਆ ਹੈ।

ਛੇ ਸਾਲ ਗੁਰੂ ਪਰਿਵਾਰ ਪਟਨੇ ਹੀ ਰਹਿਆ। ਗੁਰੂ ਗੋਬਿੰਦ ਸਿੰਘ ਜੀ ਨੇ ਛੇ ਸਾਲ ਉਸ ਥਾਂ ਗੁਜ਼ਾਰੇ ਜਿਥੇ ਗੁਰੂ ਨਾਨਕ ਸਾਹਿਬ ਨੇ ਸਾਲਸ ਰਾਏ ਜੌਹਰੀ ਨੂੰ ਮੰਜੀ ਬਖਸ਼ੀ ਸੀ ਅਤੇ ਉਸ ਨੇ ਆਪਣੀ ਹਵੇਲੀ ਨੂੰ 'ਸੰਗਤ' (ਗੁਰਦੁਆਰੇ) ਵਿਚ ਬਦਲ ਦਿੱਤਾ ਸੀ। ਜਿਥੇ ਹੁਣ ਤਖ਼ਤ ਸ੍ਰੀ ਹਰਿਮੰਦਰ ਸਾਹਿਬ ਹੈ।

ਛੇ ਸਾਲ ਦੀ ਅਵਸਥਾ ਵਿਚ ਆਪ, ਪਿਤਾ ਗੁਰੂ ਜੀ ਦੇ ਹੁਕਮ ਅਨੁਸਾਰ, ਮਾਤਾ ਜੀ ਸਹਿਤ, ਅਨੰਦਪੁਰ ਆ ਗਏ। ਇਥੇ ਆਪ ਦੀ ਵਿੱਦਿਆ ਸਿੱਖਿਆ ਦਾ ਪ੍ਰਬੰਧ ਕੀਤਾ ਗਇਆ, ਜਿਸ ਬਾਰੇ ਆਪ ਨੇ ਲਿਖਿਆ ਹੈ :

ਮੱਦ੍ਰ ਦੇਸ ਹਮ ਕੋ ਲੇ ਆਏ ॥ ਭਾਂਤਿ ਭਾਂਤਿ ਦਾਈਅਨ ਦੁਲਰਾਏ ॥
ਕੀਨੀ ਅਨਿਕ ਭਾਂਤਿ ਤਨ ਰੱਛਾ ॥ ਦੀਨੀ ਭਾਂਤਿ ਭਾਂਤਿ ਕੀ ਸਿੱਛਾ ॥

(ਦਸਮ ਗ੍ਰੰਥ, ਪੰਨਾ ੫੯)

'ਮੱਦ੍ਰ ਦੇਸ' ਪੰਜਾਬ ਨੂੰ ਕਹਿੰਦੇ ਹਨ। ਇਥੇ ਭਾਂਤ-ਭਾਂਤ ਦੀ ਸਿੱਖਿਆ ਆਪ ਨੂੰ ਦਿੱਤੀ ਗਈ। ਆਪ ਦੀ ਬਾਣੀ ਅਤੇ ਆਪ ਦੀ ਰਚਨਾ ਵਿਚੋਂ ਸੰਸਕ੍ਰਿਤ, ਬ੍ਰਿਜ, ਫ਼ਾਰਸੀ, ਅਰਬੀ ਦਾ ਗਿਆਨ ਸੁਤੇ-ਸਿੱਧ ਪ੍ਰਗਟ ਹੁੰਦਾ ਹੈ।

ਪਰ ਪਿਤਾ-ਗੁਰੂ ਜੀ ਨੇ ਦੋ ਸਿੱਖਿਆ ਆਪ ਨੂੰ ਐਸੀਆਂ ਦਿੱਤੀਆਂ, ਜਿਨ੍ਹਾਂ ਨੇ ਅੱਗੋਂ ਖਾਲਸਾ ਉਦੇਸ਼ਾਂ ਦੀ ਨੁਹਾਰ ਘੜੀ। ਇਕ ਇਹ ਹੈ :

ਸੁਧਿ ਜਬ ਤੇ ਹਮ ਧਰੀ ਬਚਨ ਗੁਰ ਦਏ ਹਮਾਰੇ ॥
ਪੂਤ ਇਹੈ ਪ੍ਰਨ ਤੋਹਿ ਪ੍ਰਾਨ ਜਬ ਲਗ ਘਟ ਥਾਰੇ ॥
ਨਿਜ ਨਾਰੀ ਕੇ ਸਾਥ ਨੇਹੁ ਤੁਮ ਨਿਤ ਬਢੈਯਹੁ ॥

ਪਰ ਨਾਰੀ ਕੀ ਸੇਜ ਭੂਲਿ ਸੁਪਨੇ ਹੂੰ ਨ ਜੈਯਹੁ ॥ ੫੧ ॥

(ਚਰਿਤ੍ਰੋਪਾਖਯਾਨ, ਦਸਮ ਗ੍ਰੰਥ, ਪੰਨਾ ੮੪੨)

ਇਸ ਵਿਚੋਂ ਖਾਲਸਾ ਜੁੱਧਾਂ ਦੀ ਨੀਤੀ ਨੇ ਜਨਮ ਲਇਆ ਕਿ 'ਪੰਥ' ਨੇ ਉਚੇਰੇ ਜਾਣਾ ਹੈ ਅਤੇ ਜੰਗ ਵਿਚ ਵੀ ਪਰ-ਇਸਤ੍ਰੀ ਅਤੇ ਪਰ-ਧਨ 'ਤੇ ਨਜ਼ਰ ਨਹੀਂ ਜਾਣੀ। ਇਹ ਅਸੂਲ ਸਿੱਖ ਰਹਿਤ ਦਾ ਮੁੱਖ ਚਿੰਨ੍ਹ ਬਣਿਆ।

ਦੂਜੀ ਸਿੱਖਿਆ ਪਿਤਾ-ਗੁਰੂ ਨੇ ਤਿਲਕ-ਜੰਞੂ ਲਈ ਆਪਣਾ ਬਲੀਦਾਨ ਦੇ ਕੇ ਪੁੱਤਰ ਨੂੰ ਦਿੱਤੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਮਨ 'ਤੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੇ ਬਲੀਦਾਨ ਦਾ ਜੋ ਡੂੰਘਾ ਪ੍ਰਭਾਵ ਸਦਾ ਰਹਿਆ ਹੈ, ਉਸ ਦਾ ਪਤਾ ਆਪ ਦੇ ਇਹਨਾਂ ਬਚਨਾਂ ਵਿਚੋਂ ਹੀ ਲੱਗ ਰਹਿਆ ਹੈ :

ਤਿਲਕ ਜੰਞੂ ਰਾਖਾ ਪ੍ਰਭ ਤਾ ਕਾ ॥ ਕੀਨੋ ਬਡੋ ਕਲੂ ਮਹਿ ਸਾਕਾ ॥
ਸਾਧਨਿ ਹੇਤਿ ਇਤੀ ਜਿਨਿ ਕਰੀ ॥ ਸੀਸੁ ਦੀਆ ਪਰੁ ਸੀ ਨ ਉਚਰੀ ॥ ੧੩ ॥
ਧਰਮ ਹੇਤ ਸਾਕਾ ਜਿਨਿ ਕੀਆ ॥ ਸੀਸ ਦੀਆ ਪਰੁ ਸਿਰਰੁ ਨ ਦੀਆ ॥
ਨਾਟਕ ਚੇਟਕ ਕੀਏ ਕੁਕਾਜਾ ॥ ਪ੍ਰਭ ਲੋਗਨ ਕਹ ਆਵਤ ਲਾਜਾ ॥ ੧੪ ॥

ਦੋਹਰਾ—ਠੀਕਰਿ ਫੋਰਿ ਦਿਲੀਸਿ ਸਿਰਿ, ਪ੍ਰਭ ਪੁਰ ਕੀਯਾ ਪਯਾਨ ॥
ਤੇਗ ਬਹਾਦਰ ਸੀ ਕ੍ਰਿਆ ਕਰੀ ਨ ਕਿਨਹੂੰ ਆਨ ॥ ੧੫ ॥
ਤੇਗ ਬਹਾਦਰ ਕੇ ਚਲਤ ਭਯੋ ਜਗਤ ਕੋ ਸੋਕ ॥
ਹੈ ਹੈ ਹੈ ਸਭ ਜਗ ਭਯੋ ਜੈ ਜੈ ਜੈ ਸੁਰ ਲੋਕ ॥ ੧੬ ॥

(ਅਧਿ: ੫, ਦਸਮ ਗ੍ਰੰਥ, ਪੰਨਾ ੫੪)

ਇਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਆਪਣੇ ਬਚਨ ਹਨ। ਸ੍ਰੀ ਗੁਰੂ ਅਰਜਨ ਸਾਹਿਬ ਭੀ ਸ਼ਹੀਦ ਹੋਏ ਸਨ ਪਰ ਆਪ ਨੇ ਇਹ ਮਹਾਨਤਾ ਉਥੇ ਨਹੀਂ ਦਿੱਤੀ। ਸ੍ਰੀ ਗੁਰੂ ਗੋਬਿੰਦ ਜੀ ਦੇ ਇਹ ਬਚਨ ਪੰਜ ਅੰਗ ਰੱਖਦੇ ਹਨ : (੧) ਸ੍ਰੀ ਤੇਗ ਬਹਾਦਰ ਜੀ ਦੀ ਸ਼ਹਾਦਤ ਵਰਗੀ ਘਟਨਾ ਹੋਰ ਨਹੀਂ ਹੋਈ—'ਤੇਗ ਬਹਾਦਰ ਸੀ ਕ੍ਰਿਆ ਕਰੀ ਨਾ ਕਿਨਹੂੰ ਆਨ' (੨) ਇਹ ਕ੍ਰਿਆ ਨਾਟਕ ਚੇਟਕ ਨਹੀਂ ਸੀ ਕਿਉਂਕਿ 'ਨਾਟਕ ਚੇਟਕ ਕੀਏ ਕੁਕਾਜਾ ॥ ਪ੍ਰਭ ਲੋਗਨ ਕਹ ਆਵਤ ਲਾਜਾ', ਇਹ ਤੇ ਮਹਾਨ ਪ੍ਰਤੱਖ ਇਤਿਹਾਸਕ ਘਟਨਾ ਸੀ, ਜਿਸ ਦਾ ਫਲਸਰੂਪ ਇਨਕਲਾਬ ਸੀ। (੩) ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਜੋ ਸਾਕਾ ਵਰਤਾਇਆ ਉਹ ਭਾਰਤੀ 'ਧਰਮ ਹੇਤ' ਸੀ ਅਤੇ ਸੰਸਾਰ ਦੇ 'ਸਾਧਨਿ ਹੇਤ' ਸੀ। 'ਧਰਮ ਹੇਤ ਸਾਕਾ ਜਿਨਿ ਕਿਆ ਅਤੇ ਸਾਧਨਿ ਹੇਤਿ ਇਤੀ ਜਿਨਿ ਕਰੀ।' ਇਹ ਭਾਰਤੀ ਧਰਮ, ਸਵੈ-ਰੱਖਿਆ ਤੇ ਮਾਣ ਦੀ ਰੱਖਿਆ ਲਈ ਦਿੱਤੀ ਗਈ ਸ਼ਹਾਦਤ ਸੀ। (੪) ਇਹ ਸਾਕਾ ਅਕਾਲ ਪੁਰਖ ਦੀ ਆਪਣੀ ਸਕੀਮ ਵਿਉਂਤ ਅਨੁਸਾਰ ਹੋਇਆ, ਜਿਸ ਦੁਆਰਾ ਉਸ ਨੇ 'ਤਿਲਕ ਜੰਞੂ ਰਾਖਾ ਪ੍ਰਭ ਤਾ ਕਾ' ਨੇ ਹਿੰਦੂ ਧਰਮ ਦੀ ਰੱਖਿਆ ਕੀਤੀ। (੫) ਇਸ ਸਾਕੇ ਨੇ ਸਾਰੇ ਭਾਰਤ ਵਰਸ਼ ਨੂੰ ਮੁਗ਼ਲ ਸਾਮਰਾਜ ਦੇ ਵਿਰੁੱਧ ਕੰਬਾ ਦਿੱਤਾ ਅਤੇ ਉਨ੍ਹਾਂ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਅਗਵਾਈ ਹੇਠ ਬਦੇਸ਼ੀ ਗੁਲਾਮੀ ਤੋਂ ਸੁਤੰਤਰ ਹੋਣ ਦੀ ਪ੍ਰੇਰਨਾ ਦਿੱਤੀ।

ਇਹ ਸ਼ਹਾਦਤ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਮਹਾਨ ਇਸੇ ਲਈ ਕਹੀ ਹੈ ਕਿ ਆਪ ਨੇ ਖਾਲਸੇ ਨੂੰ

ਜੋ ਉਦੇਸ਼ ਦਿੱਤਾ ਉਸ ਦਾ ਸਾਖਿਆਤ ਰੂਪ ਅਤੇ ਉਸ ਰੂਪ ਦਾ ਸਿਖਰ ਇਹੋ ਸ਼ਹਾਦਤ ਸੀ। ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸੇ ਸਾਹਮਣੇ ਸ੍ਰੀ ਗੁਰੂ ਤੇਗ ਬਹਾਦਰ ਜੀ ਵਾਲਾ ਉਦੇਸ਼ ਰੱਖਿਆ ਕਿ ਆਪਣੇ ਧਰਮ, ਦੇਸ਼, ਸਭਿਆਚਾਰ ਲਈ ਅਨੇਕ ਸ਼ਹੀਦ ਹੋਏ ਹਨ ਅਤੇ ਹੋਣਗੇ ਪਰ ਖਾਲਸਾ ਉਹਨਾਂ ਧਰਮਾਂ, ਦੇਸ਼ਾਂ, ਸਭਿਆਚਾਰਾਂ, ਵਿਚਾਰਾਂ ਲਈ ਵੀ ਸ਼ਹੀਦ ਹੋਵੇਗਾ, ਜਿਨ੍ਹਾਂ ਦੀ ਆਜ਼ਾਦੀ ਖਤਰੇ ਵਿਚ ਪਵੇਗੀ, ਜਿਨ੍ਹਾਂ ਨਾਲ ਧੱਕਾ ਹੋਵੇਗਾ। ਇਹ ਖਾਲਸੇ ਦਾ ਧਰਮ ਹੈ, 'ਸੀਸੁ ਦੀਆ ਪਰੁ ਸਿਰਰੁ ਨ ਦੀਆ'। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਸ਼ਹਾਦਤ ਨਿਰੋਲ ਇਨਸਾਨੀ ਧਰਮ ਦੇ ਅਸੂਲ 'ਤੇ ਅਧਾਰਤ ਸੀ। ਅਸਲੀ ਗਿਆਨ ਵਾਲਾ ਨਾ ਕਿਸੇ ਨੂੰ ਭੈ ਦੇਂਦਾ ਹੈ ਅਤੇ ਨਾ ਹੀ ਭੈ ਕਾਰਨ ਆਪਣੇ ਅਸੂਲ ਨੂੰ ਛੱਡਦਾ ਹੈ। ਉਨ੍ਹਾਂ ਦੇ ਹੇਠ ਲਿਖੇ ਸ਼ਬਦ ਇਸ ਦੀ ਪੁਸ਼ਟੀ ਕਰਦੇ ਹਨ :

ਭੈ ਕਾਹੂ ਕਉ ਦੇਤ ਨਹਿ, ਨਹਿ ਭੈ ਮਾਨਤ ਆਨ ॥
ਕਹੁ ਨਾਨਕ ਸੁਨਿ ਰੇ ਮਨਾ, ਗਿਆਨੀ ਤਾਹਿ ਬਖਾਨਿ ॥ ੧੬ ॥ (ਸਲੋਕ ਮ: ੯, ਪੰਨਾ ੧੪੨੭)

ਨਾਮ ਵਾਲੇ ਵਿਚ 'ਨਿਰਭੈਤਾ' ਅਤੇ ਹੋਰਾਂ ਨੂੰ 'ਉਭਾਰਨ' ਦੀ ਸਮਰੱਥਾ ਹੈ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਪਿਤਾ-ਗੁਰੂ ਦੇ ਬਲੀਦਾਨ ਤੋਂ ਸਿੱਖਿਆ ਲੈ ਕੇ ਖਾਲਸਾ ਪੰਥ ਦੀ ਸਾਜਨਾ ਕੀਤੀ ਤਾਂ ਜੋ ਧਰਮ ਦੀ ਸਥਾਪਨਾ ਲਈ ਜਦੋ-ਜਹਿਦ ਹੋਵੇ ਅਤੇ ਧਰਮ ਲਈ ਬਲੀਦਾਨ ਦੇਣ ਦਾ ਉਤਸ਼ਾਹ ਜਨਤਾ ਵਿਚ ਉਭਾਰਿਆ ਜਾਵੇ। ਪੰਥ ਦੀ ਸਾਜਨਾ ਆਪ ਨੇ 'ਵਾਹਿਗੁਰੂ ਜੀ ਕੀ ਫ਼ਤਹਿ' ਦੀ ਘੜੀ ਸੰਸਾਰ 'ਤੇ ਲਿਆਉਣ ਲਈ ਕੀਤੀ। ਸਾਰੇ ਸੰਸਾਰ 'ਤੇ ਕੇਵਲ ਅਕਾਲ ਪੁਰਖ ਵਾਹਿਗੁਰੂ, ਭਾਵ ਸੱਚਾਈ, ਦਾ ਰਾਜ ਹੋਵੇ। ਖਾਲਸੇ ਨੂੰ ਸੱਚ ਦੀ ਸਥਾਪਨਾ ਲਈ ਹਰ ਕਿਸਮ ਦੀ ਕੁਰਬਾਨੀ ਤੇ ਧਰਮ-ਜੁੱਧ ਲਈ ਹਰ ਵਕਤ ਤਿਆਰ-ਬਰ-ਤਿਆਰ ਰਹਿਣਾ ਚਾਹੀਦਾ ਹੈ।

(੫)

ਸੰਨ ੧੬੭੫ ਨੂੰ ਸ੍ਰੀ ਗੁਰੂ ਤੇਗ਼ ਬਹਾਦਰ ਜੀ ਦੀ ਸ਼ਹੀਦੀ ਉਪਰੰਤ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਗੁਰ-ਗੱਦੀ 'ਤੇ ਬਿਰਾਜਮਾਨ ਹੋਏ।

'ਜਬ ਹਮ ਧਰਮ ਕਰਮ ਮੋ ਆਏ ॥ ਦੇਵਲੋਕ ਤਬ ਪਿਤਾ ਸਿਧਾਏ' ਅਤੇ 'ਰਾਜ ਸਾਜ ਹਮ ਪਰ ਜਬ ਆਯੋ ॥ ਯਥਾ ਸਕਤ ਤਬ ਧਰਮ ਚਲਾਯੋ।' ਨਿਸਚੇ ਹੀ ਸਿੱਖ ਲਹਿਰ ਨੇ ਇਕ ਹੋਰ ਕਰਵਟ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ ਮਗਰੋਂ ਲਈ, ਜਿਵੇਂ ਇਸ ਲਹਿਰ ਨੇ ਇਕ ਕਰਵਟ ਸ੍ਰੀ ਗੁਰੂ ਅਰਜਨ ਸਾਹਿਬ ਦੀ ਸ਼ਹਾਦਤ ਮਗਰੋਂ ਲਈ ਸੀ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਸਿੱਖ ਲਹਿਰ ਨੂੰ 'ਅਕਾਲ ਤਖ਼ਤ', 'ਮੀਰੀ-ਪੀਰੀ', 'ਬੰਦੀ-ਛੋੜ' ਤੇ 'ਚੌਂਕੀ' ਦੇ ਸ਼ਕਤੀਸ਼ਾਲੀ ਧਰਮ ਰਖਸ਼ਕ ਚਿੰਨ੍ਹ ਬਖਸ਼ੇ। ਸਿੱਖ ਚਾਹੇ ਕਿਸੇ ਰਾਜ ਰੂਪ ਜਾਂ ਅਸਥਾਨ ਜਾਂ ਅਸਵਥਾ ਵਿਚ ਹੋਵੇ, ਉਹ ਹਰ ਵਕਤ ਅਕਾਲ ਪੁਰਖ ਦੇ ਚਿੰਤਨ ਵਿਚ ਹੀ ਰਹਿੰਦਾ ਹੈ। ਉਹ ਰਾਜ-ਪਾਟ ਵਿਚ ਵਿਚਰਦਾ ਹੋਇਆ ਵੀ ਧਰਮ ਤੇ ਨਿਆਂ ਦੀ ਰੱਖਿਆ ਵਾਸਤੇ ਹਰ ਵਕਤ ਤਿਆਰ-ਬਰ-ਤਿਆਰ ਰਹਿੰਦਾ ਹੈ। ਉਹ ਸਵੈ-ਮਾਨ ਤੇ ਸੁਤੰਤਰਤਾ ਆਪਣਾ ਪਰਮ ਧਰਮ ਸਮਝਦਾ ਹੈ। ਜਿਥੇ ਅਨਿਆਂ-ਧੱਕਾ ਹੋਵੇ, ਸਿੱਖ ਚੌਕੀ 'ਤੇ ਖੜ੍ਹੇ ਸਿਪਾਹੀ ਦੀ ਤਰ੍ਹਾਂ ਅਨਿਆਂ-ਧੱਕੇ ਵਿਰੁੱਧ ਜੀਵਨ ਦੇ ਨਾਲ ਖੇਲਣਾ ਆਪਣਾ ਧਰਮ ਸਮਝਦਾ ਹੈ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਦਾਦਾ-ਗੁਰੂ ਜੀ ਦੇ ਇਨ੍ਹਾਂ ਹੀ ਚਿੰਨ੍ਹਾਂ ਨੂੰ ਖਾਲਸਾ ਉਦੇਸ਼ਾਂ ਦੇ ਰੂਪ ਵਿਚ ਅਪਣਾਇਆ। ਅਨੰਦਪੁਰ ਨੂੰ ਸੁਤੰਤਰਤਾ ਦੀਆਂ ਨੀਹਾਂ 'ਤੇ ਉਸਾਰਿਆ। ਸਾਹਸ-ਜੁੱਰਤ ਲਈ ਸ਼ਿਕਾਰ ਖੇਡਣਾ ਅਰੰਭ ਦਿਤਾ; ਘੋੜ ਸਵਾਰੀ ਦੀ ਸਿਖਲਾਈ ਸਿੱਖਾਂ ਨੂੰ ਦਿਤੀ; ਹੋਲੇ ਮਹੱਲੇ ਦੇ ਰੂਪ ਵਿਚ ਜੰਗਾਂ-ਜੁੱਧਾਂ ਦਾ ਅਭਿਆਸ ਕਰਾਣਾ ਸ਼ੁਰੂ ਕੀਤਾ। ਇਹ ਸਭ ਕੁਝ ਕੇਵਲ ਧਰਮ ਦੀ ਰੱਖਿਆ ਲਈ ਕੀਤਾ। 'ਰਣਜੀਤ ਨਗਾਰੇ' ਤੇ ਚੋਟ ਲਗਾਈ। ਨਗਾਰੇ ਦੀ ਚੋਟ ਸੁਣ ਕੇ ਅਨੰਦਪੁਰ ਦੇ ਆਸ-ਪਾਸ ਦੇ ਪਹਾੜੀ ਰਾਜੇ ਚਿੰਤਾਤੁਰ ਹੋਏ। ਪਰ ਕਿਸੇ ਨਾਲ ਸਿੱਧੀ ਟੱਕਰ ਨਹੀਂ ਹੋਈ, ਨਾ ਹੀ ਮੁਗਲ ਸ਼ਾਹੀ ਨਾਲ ਇਸ ਸਮੇਂ ਕੋਈ ਟੱਕਰ ਹੋਈ।

੧੬੮੫ ਵਿਚ ਆਪ ਨੂੰ ਪਾਂਵਟਾ ਨਰੇਸ਼, ਮੇਦਨੀ ਪ੍ਰਕਾਸ਼, ਪਿਆਰ ਸਤਿਕਾਰ ਨਾਲ ਪਾਂਵਟਾ ਲੈ ਗਏ। ਆਪ ਅਤੇ ਸਿੱਖ ਪ੍ਰੇਮ-ਵੱਸ ਹੋ ਕੇ ਉਥੇ ਚਲੇ ਗਏ। ਇਥੇ ਆਪ ਨੇ ਸਿੱਖਾਂ ਦੀ ਸਿਖਲਾਈ ਜਾਰੀ ਰੱਖੀ ਅਤੇ ਜੀਵਨ ਦੇ ਇਕ ਹੋਰ ਜ਼ਰੂਰੀ ਪੱਖ ਵੱਲ ਧਿਆਨ ਦਿੱਤਾ। ਆਪ ਨੇ ਸਿੱਖਾਂ ਵਿਚ ਅਤੇ ਹੋਰ ਲੋਕਾਂ ਵਿਚ ਧਰਮ ਅਤੇ ਬੀਰਤਾ ਜਗਾਣ ਲਈ ਪੁਰਾਤਨ ਭਾਰਤੀ ਬੀਰ-ਸਾਹਿਤ ਅਤੇ ਧਰਮ-ਗ੍ਰੰਥਾਂ ਨੂੰ ਨਵਾਂ ਰੂਪ ਦੇ ਕੇ ਪੇਸ਼ ਕੀਤਾ। ਆਪ ਨੇ ਮੌਲਿਕ ਬਾਣੀ ਵੀ ਰਚੀ। ਆਪ ਨੇ ਨਵਾਂ, ਉਤਸ਼ਾਹ ਜਨਕ, ਸਾਂਝੀਵਾਲਤਾ ਦੇ ਸੰਦੇਸ਼ ਵਾਲਾ, ਬੀਰਤਾ ਭਰਪੂਰ ਧਰਮ-ਸਾਹਿਤ ਸਿਰਜਿਆ। ਪਿਛਲੇ ਭਾਰਤੀ ਬੀਰਤਾ ਦੇ ਕਰਤੱਵ ਆਪ ਦੇ ਹੀ ਪਿਛਲੇ ਜਨਮਾਂ ਦੇ ਕਰਤੱਵ ਸਨ।

ਬਚਿੱਤਰ ਨਾਟਕ ਅਧਿ : ੧੪, ਪੰਨਾ ੭੩ 'ਤੇ ਕਹਿੰਦੇ ਹਨ :

ਜਿਹ ਜਿਹ ਬਿਧ ਜਨਮਨ ਸੁਧਿ ਆਈ ॥ ਤਿਮ ਤਿਮ ਕਹੇ ਗਿਰੰਥ ਬਨਾਈ ॥

ਚੰਡੀ ਚਰਿਤ੍ਰ ਜਾਂ ਦੇਵੀ-ਚਰਿਤ੍ਰ ਆਪ ਨੇ ਅਨੇਕ ਰੂਪਾਂ ਵਿਚ ਵਰਨਣ ਕੀਤਾ।

'ਪਾਂਵਟਾ' ਇਸ ਤਰ੍ਹਾਂ ਗੁਰੂ ਗੋਬਿੰਦ ਸਿੰਘ ਜੀ ਦਾ ਸਾਹਿਤਕ ਧਾਮ ਬਣ ਗਿਆ। ਬਵੰਜਾ ਕਵੀ ਆਪ ਨੇ ਮੌਲਿਕ ਰਚਨਾ ਲਈ ਅਤੇ ਪੁਰਾਤਨ ਭਾਰਤੀ ਸਾਹਿਤ ਦੇ ਉੱਲਥੇ ਕਰਨ ਲਈ ਲਗਾਏ। ਭਾਰਤੀ ਧਰਮ ਸਾਹਿਤ 'ਤੇ ਮੁੜ ਗੌਰਵ ਪੈਦਾ ਕੀਤਾ। ਧਰਮ ਗ੍ਰੰਥਾਂ ਦਾ ਪੁਨਰ ਨਿਰਮਾਣ ਹੋਇਆ।

ਦਸਮ ਗ੍ਰੰਥ ਦੀ ਸਾਰੀ ਸਮਿਗਰੀ ਭਾਰਤੀ ਧਰਮ ਪੁਸਤਕਾਂ ਵਿਚੋਂ ਕੱਢੇ ਦੁਰਲੱਭ ਮੋਤੀ ਹਨ ਜੋ ਦਸਮੇਸ਼ ਜੀ ਨੇ ਆਪ 'ਕਵੀ' ਬਣ ਕੇ ਕੱਢੇ। ਪਰ 'ਜਾਪੁ' ਆਪ ਜੀ ਦੀ 'ਸ੍ਰੀ ਮੁਖ ਵਾਕ ਪਾਤਸ਼ਾਹੀ ਦਸਵੀਂ' ਦੀ 'ਬਾਣੀ' ਹੈ। ਕਵਿਤਾ ਨਹੀਂ ਹੈ, 'ਜਾਪੁ' ਦਸਮ ਗ੍ਰੰਥ ਦਾ ਮੇਰੂ ਮਣਕਾ ਹੈ।

ਇਸ ਸਮੇਂ ਦਾ ਗੁਰੂ-ਰਚਿਤ ਅਤੇ ਹੋਰ ਕਵੀਆਂ ਰਚਿਤ ਕਿਤਨਾ ਸਾਹਿਤ ਤਬਾਹ ਹੋਇਆ ਇਹ ਤੇ ਕੇਵਲ ਸਰਸਾ ਦੀਆਂ ਲਹਿਰਾਂ ਜਾਣਦੀਆਂ ਹਨ। ਜੋ ਕੁਝ ਬਚਿਆ ਉਸ ਨੂੰ ਭਾਈ ਮਨੀ ਸਿੰਘ, ਭਾਈ ਸ਼ੀਹਾਂ ਸਿੰਘ ਅਤੇ ਮਾਤਾ ਸੁੰਦਰੀ ਜੀ ਨੇ 'ਦਸਮ ਗ੍ਰੰਥ' ਰੂਪ ਵਿਚ ਸੰਕਲਤ ਕੀਤਾ।

'ਦਸਮ ਗ੍ਰੰਥ' ਦਸਮੇਸ਼ ਜੀ ਦੀ ਭਾਰਤੀਆਂ ਨੂੰ ਵਿਸ਼ੇਸ਼ ਦੇਣ ਹੈ। ਇਸੇ ਨੇ ਭਾਰਤੀ ਜੀਵਨ ਨੂੰ ਨਵਾਂ ਉਤਸ਼ਾਹ ਦਿੱਤਾ ਹੈ।'ਦਸਮ ਗ੍ਰੰਥ' ਦੇ ਆਕਾਰ ਪ੍ਰਕਾਰ ਦੇ ਉਦੇਸ਼ਾਂ ਦਾ ਅਨੁਮਾਨ ਕੇਵਲ ਗ੍ਰੰਥ ਦੇ ਤਤਕਰੇ ਦੇ ਦਰਸ਼ਨ ਵਿਚੋਂ ਹੀ ਲੱਗ ਜਾਂਦਾ ਹੈ। ਤਤਕਰਾ ਇਸ ਪੁਸਤਕ ਦੀ ਅੰਤਕਾ ਵਿਚ ਦਿੱਤਾ ਹੈ।

'ਚੰਡੀ ਚਰਿਤ੍ਰ' ਦੁਆਰਾ 'ਧਰਮ ਜੁਧ' ਦਾ ਚਾਉ ਪੈਦਾ ਕੀਤਾ ਹੈ। 'ਗਿਆਨ ਪ੍ਰਬੋਧ' ਵਿਚ ਚਾਰ ਧਰਮਾਂ ਦਾ ਨਿਰਨਾ ਕੀਤਾ ਹੈ, ਅਤੇ 'ਜਪਸ ਤੁਖੰ', ਦੇ ਧਰਮ ਨੂੰ ਸ੍ਰੇਸ਼ਟ ਦੱਸਿਆ ਹੈ, ਪਰ ਨਾਲ ਦੱਸਿਆ ਹੈ ਕਿ ਜੇ ਜਗ ਵਿਚ ਅਹੂਤੀ ਦੇਣੀ ਹੈ ਤਾਂ ਆਪਣੇ ਆਪ ਨੂੰ ਸ਼ਹਾਦਤ ਲਈ ਪੇਸ਼ ਕਰਨਾ ਲੋੜੀਏ, ਦੇਸ਼, ਧਰਮ ਦੇ ਕਿਸੇ ਕਰਤੱਵ ਲਈ। ਸਾਰੇ ਅਵਤਾਰਾਂ ਦੀ ਕਥਾ ਦੱਸ ਕੇ ਸ੍ਰਿਸ਼ਟੀ ਅਤੇ ਜੀਵਨ ਦੇ ਵਿਕਾਸ ਨੂੰ ਦ੍ਰਿੜ੍ਹ ਕਰਾਇਆ ਹੈ। ਰਾਮ ਅਤੇ ਕ੍ਰਿਸ਼ਨ ਜੀ ਦੀਆਂ ਕਥਾਵਾਂ ਨੂੰ ਅਸਲੋਂ ਹੀ ਨਵੇਂ ਰੂਪ ਤੋਂ ਵੇਖਿਆ ਹੈ ਕਿ ਇਨ੍ਹਾਂ ਦੀ ਮਹਾਨਤਾ ਬੀਰਤਾ ਦੇ ਧਰਮ-ਯੁੱਧ ਵਿਚ ਸੀ। ਸ਼ਸਤ੍ਰਨਾਮ ਮਾਲਾ ਦੁਆਰਾ ਪੁਰਾਣਾਂ ਦੀਆਂ ਕਈ ਰਚਨਾਵਾਂ ਦੇ ਮੁੱਖ ਉਦੇਸ਼ਾਂ ਨੂੰ ਖਾਸ ਰੂਪ ਦਿੱਤਾ ਹੈ। 'ਚਰਿਤ੍ਰੋਪਾਖਯਾਨ', 'ਪਰ-ਇਸਤ੍ਰੀਗਮਨ' ਦੇ ਵਿਰੁੱਧ ਇਕ ਬਲਵਾਨ ਪ੍ਰਚਾਰ ਸੁਧਾਰ ਹੈ। 'ਜਾਪੁ' ਵਿਚ ਕੇਵਲ ਰਹੱਸ-ਵਿਚਾਰ ਤੇ ਦਰਸ਼ਨ ਦਾ ਉਲੇਖ ਹੈ।

(੬)

ਸ੍ਰੀ ਗੁਰੂ ਗੋਬਿੰਦ ਸਿੰਘ ਜੀ ੧੬੮੭ ਵਿਚ ਪਾਂਵਟਾ ਵਿਖੇ ਹੀ ਸਨ ਕਿ ਬਦੋ-ਬਦੀ ਭੰਗਾਣੀ ਦਾ ਜੁੱਧ ਆਪ ਦੇ ਗਲ ਆ ਪਿਆ। ਗੁਰੂ ਜੀ ਨੇ ਇਸ ਜੁੱਧ ਬਾਰੇ ਲਿਖਿਆ ਹੈ:

'ਫਤੇ ਸਾਹ ਕੋਪਾ ਤਬਿ ਰਾਜਾ ॥ ਲੋਹ ਪਰਾ ਹਮ ਸੋ ਬਿਨੁ ਕਾਜਾ ॥ ੩॥'

(ਬਚਿਤ੍ਰ ਨਾਟਕ ਅਧਿ: ੮, ਪੰਨਾ ੬੦)

'ਦਸਮੇਸ਼ ਜੀ ਸਦਾ ਇੱਛਕ ਰਹੇ ਸਨ ਕਿ ਪਹਾੜੀ ਰਾਜੇ ਆਪ ਨਾਲ ਮਿਲ ਜਾਣ ਅਤੇ ਮਿਲਵੇਂ ਬਲ ਨਾਲ ਬਦੇਸ਼ੀ ਮੁਗਲ ਹਕੂਮਤ ਨੂੰ ਖਤਮ ਕੀਤਾ ਜਾਵੇ। ਪਰ ਪਹਾੜੀ ਰਾਜੇ ਆਪ ਨਾਲ ਮਿਲਣਾ ਨਹੀਂ ਸਨ ਚਾਹੁੰਦੇ ਕਿਉਂਕਿ ਉਨ੍ਹਾਂ ਵਿਚ ਅਤੇ ਗੁਰੂ ਜੀ ਵਿਚ ਬੜਾ ਸਿਧਾਂਤਕ ਭੇਦ ਸੀ। ਗੁਰੂ ਜੀ ਜਾਤ-ਵਰਣ ਦੀ ਪਾਬੰਦੀ ਤੋਂ ਉਚੇਰੇ ਹੋ ਕੇ ਸਾਂਝੀ ਸੰਗਤ, ਪੰਗਤ ਦੇ ਸਿਧਾਂਤ ਤੇ ਸਿੱਖੀ ਦਾ ਨਿਰਮਾਣ ਕਰ ਰਹੇ ਸਨ ਪਰ ਪਹਾੜੀ ਰਾਜੇ ਜਾਤ-ਵਰਣ ਤੋਂ ਪਰ੍ਹੇ ਸੋਚ ਹੀ ਨਹੀਂ ਸਨ ਸਕਦੇ। ਪਹਾੜੀ ਰਾਜੇ ਗੁਰੂ ਜੀ ਦੇ ਜੱਟ-ਸਿੱਖ ਨੂੰ ਆਪਣੇ ਨਾਲੋਂ ਘਟੀਆ ਸਮਝਦੇ ਸਨ। ਪਰ ਗੁਰੂ ਜੀ ਦੇ ਬਲ ਨੂੰ ਵੇਖ ਕੇ ਉਹ ਚਿੰਤਾਤੁਰ ਹੋ ਰਹੇ ਸਨ। ਦੋਹਾਂ ਧਿਰਾਂ ਵਿਚ ਕਿਸੇ ਵੇਲੇ ਟੱਕਰ ਤੇ ਅਵੱਸ਼ ਸੀ।

੧੬੮੭ ਵਿਚ ਟੱਕਰ ਦਾ ਸਮਾਂ ਆ ਬਣਿਆ। ਇਸ ਦਾ ਫੌਰੀ ਕਾਰਨ ਇਸ ਤਰ੍ਹਾਂ ਹੋਇਆ ਕਿ ਰਾਜਾ ਫਤੇ ਸ਼ਾਹ ਦੀ ਲੜਕੀ ਦੀ ਸ਼ਾਦੀ ਰਾਜਾ ਭੀਮ ਚੰਦ, ਕਹਲੂਰ-ਪਤੀ ਦੇ ਲੜਕੇ ਨਾਲ ਹੋਣੀ ਸੀ। ਭੀਮ ਚੰਦ ਬੜਾ ਭਾਰੀ ਗੁਰੂ ਦੋਖੀ ਸੀ। ਪਰ ਫਤੇ ਸ਼ਾਹ ਹੁਣ ਗੁਰੂ ਮਿੱਤਰ ਬਣ ਗਿਆ ਸੀ। ਉਸ ਨੇ ਗੁਰੂ ਜੀ ਨੂੰ ਆਪਣੀ ਲੜਕੀ ਦੀ ਸ਼ਾਦੀ 'ਤੇ ਸੱਦਾ-ਪੱਤਰ ਦਿਤਾ। ਗੁਰੂ ਜੀ ਆਪ ਤੇ ਨਾ ਜਾ ਸਕੇ ਪਰ ਦੀਵਾਨ ਨੰਦ ਚੰਦ ਨੂੰ ਸਵਾ ਲੱਖ ਰੁਪਿਆ ਤੰਬੋਲ ਤੇ ਹੋਰ ਤੋਹਫੇ ਦੇ ਕੇ ਸ਼ਾਦੀ ਵਿਚ ਸ਼ਾਮਲ ਹੋਣ ਲਈ ਭੇਜ ਦਿਤਾ। ਵਿਆਹ ਹੋ ਗਿਆ। ਜਦੋਂ ਖਟ ਰੋਕੀ ਗਈ ਤਦ ਸ੍ਰੀ ਗੁਰੂ ਜੀ ਵਲੋਂ ਭੇਜਿਆ ਗਇਆ ਤੰਬੋਲ ਵੀ ਰੋਕਿਆ ਗਿਆ। ਭੀਮ ਚੰਦ ਕ੍ਰੋਧ ਵਿਚ ਆ ਗਿਆ ਅਤੇ ਫਤੇ ਸ਼ਾਹ ਨੂੰ ਕਹਿਣ ਲੱਗਾ ਕਿ ਗੁਰੂ ਮੇਰਾ ਦੁਸ਼ਮਣ ਹੈ। ਜੇ ਉਹ ਤੇ ਰਾ ਸੱਜਣ ਹੈ, ਤਾਂ ਤੂੰ ਵੀ ਮੇਰਾ ਦੁਸ਼ਮਣ ਹੈਂ; ਮੈਂ ਤੇਰੀ ਲੜਕੀ ਦਾ ਡੋਲਾ ਲੈ ਕੇ ਨਹੀਂ ਜਾ ਸਕਦਾ। ਫਤੇ ਸ਼ਾਹ ਬੁਰਾ ਫਸਿਆ। ਉਸ ਨੇ ਹਾਲਾਤ ਅਨੁਸਾਰ ਗੁਰੂ ਜੀ ਦਾ ਤੰਬੋਲ ਅਪਰਵਾਨ ਕਰਕੇ ਮੋੜ ਦਿੱਤਾ। ਪਰ ਭੀਮ ਚੰਦ ਇਹ ਵੀ ਨਹੀਂ ਸੀ ਚਾਹੁੰਦਾ ਕਿ ਇੰਨਾ ਰੁਪਿਆ ਵਾਪਸ ਹੋ ਜਾਵੇ। ਉਸ ਨੇ ਸਲਾਹ ਬਣਾਈ ਕਿ

ਸਿੱਖਾਂ ਤੋਂ ਰੁਪਿਆ ਖੋਹ ਲਇਆ ਜਾਵੇ ਅਤੇ ਇਨ੍ਹਾਂ ਨੂੰ ਮਾਰ ਮਾਰ ਕੇ ਨਸਾ ਦਿਤਾ ਜਾਵੇ। ਪਰ ਦੀਵਾਨ ਨੰਦ ਚੰਦ ਇਹ ਚਾਲ ਸਮਝ ਗਿਆ ਅਤੇ ਸਿੱਖਾਂ ਨੇ ਪਹਿਲ ਕਰ ਦਿੱਤੀ—ਖਟ ਦਾ ਮਾਲ ਵੀ ਲੁੱਟ ਕੇ ਹਰਨ ਹੋ ਗਏ। ਸਿੱਖ ਨੱਸ ਗਏ ਅਤੇ ਸਾਰੀ ਗੱਲ ਗੁਰੂ ਜੀ ਨੂੰ ਜਾ ਦੱਸੀ। ਗੁਰੂ ਜੀ ਨੇ ਫੁਰਮਾਇਆ ਕਿ ਤੁਸਾਂ ਪਹਿਲਾ ਮੋਰਚਾ ਸਰ ਕਰ ਲਇਆ ਹੈ।

ਗੁਰੂ ਜੀ ਨੇ ਪਾਂਵਟਾ ਤੋਂ ੬ ਮੀਲ ਦੂਰ ਮੋਰਚਾ ਬੰਨ੍ਹਿਆ। ਲੜਾਈ ਬੜੇ ਜ਼ੋਰ ਨਾਲ ਸ਼ੁਰੂ ਹੋਈ। ਬੀਬੀ ਵੀਰੋ ਜੀ ਦੇ ਪੰਜੇ ਪੁੱਤਰ ਸੰਗੋ ਸ਼ਾਹ, ਜੀਤ ਮੱਲ, ਗੋਪਾਲ ਚੰਦ, ਗੰਗਾ ਰਾਮ ਅਤੇ ਮਾਹਰੀ ਚੰਦ ਜੁੱਧ ਵਿਚ ਅੱਗੇ ਹੋ ਕੇ ਲੜੇ। ਦਇਆ ਰਾਮ, ਦੀਵਾਨ ਚੰਦ, ਮਾਮਾ ਕਿਰਪਾਲ ਅਤੇ ਮਹੰਤ ਕਿਰਪਾਲ ਨੇ ਇਨ੍ਹਾਂ ਦੀ ਸਹਾਇਤਾ ਕੀਤੀ। ਪਠਾਣ ਗੁਰੂ ਜੀ ਨੂੰ ਧੋਖਾ ਦੇ ਕੇ ਪਹਾੜੀ ਰਾਜਿਆਂ ਨਾਲ ਜਾ ਮਿਲੇ। ਕੇਵਲ ਕਾਲੇ ਖ਼ਾਨ ਆਪਣੇ ਸੌ ਪਠਾਣਾਂ ਸਣੇ ਗੁਰੂ ਜੀ ਵਲੋਂ ਲੜਿਆ। ਗੁਰੂ ਜੀ ਨੇ ਬੀਰਤਾ ਦੇ ਰੰਗ ਵਿਚ ਜੁੱਧ ਦਾ ਨਕਸ਼ਾ ਖਿੱਚਿਆ ਹੈ :

ਖੁਲੈ ਖਾਨ ਖੂਨੀ ਖੁਰਾਸਾਨ ਖੱਗੰ ॥ ਪਰੀ ਸਸਤ੍ਰ ਧਾਰੰ ਉਠੀ ਝਾਲ ਅੱਗੰ ॥
ਭਈ ਤੀਰ ਭੀਰੰ ਕਮਾਣੰ ਕੜੱਕੇ ॥ ਗਿਰੇ ਬਾਜ ਤਾਜੀ ਲਗੇ ਧੀਰ ਧੱਕੇ ॥ ੧੭ ॥
ਬਜੀ ਭੇਰ ਭੁੰਕਾਰ ਧੁੱਕੇ ਨਗਾਰੇ ॥ ਦੁਹੂ ਓਰ ਤੇ ਬੀਰ ਬੰਕੇ ਬਕਾਰੇ ॥
ਕਰੇ ਬਾਹੁ ਆਘਾਤ ਸਸਤ੍ਰੰ ਪ੍ਰਹਾਰੰ ॥ ਡਕੀ ਡਾਕਣੀ ਚਾਂਵਡੀ ਚੀਤਕਾਰੰ ॥ ੧੮ ॥

(ਬਚਿਤ੍ਰ ਨਾਟਕ ੮, ਪੰਨਾ ੬੧)

ਲੜਨ ਵਾਲਿਆਂ ਵਿਚ ਮੁਖੀ ਜੋਧੇ ਦਸਮੇਸ਼ ਜੀ ਦੇ ਆਪਣੇ ਭੂਆ ਦੇ ਪੁੱਤਰ ਪੰਜ ਸਨ। ਗੁਰੂ ਜੀ ਨੂੰ ਆਪ ਵੀ ਜੁੱਧ ਵਿਚ ਸ਼ਾਮਲ ਹੋਣਾ ਪਇਆ। ਪਹਿਲਾਂ ਤੇ ਆਪ ਕੇਵਲ 'ਬਚਿਤ੍ਰ ਨਾਟਕ' ਹੀ ਦੇਖਦੇ ਰਹੇ, ਜੁੱਧ ਹੁੰਦਾ ਰਹਿਆ ਪਰ ਫਿਰ :

ਹਰੀਚੰਦ ਕੋਪੇ ਕਮਾਣੰ ਸੰਭਾਰੰ ॥ ਪ੍ਰਥਮ ਬਾਜੀਯੰ ਤਾਣ ਬਾਣੰ ਪ੍ਰਹਾਰੰ ॥
ਦੁਤੀਯ ਤਾਕ ਕੈ ਤੀਰ ਮੋ ਕੋ ਚਲਾਯੰ ॥ ਰਖਿਓ ਦਈਵ ਮੈ ਕਾਨ ਛ੍ਵੈ ਕੈ ਸਿਧਾਯੰ ॥ ੨੯ ॥
ਤ੍ਰਿਤੀਯ ਬਾਣ ਮਾਰਯੋ ਸੁ ਪੇਟੀ ਮਝਾਰੰ ॥ ਬਿਧਿਅੰ ਚਿਲਕਤੰ ਦੁਆਲ ਪਾਰੰ ਪਧਾਰੰ ॥
ਚੁਭੀ ਚਿੰਚ ਚਰਮੰ ਕਛੂ ਘਾਇ ਨ ਆਯੰ ॥ ਕਲੰ ਕੇਵਲੰ ਜਾਨ ਦਾਸੰ ਬਚਾਯੰ ॥ ੩੦ ॥

(ਬਚਿਤ੍ਰ ਨਾਟਕ ੮, ਪੰਨਾ ੬੨)

ਗੁਰੂ ਜੀ ਨੂੰ ਤੀਰ ਲੱਗਿਆ—ਤੇ

ਜਬੈ ਬਾਣ ਲਾਗਯੋ ॥ ਤਬੈ ਰੋਸ ਜਾਗਯੋ ॥..... ੩੧ ॥

ਇਸ ਲਈ ਗੁਰੂ ਜੀ ਨੂੰ ਵੀ ਲੜਾਈ ਵਿਚ ਸ਼ਾਮਲ ਹੋਣਾ ਪਿਆ।

ਕਰੰ ਲੈ ਕਮਾਣੰ ॥ ਹਨੰ ਬਾਣ ਤਾਣੰ ॥ ੩੧ ॥
ਸਭੈ ਬੀਰ ਧਾਏ ॥ ਸਰੋਘੰ ਚਲਾਏ ॥
ਤਬੈ ਤਾਕਿ ਬਾਣੰ ॥ ਹਨਯੋ ਏਕ ਜੁਆਣੰ ॥ ੩੨ ॥
ਹਰੀਚੰਦ ਮਾਰੇ ॥ ਸੁ ਜੋਧਾ ਲਤਾਰੇ ॥

ਸੁ ਕਾਰੋੜਰਾਯੰ ॥ ਵਹੈ ਕਾਲ ਘਾਯੰ ॥ ੩੩ ॥
ਰਣੰ ਤਿਆਗਿ ਭਾਗੇ ॥ ਸਭੈ ਤ੍ਰਾਸ ਪਾਗੇ ॥
ਭਈ ਜੀਤ ਮੇਰੀ ॥ ਕ੍ਰਿਪਾ ਕਾਲ ਕੇਰੀ ॥ ੩੪ ॥

(ਬਚਿਤ੍ਰ ਨਾ: ੮, ਪੰਨਾ ੬੨)

ਜਿੱਤ ਗੁਰੂ ਜੀ ਦੀ ਹੋਈ। 'ਭਈ ਜੀਤ ਮੇਰੀ ॥ ਕ੍ਰਿਪਾ ਕਾਲ ਤੇਰੀ।' ਖਾਲਸੇ ਨੂੰ ਇਸ ਪਹਿਲੀ ਜਿੱਤ ਦੀ ਬੜੀ ਹੀ ਖੁਸ਼ੀ ਹੋਈ :

ਰਣੰ ਜੀਤਿ ਆਏ ॥ ਜਯੰ ਗੀਤ ਗਾਏ ॥
ਧਨੰ ਧਾਰ ਬਰਖੇ ॥ ਸਭੈ ਸੂਰ ਹਰਖੇ ॥ ੩੫ ॥

ਦੋਹਰਾ – ਜੁੱਧ ਜੀਤ ਆਏ ਜਬੈ, ਟਿਕੈ ਨ ਤਿਨ ਪੁਰ ਪਾਵ ॥
ਕਾਹਲੂਰ ਮੈ ਬਾਂਧਿਯੋ, ਆਨ ਅਨੰਦਪੁਰ ਗਾਵ ॥ ੩੬ ॥ (ਬਚਿਤ੍ਰ ਨਾਟਕ ੮, ਪੰਨਾ ੬੨)

ਗੁਰੂ ਜੀ ਇਸ ਜੁੱਧ ਮਗਰੋਂ ਪਾਂਵਟਾ ਤੋਂ ਅਨੰਦਪੁਰ ਆ ਗਏ। ਭੰਗਾਣੀ ਦੇ ਜੁੱਧ ਵਿਚ ਗੁਰੂ ਜੀ ਦੀ ਜਿੱਤ ਦਾ ਪਹਾੜੀ ਰਾਜਿਆਂ 'ਤੇ ਬੜਾ ਪ੍ਰਭਾਵ ਪਇਆ। ਉਹ ਆਪ ਦੀ ਸ਼ਕਤੀ ਨੂੰ ਮੰਨਣ ਲੱਗੇ ਅਤੇ ਕਈ ਰਾਜੇ ਆਪ ਨਾਲ ਗਠਜੋੜ ਕਰਨ ਲੱਗੇ। ਇਸੇ ਸਮੇਂ ਵਿਚ ਬਾਈਧਾਰ ਦੇ ਰਾਜਿਆਂ ਵਿਰੁੱਧ ਮੁਗਲ ਹਕੂਮਤ ਨੇ ਕਰ ਵਸੂਲਣ ਲਈ ਫੌਜ ਭੇਜੀ। ਗੁਰੂ ਜੀ ਨੇ ਰਾਜਿਆਂ ਦੀ ਮੱਦਦ ਕੀਤੀ। ਨਦੌਣ ਦਾ ਜੁੱਧ ਹੋਇਆ ਅਤੇ ਪਹਾੜੀ ਰਾਜਿਆਂ ਨੂੰ ਜਿੱਤ ਪ੍ਰਾਪਤ ਹੋਈ। ਅਲਫ ਖ਼ਾਨ ਭੱਜ ਗਿਆ। ਭੀਮ ਚੰਦ ਅਤੇ ਉਸ ਦੇ ਸਾਥੀ ਜਿੱਤ ਗਏ। ਗੁਰੂ ਜੀ ਕੁਝ ਸਮਾਂ ਇਨ੍ਹਾਂ ਰਾਜਿਆਂ ਪਾਸ ਰਹਿ ਕੇ ਮੁੜ ਅਨੰਦਪੁਰ ਆ ਗਏ।

ਪਹਾੜੀ ਰਾਜਿਆਂ ਤੋਂ ਕਰ ਵਸੂਲਣ ਲਈ ਮਗਰੋਂ ਦਿਲਾਵਰ ਖ਼ਾਨ ਦਾ ਪੁੱਤਰ ਆਇਆ, ਫਿਰ ਹੁਸੈਨ ਖ਼ਾਨ ਆਇਆ ਪਰ ਉਨ੍ਹਾਂ ਨੂੰ ਸਫਲਤਾ ਨਾ ਹੋਈ। ਦਿਲਾਵਰ ਖ਼ਾਨ ਦੇ ਪੁੱਤਰ ਨੇ ਆਨੰਦਪੁਰ 'ਤੇ ਵੀ ਹੱਲਾ ਕੀਤਾ। ਪਰ ਉਸ ਨੂੰ ਨੱਸਣਾ ਪਇਆ।

ਬਚਿਤ੍ਰ ਨਾਟਕ ਵਿਚੋਂ ਗੁਰੂ ਸਾਹਿਬ ਜੀ ਦੇ ਜੁੱਧਾਂ ਬਾਰੇ ਸਪੱਸ਼ਟ ਨਹੀਂ ਹੁੰਦਾ ਕਿ ਲੜਨ ਵਾਲੇ ਜੋਧੇ ਕਿਸ ਧਿਰ ਦੇ ਹਨ। ਕਦੀ ਗੁਰੂ ਜੀ ਦੇ ਪਹਾੜੀ ਰਾਜਿਆਂ ਨਾਲ ਜੁੱਧ ਹੋਏ ਹਨ, ਕਦੇ ਮੁਗਲਾਂ ਨਾਲ, ਕਦੇ ਪਹਾੜੀਆਂ ਅਤੇ ਮੁਗਲਾਂ ਦੀਆਂ ਇਕੱਠੀਆਂ ਫੌਜਾਂ ਨਾਲ। ਸਾਡਾ ਮੰਤਵ ਇੱਥੇ ਗੁਰੂ ਜੀ ਦੇ ਜੁੱਧਾਂ ਦਾ ਇਤਿਹਾਸਕ ਵੇਰਵਾ ਦੇਣ ਦਾ ਨਹੀਂ, ਸਗੋਂ ਇਹ ਲੱਭਣਾ ਹੈ ਕਿ ਗੁਰੂ ਜੀ ਦੇ ਜੁੱਧਾਂ ਪਿੱਛੇ ਭਾਵਨਾ ਕੀ ਸੀ ? ਜੁੱਧ ਕਿਸੇ ਰਾਜੇ, ਪਾਤਸ਼ਾਹ ਵਿਰੁੱਧ ਨਹੀਂ ਸਨ। ਜੁੱਧ ਅਧਰਮ ਦੇ ਵਿਰੁੱਧ ਸਨ। ਜੁੱਧ ਭਾਰਤੀ ਅਧੋਗਤੀ, ਬੇਗੈਰਤੀ, ਬੇਸ਼ਰਮੀ ਅਤੇ ਬੇਧਰਮੀ ਨੂੰ ਦੂਰ ਕਰਨ ਲਈ ਸਨ।

ਦਸਮੇਸ਼ ਜੀ ਨੇ 'ਖੜਗ-ਧਰਮ' ਨੂੰ ਇਸ ਤਰ੍ਹਾਂ ਸਪੱਸ਼ਟ ਕੀਤਾ :

(੧) ਅਕਾਲ ਪੁਰਖ ਦੇ ਭਗਤ ਦਾ ਕਰਤੱਵ ਧਰਮ ਦੀ ਰੱਖਿਆ ਹੈ ਅਤੇ ਇਹ ਕਰਤੱਵ ਖੜਗ-ਬਲ ਨਾਲ ਹੀ ਪੂਰਾ ਹੋ ਸਕਦਾ ਹੈ :

ਸਰਬ ਕਾਲ ਸਭ ਸਾਧ ਉਬਾਰੇ ॥ ਦੁਖੁ ਦੈ ਕੈ ਦੋਖੀ ਸਭ ਮਾਰੇ ॥

ਅਦਭੁਤਿ ਗਤਿ ਭਗਤਨ ਦਿਖਰਾਈ ॥ ਸਭ ਸੰਕਟ ਤੇ ਲਈ ਬਚਾਈ ॥ ੧ ॥

(ਬਚਿਤ੍ਰ ਨਾਟਕ ੧੪-੭੩)

(੨) ਖੜਗ ਦਾ ਕਰਤੱਵ ਇਹ ਹੈ :

ਖੱਗ ਖੰਡ ਬਿਹੰਡੰ, ਖਲ ਦਲ ਖੰਡੰ, ਅਤਿ ਰਣ ਮੰਡੰ, ਬਰਬੰਡੰ ॥
ਭੁਜ ਦੰਡ ਅਖੰਡੰ, ਤੇਜ ਪ੍ਰਚੰਡੰ, ਜੋਤਿ ਅਮੰਡੰ, ਭਾਨ ਪ੍ਰਭੰ ॥
ਸੁਖ ਸੰਤਾ ਕਰਣੰ, ਦੁਰਮਤਿ ਦਰਣੰ, ਕਿਲਬਿਖ ਹਰਣੰ, ਅਸ ਸਰਣੰ ॥
ਜੈ ਜੈ ਜਗ ਕਾਰਣ, ਸ੍ਰਿਸਟ ਉਬਾਰਣ, ਮਮ ਪ੍ਰਤਿਪਾਰਣ, ਜੈ ਤੇਗੰ ॥ ੨ ॥

(ਬਚਿਤ੍ਰ ਨਾਟਕ ੧)

ਤਲਵਾਰ ਕੇਵਲ ਭਲੇ ਲੋਕਾਂ ਦੀ ਰੱਖਿਆ ਅਤੇ ਦੁਸ਼ਟਾਂ ਦੇ ਨਾਸ਼ ਲਈ ਵਰਤਣੀ ਉਚਿੱਤ ਹੈ। ਇਹ ਜ਼ਾਲਮਾਂ ਤੇ ਜਰਵਾਣਿਆਂ ਨੂੰ ਖ਼ਤਮ ਕਰਦੀ ਹੈ। ਇਹੋ ਤੇਜ ਹੈ, ਬਾਹੂ-ਬਲ ਹੈ, ਸੰਤਾਂ ਦੇ ਸੁਖ ਦਾ ਸਾਧਨ ਹੈ।

(੩) ਗੁਰੂ ਗੋਬਿੰਦ ਸਿੰਘ ਜੀ ਦਾ ਉਦੇਸ਼ ਵੀ ਤੇਗ ਹੀ ਪੂਰਨ ਕਰ ਸਕਦੀ ਸੀ :

ਯਾ ਹੀ ਕਾਜ ਧਰਾ ਹਮ ਜਨਮੰ ॥ ਸਮਝ ਲੇਹੁ ਸਾਧੂ ਸਭ ਮਨ ਮੰ ॥
ਧਰਮ ਚਲਾਵਨ ਸੰਤ ਉਬਾਰਨ ॥ ਦੁਸਟ ਸਭਨ ਕੋ ਮੂਲ ਉਪਾਰਨਿ ॥ ੪੩ ॥

(ਬਚਿਤ੍ਰ ਨਾਟਕ ੬-੫੭)

(੪) ਜੁੱਧ ਆਪ ਨਹੀਂ ਕੀਤਾ। ਪਰ ਜੇ ਧਿਙਾਣੇ ਆ ਗਲ ਪਏ, ਤਾਂ ਮੁੱਖ ਮੋੜਨਾ ਕਾਇਰਤਾ ਹੈ। ਨਿਆਂ, ਧਰਮ ਅਤੇ ਹੱਕਾਂ ਲਈ ਲੜਨਾ ਹੀ ਧਰਮ ਹੈ। ਇਨ੍ਹਾਂ ਜੁੱਧਾਂ ਦੇ ਪਿੱਛੇ ਜੋ ਭਾਵਨਾ ਸੀ, ਉਹ ਸੀ 'ਸੁਭ ਕਰਮਨ ਤੇ ਕਬਹੂ ਨ ਟਰੋਂ'। ਇਨ੍ਹਾਂ ਜੁੱਧਾਂ ਦੁਆਰਾ ਸਵੈਮਾਨਤਾ, ਸੁਤੰਤਰਤਾ ਤੇ ਭਾਰਤੀ ਬੀਰਤਾ ਦੀ ਜਿੱਤ ਹੋਈ।

(੭)

ਸੰਨ ੧੪੯੯ ਵਿਚ ਗੁਰੂ ਨਾਨਕ ਸਾਹਿਬ ਨੇ 'ਵੇਈਂ ਨਦੀ' (ਸੁਲਤਾਨਪੁਰ ਲੋਧੀ) ਦੇ ਕੰਢੇ ਤੋਂ 'ਨਾ ਕੋ ਹਿੰਦੂ ਨਾ ਕੋ ਮੁਸਲਮਾਨ' ਅਤੇ '੧ਓ' ਦਾ ਨਾਹਰਾ ਦੇ ਕੇ ਸਿੱਖ ਧਰਮ ਦਾ ਪ੍ਰਚਾਰ ਸ਼ੁਰੂ ਕੀਤਾ ਸੀ। ਸੰਨ ੧੬੯੯ ਵਿਚ 'ਕੇਸਗੜ੍ਹ' ਦੇ ਟਿੱਬੇ ਤੋਂ ਗੁਰੂ ਗੋਬਿੰਦ ਸਿੰਘ ਜੀ ਨੇ ਖ਼ਾਲਸਾ-ਪੰਥ ਦੀ ਸਾਜਨਾ ਕੀਤੀ। ਆਪ ਨੇ ਖੰਡੇ ਦੀ ਪਾਹੁਲ ਛਕਾ ਕੇ 'ਪੰਥ ਚਲਾਵਨ' ਦਾ ਕਰਤੱਵ ਪੂਰਨ ਕੀਤਾ। ਜਿਨ੍ਹਾਂ ਪਹਿਲੇ ਪੰਜ ਭਾਰਤੀਆਂ ਨੇ ਅੰਮ੍ਰਿਤ ਪਾਨ ਕੀਤਾ ਉਹ 'ਪੰਜ ਪਿਆਰੇ' ਅਖਵਾਏ। ਉਹ ਇਹ ਸਨ :

੧ ਭਾਈ ਦਇਆ ਸਿੰਘ – ਲਾਹੌਰ ਦੇ ਰਹਿਣ ਵਾਲੇ ਖਤ੍ਰੀ ਸਨ।

੨ ਭਾਈ ਧਰਮ ਸਿੰਘ – ਹਸਤਨਾਪੁਰ ਦੇ ਰਹਿਣ ਵਾਲੇ ਜੱਟ ਸਨ।

੩ ਭਾਈ ਮੋਹਕਮ ਸਿੰਘ – ਦਵਾਰਕਾ ਦੇ ਰਹਿਣ ਵਾਲੇ ਛੀਂਬੇ ਸਨ।

੪ ਭਾਈ ਹਿੰਮਤ ਸਿੰਘ – ਜਗਨ ਨਾਥ ਪੁਰੀ ਦੇ ਰਹਿਣ ਵਾਲੇ ਝੀਵਰ ਸਨ।

੫ ਭਾਈ ਸਾਹਿਬ ਸਿੰਘ – ਬਿਦਰ ਦੇ ਰਹਿਣ ਵਾਲੇ ਨਾਈ ਸਨ।

ਇਨ੍ਹਾਂ ਨਾਵਾਂ, ਥਾਵਾਂ, ਜ਼ਾਤਾਂ ਦੇ ਵੇਰਵੇ ਵਿਚੋਂ ਆਪਣੇ ਆਪ ਕੁਝ ਗੱਲਾਂ ਸਪੱਸ਼ਟ ਹੋ ਰਹੀਆਂ ਹਨ। ਇਕ ਤੇ ਇਹ ਪਇਆ ਪਤਾ ਲੱਗਦਾ ਹੈ ਕਿ ੧੬੯੯ ਤੀਕ ਸਿੱਖ ਲਹਿਰ ਕੇਵਲ ਪੰਜਾਬ ਤੀਕ ਸੀਮਤ ਨਹੀਂ ਸੀ, ਸਗੋਂ ਸਾਰੇ ਭਾਰਤ ਨਾਲ ਇਸ ਲਹਿਰ ਦਾ ਸਬੰਧ ਸੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ੧੬੯੯ ਦੀ ਵੈਸਾਖੀ ਦੇ ਉਚੇਚੇ ਦੀਵਾਨ ਦੇ ਸੱਦੇ ਸਾਰੀਆਂ ਸੰਗਤਾਂ ਨੂੰ ਭੇਜੇ। ਗੁਰੂ ਨਾਨਕ ਸਾਹਿਬ ਨੇ ਹੀ ਭਾਰਤ ਦੇ ਵੱਡੇ ਵੱਡੇ ਤੀਰਥਾਂ ਅਤੇ ਸ਼ਹਿਰਾਂ ਵਿਚ 'ਸੰਗਤਾਂ' ਕਾਇਮ ਕਰ ਦਿੱਤੀਆਂ ਸਨ। ਗੁਰੂ ਅਮਰ ਦਾਸ ਜੀ ਨੇ ਬਾਈ ਮੰਜੀਆਂ ਦੁਆਰਾ, ਗੁਰੂ ਅਰਜਨ ਸਾਹਿਬ ਨੇ ਮਸੰਦਾਂ ਦੁਆਰਾ, ਗੁਰੂ ਹਰਿਗੋਬਿੰਦ ਸਾਹਿਬ ਅਤੇ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਜਾਤੀ ਤੌਰ 'ਤੇ ਪ੍ਰਚਾਰ ਕਰਕੇ ਇਨ੍ਹਾਂ ਸੰਗਤਾਂ ਨੂੰ ਬਲ ਦਿੱਤਾ ਸੀ। ਗੁਰੂ ਗੋਬਿੰਦ ਸਿੰਘ ਜੀ ਦਾ ਇਨ੍ਹਾਂ ਸੰਗਤਾਂ ਨਾਲ ਪ੍ਰਚਾਰ ਦੇ ਸਾਧਨਾਂ ਦੁਆਰਾ ਸਬੰਧ ਸੀ। ਸਾਰੀ ਭਾਰਤੀ ਜਨਤਾ ਇਸ ਲਹਿਰ ਦੀ ਸਰਬ ਸਾਂਝੀਵਾਲਤਾ, ਨਿਰਭੈਤਾ, ਗ਼ੈਰਤ ਦੇ ਸੰਦੇਸ਼ਾਂ ਤੋਂ ਜਾਣੂੰ ਹੋ ਚੁੱਕੀ ਸੀ। ਇਸ ਮੌਕੇ 'ਤੇ ਭਾਰੀ ਦੀਵਾਨ ਹੋਇਆ ਅਤੇ ਤਲਵਾਰ ਦੀ ਧਾਰ ਸਹਾਰ ਕੇ ਇਹ ਪੰਜ ਪਿਆਰੇ ਸਾਰੇ ਭਾਰਤੀਆਂ ਦੇ ਪ੍ਰਤੀਨਿਧ ਦੇ ਤੌਰ 'ਤੇ ਨਿਕਲੇ। ਪੰਜ ਪਿਆਰਿਆਂ ਦੇ ਨਾਵਾਂ ਥਾਵਾਂ ਤੋਂ ਦੂਜਾ ਨਤੀਜਾ ਇਹ ਨਿਕਲਦਾ ਹੈ ਕਿ ਸਿੱਖ ਲਹਿਰ ਦਾ ਸੰਦੇਸ਼ ਸਾਰੇ ਭਾਰਤੀਆਂ ਤੀਕ ਪੁੱਜ ਚੁੱਕਾ ਸੀ ਅਤੇ ਇਸ ਦੇ ਉਦੇਸ਼ ਉਨ੍ਹਾਂ ਨੂੰ ਪ੍ਰਵਾਨ ਸਨ, ਵਿਸ਼ੇਸ਼ ਕਰਕੇ ਨਿਮਾਣੀਆਂ, ਨਿਤਾਣੀਆਂ ਜ਼ਾਤਾਂ ਵਾਲਿਆਂ ਨੂੰ। ਤੀਜੀ ਗੱਲ ਇਹ ਪਈ ਪ੍ਰਤੱਖ ਹੁੰਦੀ ਹੈ ਕਿ ਅੰਮ੍ਰਿਤਪਾਨ ਕਰਨ ਵਿਚ ਸਾਰੀਆਂ ਜ਼ਾਤਾਂ ਤੇ ਪ੍ਰਾਂਤਾਂ ਦੇ ਲੋਕ ਸ਼ਾਮਲ ਹੋਏ ਅਤੇ ਉਨ੍ਹਾਂ ਨੇ ਗੁਰੂ ਜੀ ਦਾ ਜ਼ਾਤ-ਪਾਤ ਰਹਿਤ ਸਮਾਜ ਬਨਾਣ ਦਾ ਉਦੇਸ਼ ਪ੍ਰਵਾਨ ਕੀਤਾ। ਉਸ ਇਕੱਠ ਵਿਚ, ਕਿਹਾ ਜਾਂਦਾ ਹੈ ਕਿ ੮੦,੦੦੦ ਪ੍ਰਾਣੀਆਂ ਨੇ ਅੰਮ੍ਰਿਤ ਪਾਨ ਕੀਤਾ। ਚੌਥੇ, ਇਸ ਤੋਂ ਇਹ ਪਤਾ ਲੱਗਦਾ ਹੈ ਕਿ ਭਾਰਤੀਆਂ ਵਿਚ ਗ਼ੈਰਤ ਦਾ ਜੀਵਨ ਜੀਣ ਲਈ ਲੋੜੀਂਦੀ ਜੁਰਅਤਿ ਪੈਦਾ ਹੋ ਚੁੱਕੀ ਸੀ ਅਤੇ ਉਹ ਆਜ਼ਾਦੀ ਦਾ ਮੁੱਲ ਤਾਰਨ ਲਈ ਤਿਆਰ ਸਨ।

ਪਾਹੁਲ ਜਾਂ ਅੰਮ੍ਰਿਤ ਲਈ ਗੁਰੂ ਸਾਹਿਬ ਨੇ ਬੜੀ ਕਰੜੀ ਤੇ ਅਨੋਖੀ ਤਰ੍ਹਾਂ ਪਰਖ ਕੀਤੀ। 'ਕੇਸਗੜ੍ਹ' ਦਾ ਇਹ ਚੋਜ ਬੜਾ ਹੀ ਵਚਿਤ੍ਰ ਹੈ ਤੇ ਇਸ ਤਰ੍ਹਾਂ ਦੱਸਿਆ ਜਾਂਦਾ ਹੈ:

ਲਿਸ਼ਕਦੀ ਸ੍ਰੀ ਸਾਹਿਬ ਹੱਥ ਵਿਚ ਲੈ ਕੇ ਆਪ ਨੇ ਆ ਕੇ ਹੁਕਮ ਕੀਤਾ ਕਿ ਮੈਨੂੰ ਸੀਸ ਦੀ ਲੋੜ ਹੈ। ਸਾਰੀ ਸੰਗਤ 'ਤੇ ਸੱਨਾਟਾ ਛਾ ਗਿਆ। ਪੰਜ ਵਾਰੀ ਆਪ ਨੇ ਇਹੋ ਹੁਕਮ ਸੁਣਾਇਆ। ਪੰਜ ਪਿਆਰੇ ਵਾਰੀ-ਵਾਰੀ ਕਰਕੇ ਹਾਜ਼ਰ ਹੁੰਦੇ ਗਏ। ਜਿਸ ਸਮਾਜ ਵਿਚ ਇਸ ਤਰ੍ਹਾਂ ਦੇ 'ਸਿਰ-ਲੱਥ' ਪੰਜ ਵੀ ਲੀਡਰ ਹੋਣ, ਉਹ ਸਮਾਜ ਬਲਵਾਨ ਹੋ ਕੇ ਗ਼ੈਰਤ ਦਾ ਜੀਵਨ ਜੀਵੇਗਾ। ਗੁਰੂ ਗੋਬਿੰਦ ਸਿੰਘ ਜੀ ਨੇ ਇਨ੍ਹਾਂ ਨੂੰ ਅੰਮ੍ਰਿਤ ਛਕਾਇਆ ਤੇ ਫਿਰ ਇਸ ਤੋਂ ਵੀ ਅਸਚਰਜਤਾ ਵਾਲੀ ਗੱਲ ਹੈ ਕਿ ਉਨ੍ਹਾਂ ਤੋਂ ਆਪ ਨੇ ਅੰਮ੍ਰਿਤ ਪਾਨ ਕੀਤਾ। ਗੁਰੂ-ਚੇਲੇ ਦਾ ਭੇਦ ਮਿਟਾਂਣ ਦੀ ਇਸ ਤੋਂ ਉੱਚੀ ਮਿਸਾਲ ਮਿਲਣੀ ਕਠਿਨ ਹੈ।

ਪਰ ਇਹ ਅੰਮ੍ਰਿਤ ਹੈ ਕੀ ? ਅੰਮ੍ਰਿਤ ਦਾ ਸਿਧਾਂਤ ਭਾਰਤੀਆਂ ਲਈ ਕੋਈ ਨਵਾਂ ਸਿਧਾਂਤ ਨਹੀਂ ਹੈ। ਸੰਸਾਰ ਦੇ ਕਿਸੇ ਵੀ ਧਰਮ ਲਈ ਅੰਮ੍ਰਿਤ ਦਾ ਸਿਧਾਂਤ ਨਵੀਨ ਨਹੀਂ ਹੈ। ਅੰਮ੍ਰਿਤ ਦਾ ਸਿਧਾਂਤ ਸਿੱਖਾਂ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਪ੍ਰਵੇਸ਼ ਨਹੀਂ ਕੀਤਾ, ਨਾ ਹੀ ਭਾਰਤੀਆਂ ਨੂੰ ਪਹਿਲੀ ਵਾਰੀ ਆਪ ਨੇ ਹੀ ਅੰਮ੍ਰਿਤ ਬਖਸ਼ਿਆ। ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਅਮਰਦਾਸ ਜੀ, ਸਾਰੇ ਗੁਰੂ ਸਾਹਿਬਾਨ 'ਅੰਮ੍ਰਿਤ' ਦੀ ਮਹੱਤਤਾ ਆਪਣੀ ਬਾਣੀ ਰਾਹੀਂ ਅੱਛੀ ਤਰ੍ਹਾਂ ਦਰਸਾਂਦੇ ਹਨ। ਗੁਰੂ ਨਾਨਕ ਸਾਹਿਬ ਜੀ ਨੇ 'ਜਪੁ' ਸਾਹਿਬ

ਵਿਚ ਅੰਮ੍ਰਿਤ ਢਾਲਣ ਦਾ ਇੰਜ ਬਿਆਨ ਕੀਤਾ ਹੈ :

ਜਤੁ ਪਾਹਾਰਾ, ਧੀਰਜੁ ਸੁਨਿਆਰੁ ॥ ਅਹਰਣਿ ਮਤਿ, ਵੇਦੁ ਹਥੀਆਰੁ ॥
ਭਉ ਖਲਾ, ਅਗਨਿ ਤਪ ਤਾਉ ॥ ਭਾਂਡਾ ਭਾਉ, ਅੰਮ੍ਰਿਤੁ ਤਿਤੁ ਢਾਲਿ ॥ (ਜਪੁ ਜੀ ਸਾਹਿਬ)

ਗੁਰੂ ਅਮਰਦਾਸ ਜੀ ਅੰਮ੍ਰਿਤ ਦਾ ਰਸਤਾ ਦੱਸ ਰਹੇ ਹਨ ਅਤੇ ਅੰਮ੍ਰਿਤ ਹੀ ਅਨੰਦ ਅਵਸਥਾ ਲਈ ਜ਼ਰੂਰੀ ਹੈ :

ਸੁਰਿ ਨਰ ਮੁਨਿ ਜਨ ਅੰਮ੍ਰਿਤੁ ਖੋਜਦੇ, ਸੁ ਅੰਮ੍ਰਿਤੁ, ਗੁਰ ਤੇ ਪਾਇਆ ॥
ਪਾਇਆ ਅੰਮ੍ਰਿਤੁ ਗੁਰਿ ਕ੍ਰਿਪਾ ਕੀਨੀ, ਸਚਾ ਮਨਿ ਵਸਾਇਆ ॥
ਜੀਅ ਜੰਤ ਸਭਿ ਤੁਧੁ ਉਪਾਏ, ਇਕਿ ਵੇਖਿ ਪਰਸਣਿ ਆਇਆ ॥
ਲਬੁ ਲੋਭੁ ਅਹੰਕਾਰੁ ਚੂਕਾ, ਸਤਿਗੁਰੂ ਭਲਾ ਭਾਇਆ ॥
ਕਹੈ ਨਾਨਕੁ ਜਿਸ ਨੋ ਆਪਿ ਤੁਠਾ, ਤਿਨਿ ਅੰਮ੍ਰਿਤੁ ਗੁਰ ਤੇ ਪਾਇਆ ॥ ੧੩ ॥

(ਅਨੰਦ, ਪੰਨਾ ੯੧੮)

ਗੁਰੂ ਰਾਮਦਾਸ ਅੰਮ੍ਰਿਤ-ਸ਼ਖਸ਼ੀਅਤ ਦਾ ਰੂਪ ਪ੍ਰਗਟ ਕਰ ਚੁੱਕੇ ਸਨ :

ਹਰਿ ਅੰਮ੍ਰਿਤ ਭਿੰਨੇ ਲੋਇਣਾ, ਮਨੁ ਪ੍ਰੇਮਿ ਰਤੰਨਾ ਰਾਮ ਰਾਜੇ ॥
ਮਨੁ ਰਾਮਿ ਕਸਵਟੀ ਲਾਇਆ ਕੰਚਨੁ ਸੋਵਿੰਨਾ ॥
ਗੁਰਮੁਖਿ ਰੰਗਿ ਚਲੂਲਿਆ, ਮੇਰਾ ਮਨੁ ਤਨੁ ਭਿੰਨਾ ॥
ਜਨੁ ਨਾਨਕੁ ਮੁਸਕਿ ਝਕੋਲਿਆ, ਸਭੁ ਜਨਮੁ ਧਨੁ ਧੰਨਾ ॥ (ਆਸਾ ਮ: ੪, ਪੰਨਾ ੪੪੮)

ਗੁਰੂ ਅਰਜਨ ਸਾਹਿਬ, ਅੰਮ੍ਰਿਤ ਦਾ ਅਸਥਾਨ ਸਭ ਵਸਤੂਆਂ, ਪਦਾਰਥਾਂ ਤੇ ਪ੍ਰਾਪਤੀਆਂ ਨਾਲੋਂ ਉੱਚਾ ਦਰਸਾਉਂਦੇ ਹੋਏ ਫ਼ੁਰਮਾਉਂਦੇ ਹਨ :

ਥਾਲ ਵਿਚਿ ਤਿੰਨਿ ਵਸਤੂ ਪਈਓ, ਸਤੁ ਸੰਤੋਖੁ ਵੀਚਾਰੋ ॥
ਅੰਮ੍ਰਿਤ ਨਾਮੁ ਠਾਕੁਰ ਕਾ ਪਇਓ, ਜਿਸ ਕਾ ਸਭਸੁ ਅਧਾਰੋ ॥
ਜੇ ਕੋ ਖਾਵੈ, ਜੇ ਕੋ ਭੁੰਚੈ, ਤਿਸ ਕਾ ਹੋਇ ਉਧਾਰੋ ॥
ਏਹ ਵਸਤੁ ਤਜੀ ਨਹ ਜਾਈ, ਨਿਤ ਨਿਤ ਰਖੁ ਉਰਿ ਧਾਰੋ ॥
ਤਮ ਸੰਸਾਰੁ ਚਰਨ ਲਗਿ ਤਰੀਐ, ਸਭੁ ਨਾਨਕ ਬ੍ਰਹਮ ਪਸਾਰੋ ॥

(ਮੁੰਦਾਵਣੀ, ਪੰਨਾ ੧੪੨੯)

ਸੰਸਾਰ ਦੇ ਸਾਰੇ ਧਰਮਾਂ ਵਿਚ ਅੰਮ੍ਰਿਤ ਨੂੰ ਉੱਚਤਮ ਆਦਰਸ਼ਾਂ ਦਾ ਸਾਖੀ ਮੰਨਿਆਂ ਹੋਇਆ ਹੈ। ਅੰਮ੍ਰਿਤ ਨੂੰ ਜ਼ਿੰਦਗੀ, ਮਿਠਾਸ, ਤਾਜ਼ਗੀ, ਪਵਿੱਤਰਤਾ ਤੇ ਅਮਰ ਜੀਵਨ ਦਾ ਚਿੰਨ੍ਹ ਮੰਨਿਆ ਹੋਇਆ ਹੈ। ਅੰਮ੍ਰਿਤ ਉਸ ਸ਼ਕਤੀ ਦਾ ਸੂਚਕ ਹੈ ਜੋ ਮੁਰਦੇ ਨੂੰ ਸੁਰਜੀਤ ਕਰ ਸਕਦੀ ਹੈ ਅਤੇ ਜੀਉਂਦੇ ਨੂੰ ਸਦਾ ਜੀਉਂਦਾ ਰੱਖ ਸਕਦੀ ਹੈ। ਉਹ ਐਸੇ ਧਰਮ ਦੇ ਕੰਮ ਕਰਦਾ ਹੈ, ਕਿ ਉਸ ਦਾ ਨਾਂ ਹਮੇਸ਼ਾਂ ਲਈ 'ਅਮਰ' ਜਾਂ 'ਜ਼ਿੰਦਾ' ਹੋ ਜਾਂਦਾ ਹੈ।

ਸੰਨ ੧੬੯੯ ਈ. ਵਿਚ ਤਖ਼ਤ ਕੇਸਗੜ੍ਹ (ਅਨੰਦਪੁਰ) ਤੋਂ ਭਾਰਤ ਲਈ 'ਅੰਮ੍ਰਿਤ' ਝਰਿਆ, ਜਿਵੇਂ

ਕਿਸੇ ਵੇਲੇ ਮੁਰਦਿਆਂ ਨੂੰ ਸੁਰਜੀਤ ਕਰਨ ਲਈ ਸ਼ਿਵ ਦੀਆਂ ਲਿਟਾਂ ਵਿਚੋਂ ਗੰਗਾ ਉੱਤਰੀ ਸੀ। ਅੰਮ੍ਰਿਤ ਆਦਰਸ਼ਕ ਆਚਰਨ ਲਈ ਮਨੁੱਖ ਦੇ ਧੁਰ ਅੰਦਰੋਂ ਉਪਜੀ ਤਰੰਗ ਹੈ। ਅੰਮ੍ਰਿਤ ਆਪਣੇ ਆਪ ਨਾਲ ਇਕ ਨਵਾਂ ਪ੍ਰਣ ਹੈ ਕਿ ਮੈਂ ਆਪਣੀਆਂ ਉੱਤਮ ਬਿਰਤੀਆਂ ਅਨੁਸਾਰ ਜੀਵਨ ਜੀਵਾਂਗਾ ਅਤੇ ਆਪਣੀਆਂ ਘਟੀਆਂ ਰੁਚੀਆਂ ਨੂੰ ਜ਼ਬਤ ਵਿਚ ਰੱਖ ਸਕਾਂਗਾ। ਅੰਮ੍ਰਿਤ ਇਹ ਐਲਾਨ ਹੈ ਕਿ ਮੇਰੇ ਪਾਸੋਂ ਆਸ ਰੱਖੀ ਜਾਵੇ ਕਿ ਮੈਂ ਨਿਆਂ, ਧਰਮ ਵਿਚ ਆਪਣਾ ਆਪ ਕੁਰਬਾਨ ਕਰ ਸਕਦਾ ਹਾਂ। ਅੰਮ੍ਰਿਤ ਆਪਣੇ ਆਪ ਨੂੰ ਸਿਰ-ਲੱਥ, ਤਿਆਗੀ, ਕੁਰਬਾਨੀ ਦੇ ਪੰਥ ਦਾ ਪੰਧਾਊ ਬਨਾਣ ਦਾ ਚਿੰਨ੍ਹ ਹੈ। ਅੰਮ੍ਰਿਤ ਮਨੁੱਖਤਾ ਦੇ ਸਰਬ ਸਾਂਝੇ ਕੁਦਰਤੀ ਧਰਮ ਵਿਚ ਪ੍ਰਵੇਸ਼ ਕਰਨਾ ਹੈ ਜਿਸ ਵਿਚ (੧) ਪ੍ਰਣ ਹੈ ਕਿ ਮੈਂ ਸਾਧਾਰਨ ਸਰਲ ਸੰਤੁਲਤ ਮਨੁੱਖੀ ਜੀਵਨ ਜੀਵਾਂਗਾ (ਨਸ਼ੇ ਦੀ ਵਰਤੋਂ ਨਹੀਂ), (੨) ਮੈ ਆਪਣੇ ਵਿਚਾਰਾਂ ਤੇ ਵਿਸ਼ਵਾਸ਼ਾਂ ਨੂੰ ਛੁਪਾਵਾਂਗਾ ਨਹੀਂ (ਕੇਸ ਧਾਰਨ ਕਰਨਾ), (੩) ਮੈਂ ਕਿਸੇ ਰਾਜਸੀ, ਧਾਰਮਕ, ਗੁਲਾਮੀ ਜਾਂ ਜਬਰ ਅਧੀਨ ਨਹੀਂ ਰਹਿ ਸਕਾਂਗਾ (ਕੁੱਠਾ ਨਹੀਂ ਖਾਣਾ), (੪) ਮੈਂ ਕਿਸੇ ਦਾ ਹੱਕ ਗ੍ਰਹਿਣ ਨਹੀਂ ਕਰਾਂਗਾ (ਪਰ ਇਸਤ੍ਰੀ ਗਮਨ ਤੇ ਪਰਾਏ ਧਨ ਤੋਂ ਬਚਣਾ), ਅੰਮ੍ਰਿਤ ਗੁਰੂ (ਰੌਸ਼ਨੀ) ਦੇ ਜਬਤ ਨੂੰ ਪਰਵਾਣ ਕਰਨਾ ਹੈ ਅਤੇ ਉਸ ਅਨੁਸਾਰ ਜੀਵਨ ਜੀਣਾ ਹੈ (ਰਹਿਤ) ਅੰਮ੍ਰਿਤ ਪ੍ਰਣ ਹੈ ਕਿ ਮੈਂ ਸਮਾਜਕ ਜੀਵਨ ਲਈ ਕੁਰਬਾਨੀ ਕਰਾਂਗਾ (ਦਸਵੰਧ), ਅੰਮ੍ਰਿਤ ਆਪਣੇ ਆਪ ਨੂੰ ਕਿਸੇ ਆਦਰਸ਼ਕ ਸ਼ਖ਼ਸੀਅਤ 'ਤੇ ਢਾਲਣਾ ਹੈ–ਸਿੱਖ ਲਈ ਉਹ ਸ਼ਖ਼ਸੀਅਤ ਗੁਰੂ ਨਾਨਕ-ਗੋਬਿੰਦ ਸਿੰਘ ਜੋਤਿ ਦੀ ਹੈ, ਅੰਮ੍ਰਿਤ, ਅੰਮ੍ਰਿਤ ਦੇ ਜਲ, ਪਤਾਸੇ, ਖੰਡੇ, ਗੁਰਬਾਣੀ, ਫੌਲਾਦ ਦੀ ਪਵਿੱਤਰਤਾ, ਮਿਠਾਸ ਅਤੇ ਦ੍ਰਿੜ੍ਹਤਾ ਵਾਲਾ ਹੋਣਾ ਹੈ ਤੇ ਨਿਰੋਲ ਧਾਰਮਕ ਜੀਵਨ ਜੀਣਾ ਹੈ। ਆਸਰਾ ਕੇਵਲ ਗੁਰਬਾਣੀ ਹੈ। ਅੰਮ੍ਰਿਤ ਵਾਹਿਗੁਰੂ ਦੀ ਹਜ਼ੂਰੀ ਵਿਚ ਇਕ ਪ੍ਰਣ ਹੈ ਕਿ ਮੈਂ ਉਨ੍ਹਾਂ ਅਸੂਲਾਂ ਦਾ ਧਾਰਨੀ ਹੋਵਾਂਗਾ ਜਿਹੜੇ ਉਨ੍ਹਾਂ ਬਾਣੀਆਂ ਵਿਚ ਅੰਕਿਤ ਹਨ ਜਿਨ੍ਹਾਂ ਬਾਣੀਆਂ ਦੇ ਪਾਠ ਨਾਲ ਅੰਮ੍ਰਿਤ ਦਾ ਬਾਟਾ ਤਿਆਰ ਹੁੰਦਾ ਹੈ— ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਦਸਮ ਗ੍ਰੰਥ ਸਾਹਿਬ ਦੀਆਂ। ਅੰਮ੍ਰਿਤ ਵਿਚ 'ਜਪੁ' ਹੈ, ਅਤੇ 'ਜਪੁ' ਉਸ 'ਵਾਹਿਗੁਰੂ' ਦੀ ਪੂਜਾ ਅਤੇ ਵਿਸ਼ਵਾਸ ਹੈ ਜੋ 'ਸਤਿ ਸੁਹਾਣ ਸਦਾ ਮਨਿ ਚਾਉ' ਹੈ, ਜੋ 'ਆਦਿ ਸਚੁ ਜੁਗਾਦਿ ਸਚੁ, ਹੈ ਭੀ ਸਚੁ ਨਾਨਕ ਹੋਸੀ ਭੀ ਸਚੁ' ਹੈ। ਇਸ ਆਚਰਨ ਨੂੰ ਆਪਣੇ ਵਿਚ ਪੈਦਾ ਕਰਨਾ ਅੰਮ੍ਰਿਤਧਾਰੀ ਹੋਣਾ ਹੈ ਅਤੇ ਵਾਹਿਗੁਰੂ ਦਾ ਉਪਾਸ਼ਕ ਹੋਣਾ ਹੈ। ਅੰਮ੍ਰਿਤ ਵਿਚ 'ਜਪੁ' ਹੈ ਅਤੇ 'ਜਾਪੁ' ਹੈ 'ਚਕ੍ਰਚਿਹਨ' 'ਬਰਨ ਜਾਤਿ' 'ਰੂਪ ਰੰਗ', 'ਰੇਖ ਭੇਖ' ਦੇ ਵਿਤਕਰਿਆਂ ਤੋਂ ਉਚੇਰੇ ਸਮਾਜ ਦਾ ਅੰਮ੍ਰਿਤ ਚੌਪਈ ਅਤੇ ਸਵੈਯੇ ਤੇ ਸਿਧਾਂਤਾਂ 'ਤੇ ਤੁਰਨ ਦਾ। ਇਹ ਸਿਧਾਂਤ ਹਨ ਐਸੇ ਆਦਰਸ਼ :

ਪੁੰਨ ਪ੍ਰਤਾਪਨ ਬਾਢ ਜੈਤ ਧੁਨ, ਪਾਪਨ ਕੇ ਬਹੁ ਪੁੰਜ ਖਪੈਂਗੇ ॥
ਸਾਧ ਸਮੂਹ ਪ੍ਰਸੰਨ ਫਿਰੈਂ ਜਗ, ਸੱਤ੍ਰ ਸਭੈ ਅਵਲੋਕ ਚਪੈਂਗੇ ॥

(ਅਕਾਲ ਉਸਤਤ - ਪੰਨਾ ੧੪)

ਸੰਤਨ ਦੁਖ ਪਾਏ ਤੇ ਦੁਖੀ ॥ ਸੁਖ ਪਏ ਸਾਧੁਨ ਕੇ ਸੁਖੀ ॥ (ਚੌਪਈ)

ਅੰਮ੍ਰਿਤ ਇਨਸਾਨ ਨੂੰ 'ਖਾਲਸ' ਬਣਾ ਦੇਂਦਾ ਹੈ। ਸਭ ਇਨਸਾਨੀ ਮੈਲ ਕੱਢ ਕੇ ਉਹ ਇਕ ਨਵੀਂ ਸ਼ਖ਼ਸੀਅਤ ਹਾਸਲ ਕਰਦਾ ਹੈ– ਉਹ ਹੈ 'ਅਨੰਦ ਸਾਹਿਬ' ਅਨੁਸਾਰ ਰਾਗਮਈ, ਸ਼ਖ਼ਸੀਅਤ, ਇਖ਼ਲਾਕੀ ਜੁਰਤ, ਸ਼ੁਭ ਚਿਤਵਨ, ਰਜੇਵੇਂ, ਸਵੈ-ਕਾਬੂ, ਸਵੈ-ਅਰਪਨ, ਲੰਮੀ ਨਦਰ, ਸੰਤੁਸ਼ਟਤਾ, ਮਾਨਵ ਭਗਤੀ, ਆਪਾ ਵਾਰਨ, ਅੰਤਸ਼ਕਰਣ ਅਨੁਸਾਰੀ, ਪਵਿੱਤਰਤਾ, ਬਿਬੇਕ, ਸਾਵਾਂਪਨ ਦਾ ਜੀਵਨ। ਅੰਮ੍ਰਿਤ ਗੁਰੂ ਸਾਹਿਬ ਦਾ

ਰਹੱਸਮਈ ਸਰੂਪ ਹੈ।

'ਦਸਮੇਸ਼' ਜੀ ਨੇ ਜੀਵਨ ਦੇ ਇਸ ਪੱਧਰ ਨੂੰ ਅੰਮ੍ਰਿਤ ਕਹਿਆ ਹੈ ਅਤੇ ਇਹ ਅੰਮ੍ਰਿਤ ਸਾਰੇ ਭਾਰਤ ਵਰਸ਼ ਨੂੰ ਪਰਦਾਨ ਕੀਤਾ ਹੈ। ਅੰਮ੍ਰਿਤ ਖਾਲਸਾ ਬਨਾਣਾ ਹੈ, ਖਾਲਸਾ ਪਵਿੱਤਰ ਜੀਵਨ ਦਾ ਨਾਮ ਹੈ ਅਤੇ ਇਸ ਖਾਲਸੇ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਇਹ ਦਰਜਾ ਦਿੱਤਾ ਹੈ :

ਖ਼ਾਲਸਾ ਮੇਰੋ ਰੂਪ ਹੈ ਖਾਸ। ਖ਼ਾਲਸੇ ਮਹਿ ਹਉ ਕਰਹੁ ਨਿਵਾਸ।
ਖ਼ਾਲਸਾ ਮੇਰੋ ਮੁਖ ਹੈ ਅੰਗ। ਖ਼ਾਲਸੇ ਕੇ ਹੌ ਬਸਤਿ ਸਦ ਸੰਗ ॥ ੧ ॥
ਖ਼ਾਲਸਾ ਮੇਰੋ ਇਸ਼ਟ ਸੁਹਿਰਦ। ਖ਼ਾਲਸਾ ਮੇਰੋ ਕਹਿਯਤ ਬਿਰਦ।
ਖ਼ਾਲਸਾ ਮੇਰੋ ਪੱਛ ਰੁ ਪਾਦ। ਖ਼ਾਲਸਾ ਮੇਰੋ ਸੁਖ ਅਹਿਲਾਦ ॥ ੨ ॥
ਖ਼ਾਲਸਾ ਮੇਰੋ ਮਿੱਤ੍ਰ ਸਖਾਈ। ਖ਼ਾਲਸਾ ਮਾਤ ਪਿਤਾ ਸੁਖਦਾਈ।
ਖ਼ਾਲਸਾ ਮੇਰੀ ਸੋਭਾ ਸ਼ੀਲ। ਖਾਲਸਾ ਬੰਧੁ ਸਖਾ ਸਦ ਡੀਲ ॥ ੩ ॥
ਖ਼ਾਲਸਾ ਮੇਰੀ ਜਤਿ ਅਰੁ ਪਤਿ। ਖ਼ਾਲਸਹਿ-ਸੋ-ਮਾਕਹੁ-ਉਤਪਤ।

(ਸਰਬ ਲੋਹ ਵਿਚੋਂ, ਪੰਨਾ ੫੩੧)

ਸਾਰੇ ਧਰਮ ਸੰਚਾਲਕਾਂ ਦਾ ਉਦੇਸ਼ ਮਨੁੱਖਤਾ ਨੂੰ ਉੱਚੇ ਤੇ ਪਵਿੱਤਰ ਆਦਰਸ਼ ਪਰਦਾਨ ਕਰਨਾ ਸੀ ਜੋ ਮਨੁੱਖਤਾ ਅੰਦਰੋਂ ਉਹ ਸ਼ਖਸੀਅਤ ਉਭਾਰ ਸਕਣ ਜਿਸ ਦੇ ਅੰਗ ਆਚਰਨ, ਸਦਾਚਾਰ, ਸਵੈ-ਮਾਣ, ਸਵੈ-ਸਤਿਕਾਰ, ਗ਼ੈਰਤ, ਨਿਰਭੈਤਾ ਹੋਣ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਖੰਡੇ ਦੀ ਪਾਹੁਲ ਰਾਹੀਂ, ਜਿਸ ਨੂੰ ਆਪ ਨੇ ਅੰਮ੍ਰਿਤ ਦਾ ਨਾਂ ਦਿਤਾ, ਇਹ ਆਦਰਸ਼ ਪ੍ਰਾਪਤ ਕੀਤਾ। ਇਸੇ ਰਾਹੀਂ ਗੁਰੂ ਜੀ ਨੇ ਉਹ 'ਸਾਕੇਸ਼ ਸਾਬਤ ਸੂਰਤ' ਸੰਸਾਰ ਲਈ ਨਿਸ਼ਚਤ ਕੀਤਾ ਜਿਹੜੀ ਆਤਮਕ, ਮਾਨਸਕ, ਸਮਾਜਕ ਤੌਰ 'ਤੇ ਪ੍ਰਤੀਨਿਧ ਮੂਰਤ ਸੀ, ਤੇ ਜਿਸ ਨੂੰ 'ਮਰਦੇ ਕਾਮਲ' ਕਹਿਆ ਜਾ ਸਕਦਾ ਹੈ। ਇਹ ਇਨਸਾਨ ਦਾ ਅਸਲੀ ਤੇ ਸੁੱਚਾ ਸਰੂਪ ਹੈ ਜੋ ਬਦੇਸ਼ੀ ਗੁਲਾਮੀ, ਕਾਇਰਤਾ, ਜਬਰ, ਮਾਇਆ ਦੇ ਲਾਲਚ ਅਤੇ ਆਤਮਕ ਤੇ ਸਦਾਚਾਰਕ ਗਿਰਾਵਟ ਅਧੀਨ ਲੋਪ ਹੋ ਗਇਆ ਸੀ। ਖਾਲਸੇ ਨੂੰ ਅੰਮ੍ਰਿਤ ਛਕਾ ਕੇ ਕੇਸ, ਕਿਰਪਾਨ, ਕਛਹਿਰਾ, ਕੜਾ ਅਤੇ ਕੰਘਾ ਧਾਰਨ ਕਰਾ ਕੇ ਗੁਰੂ ਜੀ ਨੇ ਖਾਲਸੇ ਵਿਚ ਨਵਾਂ ਜ਼ਬਤ ਪੈਦਾ ਕੀਤਾ। 'ਕੱਕਾਰ' ਅਤੇ 'ਸਿੱਖੀ ਰਹਿਤ' ਬਦੇਸ਼ੀ ਹਕੂਮਤ ਅਤੇ ਅਨਿਆਈ ਰਾਜ ਵਿਰੁੱਧ ਬੜਾ ਭਾਰੀ ਮਨੋਵਿਗਿਆਨਕ ਅਤੇ ਆਤਮਕ ਇਨਕਲਾਬ ਹੈ ਅਤੇ ਉਹ ਇਨਕਲਾਬ ਪੈਦਾ ਹੋਇਆ। ੧੮ਵੀਂ ਸਦੀ ਦੇ ਪੰਜਾਬ ਦਾ ਇਤਿਹਾਸ ਇਸ ਗੱਲ ਦੀ ਹਾਮੀ ਭਰਦਾ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਨਿਰਬਲ ਤੇ ਕਾਇਰ ਹੋ ਚੁੱਕੇ ਭਾਰਤੀਆਂ ਦੀ ਅੰਮ੍ਰਿਤ-ਰਹਿਤ ਦੁਆਰਾ ਸੋਚਣੀ ਬਦਲੀ ਅਤੇ ਉਨ੍ਹਾਂ ਨੂੰ ਮੁਗਲਸ਼ਾਹੀ ਵਿਰੁੱਧ ਖੜਗਸ਼ਾਹੀ ਦੇ ਕੇ ਖੜ੍ਹਾ ਕਰ ਦਿੱਤਾ ਅਤੇ ਮੁਗਲਸ਼ਾਹੀ ਨੂੰ ਤਬਾਹ ਕਰ ਦਿੱਤਾ। ਉਨ੍ਹਾਂ ਨੇ ਭਾਰਤੀਆਂ ਦੇ ਸਾਰੇ ਜੀਵਨ ਤੇ ਵਿਚਾਰ-ਪ੍ਰਣਾਲੀ ਨੂੰ ਢਹਿੰਦੀਆਂ ਕਲਾਂ ਤੋਂ ਚੜ੍ਹਦੀਆਂ ਕਲਾਂ ਵਿਚ ਬਦਲ ਦਿੱਤਾ। ਇਹ ਗੁਰੂ ਜੀ ਦੀ ਬੜੀ ਭਾਰੀ ਦੇਣ ਹੈ।

ਅੰਮ੍ਰਿਤ ਰਹਿਣੀ ਇਕ ਕਰੜੀ ਭਗਤੀ ਹੈ। ਜਿਸ ਹਿਰਦੇ ਵਿਚ ਦਸਮੇਸ਼ ਜੀ ਦਾ ਪਿਆਰ ਹੈ, ਉਹ ਹੀ ਅੰਮ੍ਰਿਤ-ਰਹਿਤ ਨਿਭਾ ਸਕਦਾ ਹੈ। 'ਦਸਮੇਸ਼' ਦਾ ਪਿਆਰ ਉਨ੍ਹਾਂ ਆਦਰਸ਼ਾਂ ਦਾ ਪਿਆਰ ਹੈ ਜੋ ਉਨ੍ਹਾਂ ਨੇ ਭਾਰਤ ਸਾਹਮਣੇ ਰੱਖੇ। 'ਦਸਮੇਸ਼' ਦਾ ਪਿਆਰ ਉਨ੍ਹਾਂ ਉਦੇਸ਼ਾਂ ਦਾ ਪਿਆਰ ਹੈ ਜੋ ਗੁਰੂ ਨਾਨਕ ਸਾਹਿਬ ਨੇ ੧੪੬੯ ਤੋਂ ੧੫੩੯ ਤੀਕ ਭਾਰਤੀਆਂ ਨੂੰ ਬਖਸ਼ੇ।

ਸੰਨ ੧੪੯੯ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਭਾਰਤੀ ਕੌਮ ਬਾਰੇ ਅਨੁਮਾਨ ਇਹ ਲਗਾਇਆ ਸੀ ਕਿ 'ਖਤ੍ਰੀਆ ਤ ਧਰਮੁ ਛੋਡਿਆ'। ਖੱਤਰੀਆਂ ਦਾ ਧਰਮ ਦੇਸ਼-ਰੱਖਿਆ ਸੀ। ਪਰ ਪਤਾ ਨਹੀਂ ਖੱਤਰੀਆਂ ਨੂੰ ਕੀ ਹੋ ਗਿਆ ਸੀ ਕਿ ਬਾਹਰੋਂ ਜਰਵਾਣੇ ਆਉਂਦੇ ਗਏ, ਦੇਸ਼ ਦੀ ਇੱਜ਼ਤ ਲੁੱਟਦੇ ਗਏ ਅਤੇ ਦੇਸ਼-ਵਾਸੀਆਂ ਨੂੰ ਕੁਚਲਦੇ ਗਏ। ਖੱਤਰੀਆਂ ਨੇ ਧਰਮ ਤੇ ਸਵੈ-ਮਾਣ ਨੂੰ ਛੱਡ ਦਿੱਤਾ ਸੀ। ਗੁਰੂ ਗੋਬਿੰਦ ਸਿੰਘ ਜੀ ਨੇ ੧੬੯੯ ਈ. ਨੂੰ ਨਵੇਂ ਖੱਤਰੀ (ਜੋਧੇ) ਪੈਦਾ ਕਰ ਦਿੱਤੇ, ਜਿਨ੍ਹਾਂ ਦੇ ਹੱਥ ਕੌਮ ਨੇ ਭੰਗਾਣੀ ਤੇ ਨਦੌਣ ਦੇ ਜੁੱਧਾਂ ਵਿਚ ਵੇਖੇ। ਉਹ ਜਨਮ ਤੋਂ ਖੱਤਰੀ ਨਹੀਂ ਸਨ ਪਰ ਅੰਮ੍ਰਿਤ ਦੀ ਸ਼ਕਤੀ ਦੁਆਰਾ ਖੱਤਰੀ ਬਣਾਏ ਗਏ ਸਨ। ਇਹ ਇਕ-ਇਕ ਸਵਾ-ਸਵਾ ਲੱਖ 'ਤੇ ਭਾਰੂ ਸੀ। ਇਹ ਮੁਗਲ ਸਾਮਰਾਜਸ਼ਾਹੀ ਨਾਲ ਨਿਡਰ ਹੋ ਕੇ ਟਕਰਾ ਰਹੇ ਸਨ। ਨਵੇਂ ਖੱਤਰੀ 'ਖਾਲਸਾ' ਜੀ ਸਨ ਜਿਹੜੇ ਨਿਮਾਣੀਆਂ ਨਿਤਾਣੀਆਂ ਜ਼ਾਤਾਂ ਵਿਚੋਂ ਉੱਠ ਕੇ ਅੰਮ੍ਰਿਤ ਪਾਨ ਕਰਕੇ ਖੜ੍ਹੇ ਹੋਏ ਸਨ। ਇਹ ਅਕਾਲ ਪੁਰਖ ਕੋਲੋਂ ਇੱਕੋ ਮੰਗ ਮੰਗਦੇ ਸਨ— ਕੇਵਲ ਧਰਮ ਦਾ ਜੀਵਨ ਤੇ ਧਰਮ ਦੀ ਮੌਤ। ਇਹ ਉਹ ਮੰਗ ਸੀ ਜੋ ਗੁਰੂ ਸਾਹਿਬ ਨੇ ਮੰਗੀ :

ਦੇਹ ਸਿਵਾ ਬਰ ਮੋਹਿ ਇਹੈ ਸੁਭ ਕਰਮਨ ਤੇ ਕਬਹੂੰ ਨ ਟਰੋਂ ॥
ਨ ਡਰੋਂ ਅਰਿ ਸੋ ਜਬ ਜਾਇ ਲਰੋ ਨਿਸਚੈ ਕਰ ਆਪਨੀ ਜੀਤ ਕਰੋਂ ॥
ਅਰੁ ਸਿਖ ਹੋ ਆਪਨੇ ਹੀ ਮਨ ਕੋ ਇਹ ਲਾਲਚ ਹਉ ਗੁਨ ਤਉ ਉਚਰੋਂ ॥
ਜਬ ਆਵ ਕੀ ਅਉਧ ਨਿਦਾਨ ਬਨੈ ਅਤ ਹੀ ਰਨ ਮੈ ਤਬ ਜੂਝ ਮਰੋਂ ॥ ੨੩੧ ॥

(ਚੰਡੀ ਚਰਿਤ੍ਰ, ਪੰਨਾ ੯੯)

ਅਤੇ

ਹੇ ਰਵਿ, ਹੇ ਸਸਿ, ਹੇ ਕਰੁਨਾ ਨਿਧ, ਮੇਰੀ ਅਬੈ ਬਿਨਤੀ ਸੁਨਿ ਲੀਜੈ ॥
ਅਉਰ ਨ ਮਾਂਗਤ ਹਉ ਤੁਮ ਤੇ ਕਛੁ, ਚਾਹਤ ਹਉ ਚਿਤ ਮੈ ਸੋਈ ਕਾਜੈ ॥
ਸਤ੍ਰਨ ਸਿਉ ਅਤਿ ਹੀ ਰਨ ਭੀਤਰ, ਜੂਝ ਮਰੋ ਕਹਿ ਸਾਚ ਪਤੀਜੈ ॥
ਸੰਤ ਸਹਾਇ, ਸਦਾ ਜਗ ਮਾਇ, ਕ੍ਰਿਪਾ ਕਰਿ ਸਯਾਮ ਇਹੈ ਬਰੁ ਦੀਜੈ ॥

(ਕ੍ਰਿਸ਼ਨਾਵਤਾਰ, ਪੰਨਾ ੪੯੫)

੧੪੯੯ ਵਿਚ ਇਹ ਗੱਲ ਸੀ ਕਿ ਖੱਤਰੀਆਂ ਤੇ ਹੋਰਾਂ ਨੂੰ 'ਮਲੇਸ਼ ਭਾਖਿਆ' ਦਾ ਜਾਦੂ ਪਇਆ ਹੋਇਆ ਸੀ ਅਤੇ ਉਨ੍ਹਾਂ ਆਪਣੀਆਂ ਭਾਰਤੀ ਬੋਲੀਆਂ ਨੂੰ ਵਿਸਾਰ ਦਿੱਤਾ ਸੀ। ਇਹ ਤੁਰਕੀ, ਅਰਬੀ ਅਤੇ ਫ਼ਾਰਸੀ ਪੜ੍ਹਦੇ ਅਤੇ ਬੋਲਦੇ ਸਨ ਤੇ ਇਨ੍ਹਾਂ ਬੋਲੀਆਂ ਦਾ ਹੀ ਸਤਿਕਾਰ ਸੀ। ਪਰ ੧੪੯੯ ਤੋਂ ਲੈ ਕੇ ੧੬੯੯ ਤੀਕ ਪੰਜਾਬ ਵਿਚ ਦੋ ਧਰਮ-ਗ੍ਰੰਥ, ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਸ੍ਰੀ ਦਸਮ ਗ੍ਰੰਥ, ਭਾਰਤੀ ਬੋਲੀਆਂ ਵਿਚ ਆ ਗਏ।

ਗੁਰੂ ਨਾਨਕ ਸਾਹਿਬ ਨੇ ਭਾਰਤੀ ਜ਼ਾਤ-ਪਾਤ ਦੀਆਂ ਵੰਡੀਆਂ ਵੇਖ ਕੇ ਕਹਿਆ 'ਫਕੜੁ ਜਾਤੀ ਫਕੜੁ ਨਾਉਂ' ਅਤੇ ਨਾਹਰਾ ਮਾਰਿਆ ਸੀ :

ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ ॥

ਨਾਨਕੁ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ ॥
ਜਿਥੈ ਨੀਚ ਸਮਾਲੀਅਨਿ ਤਿਥੈ ਨਦਰਿ ਤੇਰੀ ਬਖਸੀਸ ॥

(ਸਿਰੀ ਰਾਗੁ ਮ: ੧ ਪੰਨਾ ੧੫)

ਸੰਨ ੧੬੯੯ ਵਿਚ ਜ਼ਾਤ-ਪਾਤ ਦੀਆਂ ਵੰਡੀਆਂ ਚੁੱਕੀਆਂ ਗਈਆਂ। ਜਦੋਂ ਹਿੰਦੁਸਤਾਨ ਦੇ ਹਰ ਭਾਗ ਵਿਚੋਂ ਆਏ ਖੱਤਰੀਆਂ, ਜੱਟਾਂ, ਸ਼ੂਦਰਾਂ ਨੇ ਰਲ ਕੇ ਇਕ ਬਾਟੇ ਵਿਚੋਂ ਅੰਮ੍ਰਿਤ ਪਾਨ ਕੀਤਾ। ਜ਼ਾਤ-ਪਾਤ, ਵਰਣ ਦੀ ਕੈਦ ਗਈ। ਗੁਰੂ ਗੋਬਿੰਦ ਸਿੰਘ ਜੀ ਦੇ ਇਨ੍ਹਾਂ ਬਚਨਾਂ ਨੂੰ ਭਾਰਤੀ ਮਨੁੱਖਤਾ ਨੇ ਪਰਵਾਨ ਕਰ ਲਿਆ :

ਚੱਕ੍ਰ ਚਿਹਨ ਅਰੁ ਬਰਨ ਜਾਤਿ ਅਰੁ ਪਾਤਿ ਨਹਿਨ ਜਿਹ ॥
ਰੂਪ ਰੰਗ ਅਰੁ ਰੇਖ ਭੇਖ ਕੋਊ ਕਹਿ ਨ ਸਕਤ ਕਿਹ ॥ (ਜਾਪੁ ਪੰਨਾ ੧)

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕਹਿਆ ਸੀ ਕਿ ਭਾਰਤੀ ਜਨਤਾ ਦੀ ਦਸ਼ਾ 'ਅੰਧੀ ਰਯਤਿ ਗਿਆਨ ਵਿਹੂਣੀ ਭਾਹਿ ਭਰੇ ਮੁਰਦਾਰੁ' ਵਾਲੀ ਹੈ, ਪਰ ੧੬੯੯ ਤੀਕ ਦਸ਼ਾ ਬਦਲ ਗਈ। ਜਨਤਾ ਨੂੰ ਆਪਣੇ ਹੱਕਾਂ ਦੀ ਸੋਝੀ ਹੋ ਗਈ। ਉਹ ਨਿਆਂ ਤੇ ਧਰਮ ਵਾਸਤੇ ਲੜਨ ਮਰਨ ਨੂੰ ਜੀਵਨ ਦਾ ਉਦੇਸ਼ ਸਮਝਣ ਲੱਗ ਪਏ ਸਨ। ਉਹ ਕਹਿ ਸਕਦੇ ਸਨ :

'ਬਲੁ ਹੋਆ ਬੰਧਨ ਛੁਟੇ, ਸਭੁ ਕਿਛੁ ਹੋਤ ਉਪਾਇ ॥ (ਪੰਨਾ ੧੪੨੯)

ਹੁਣ ਉਨ੍ਹਾਂ ਦੇ ਦਿਲ ਤੇ ਆਵਾਜ਼ ਵਿਚ 'ਚੜ੍ਹਦੀ ਕਲਾ' ਦਾ ਲਿਸ਼ਕਾਰਾ ਨਜ਼ਰ ਆਉਣ ਲੱਗ ਪਇਆ ਤੇ ਭਾਰਤੀ ਜਨਤਾ ਦੇ ਸਵੈਮਾਣ ਨੂੰ ਕੋਈ ਵੰਗਾਰਨ ਦੀ ਜੁਰਤ ਨਹੀਂ ਸੀ ਕਰ ਸਕਦਾ।

ਗੁਰੂ ਨਾਨਕ ਸਾਹਿਬ ਨੇ ਇਹ ਵੀ ਦੇਖਿਆ ਸੀ ਕਿ ਭਾਰਤੀਆਂ ਨੇ ਡਰ ਕਰਕੇ ਆਪਣਾ ਪਹਿਰਾਵਾ ਤੁਰਕੀ ਰੱਖਣਾ ਸ਼ੁਰੂ ਕਰ ਦਿੱਤਾ ਸੀ, ਪਰ ੧੬੯੯ ਤੀਕ ਦਸ਼ਾ ਇਹ ਹੋ ਗਈ ਸੀ ਕਿ ਕੋਈ ਸਿੱਖ, ਸਿੱਖ ਹੋਣ ਤੋਂ ਇਨਕਾਰ ਹੀ ਨਹੀਂ ਸੀ ਕਰ ਸਕਦਾ, ਉਸ ਦੇ ਕਕਾਰ ਤੇ ਕੇਸ ਹੀ ਦੱਸ ਦਿੰਦੇ ਸਨ ਕਿ ਇਸ ਦੇ ਧਾਰਮਕ ਵਿਸ਼ਵਾਸ ਕੀ ਹਨ, ਇਸ ਦੀ ਰਾਜਸੀ ਟੱਕਰ ਕਿਸ ਨਾਲ ਅਤੇ ਇਸ ਦਾ ਆਚਰਨ ਕਿਸ ਪੱਧਰ ਦਾ ਹੈ। ਲੱਖਾਂ ਵਿਚ ਇਕ ਸਿੰਘ ਪਹਿਚਾਣਿਆ ਜਾ ਸਕਦਾ ਸੀ।

ਪਹਿਰਾਵਾ ਖਾਲਸੇ ਦਾ ਆਪਣਾ ਸੀ। ਨੀਲਾ ਰੰਗ ਵੀ ਉਨ੍ਹਾਂ ਖੋਹ ਲਇਆ ਕਿ ਜ਼ਾਲਮ ਮੁਗਲਾਂ ਨੂੰ ਇਹ ਰੰਗ ਰੱਖਣ ਦੀ ਆਗਿਆ ਨਹੀਂ, ਸਰਦਾਰ ਉਹ ਬਣ ਬੈਠੇ, 'ਖਾਲਸਾ' ਉਹ ਹੋ ਗਏ—ਜਿਹੜੇ ਸਿਧੇ ਅਕਾਲ ਪੁਰਖ ਦੇ ਅਧੀਨ ਸਨ ਅਤੇ ਕਿਸੇ ਸੰਸਾਰੀ ਬਾਦਸ਼ਾਹ ਦੇ ਅਧੀਨ ਨਹੀਂ ਸਨ। ਉਨ੍ਹਾਂ ਦੇ ਤਖ਼ਤ 'ਅਕਾਲ' ਅਤੇ 'ਕੇਸਗੜ੍ਹ' ਸਨ। "ਨੀਲ ਵਸਤ੍ਰ ਪਹਿਰਿ ਹੋਵਹਿ ਪਰਵਾਣੁ" ਵਾਲੀ ਕਮਜ਼ੋਰੀ ਬਿਲਕੁਲ ਖਤਮ ਹੋ ਗਈ। "ਸੰਜਮੁ ਤੁਰਕਾ" ਨਹੀਂ ਸੀ ਰਹਿਆ।

ਗੁਰੂ ਨਾਨਕ ਸਾਹਿਬ ਨੇ ਦੇਖਿਆ ਸੀ ਕਿ ਭਾਰਤੀ "ਅਭਾਖਿਆ ਦਾ ਕੁਠਾ ਬਕਰਾ" (ਹਲਾਲ, ਕੋਸ਼ਰ ਮਾਸ) ਖਾਂਦੇ ਸਨ ਭਾਵੇਂ ਪੁਰਾਤਨ ਭਾਰਤੀ ਤਰੀਕਾ 'ਝਟਕੇ' ਦਾ ਸੀ—ਰਾਜਪੂਤ ਝਟਕਾ ਕਰਦੇ ਸਨ, ਬਲੀ ਲਈ ਮੰਦਰਾਂ ਵਿਚ ਝਟਕਾ ਹੁੰਦਾ ਸੀ, ਪਰ ਮੁਸਲਮਾਨੀ ਦਬਾ ਵੱਸ ਹੋ ਕੇ ਭਾਰਤੀਆਂ ਨੇ ਹਲਾਲ ਮਾਸ ਖਾਣਾ ਸ਼ੁਰੂ ਕਰ ਦਿੱਤਾ ਸੀ।

੧੬੯੯ ਤੀਕ 'ਝਟਕਾ' ਰਹਿਤ ਬਣ ਚੁੱਕਾ ਸੀ। ਝਟਕਾ ਬੀਰਤਾ ਦਾ ਚਿੰਨ੍ਹ ਹੈ। ਮਾਸਾਹਾਰੀ ਸਿੰਘ ਨੂੰ ਝਟਕਾ ਹੀ ਸ਼ੋਭਦਾ ਹੈ। ਕੇਸਗੜ੍ਹ ਦਾ ਨਾਟਕ ਹੀ 'ਝਟਕੇ' ਦਾ ਪਰਮਾਣ ਹੈ।

(ਟ)

ਖਾਲਸਾ ਪੰਥ ਸਾਜ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਅਕਾਲ ਪੁਰਖ ਵਲੋਂ ਮਿਲੇ ਆਇਸ (Mission) ਨੂੰ ਪੂਰਾ ਕਰ ਦਿੱਤਾ। ਭਾਰਤੀ ਜਨਤਾ ਵਿਚ ਬੜਾ ਭਾਰੀ ਧਾਰਮਕ ਤੇ ਸਮਾਜਕ ਪ੍ਰੀਵਰਤਨ ਹੋਇਆ। ਜ਼ਾਤ-ਪਾਤ ਖਤਮ ਹੋਈ, ਵਰਣ ਆਸ਼ਰਮ ਮਿਟ ਗਏ, ਇਕ ਨਵੀਂ ਬਲਵਾਨ ਕੌਮ ਪੈਦਾ ਹੋਈ।

ਪਰ ਪਹਾੜੀ ਰਾਜਿਆਂ ਦੀ ਚਿੰਤਾ ਬਹੁਤ ਵਧ ਗਈ। ਗੁਰੂ ਸਾਹਿਬ ਦੀ ਵੱਧਦੀ ਸ਼ਕਤੀ ਨੂੰ ਵੇਖ ਕੇ ਉਨ੍ਹਾਂ ਨੂੰ ਆਪਣੇ ਰਾਜ ਖੇਤਰ ਦੇ ਖੁੱਸਣ ਦੀ ਚਿੰਤਾ ਹੋ ਗਈ ਭਾਵੇਂ ਗੁਰੂ ਜੀ ਦਾ ਕੋਈ ਐਸਾ ਮੰਤਵ ਨਹੀਂ ਸੀ। ਸਭ ਤੋਂ ਵੱਧ ਚਿੰਤਾਵਾਨ ਕਹਲੂਰਪਤੀ ਹੋਇਆ ਜਿਸ ਦੇ ਇਲਾਕੇ ਵਿਚ ਅਨੰਦਪੁਰ ਪੈਂਦਾ ਸੀ। ਉਸ ਨੇ ਹੰਡੂਰ ਦੇ ਰਾਜੇ ਨਾਲ ਸਲਾਹ ਕਰਕੇ ਗੁਰੂ ਜੀ ਨੂੰ ਚਿੱਠੀ ਭੇਜੀ ਕਿ ਜਾਂ ਮਾਖੋਵਾਲ (ਅਨੰਦਪੁਰ) ਵਾਲੀ ਸਾਰੀ ਜ਼ਮੀਨ ਛੱਡ ਦਿਉ ਜਾਂ ਇਸ ਦਾ ਲਗਾਨ (ਕਿਰਾਇਆ) ਦਿਉ। ਗੁਰੂ ਜੀ ਨੇ ਉੱਤਰ ਭੇਜ ਦਿੱਤਾ ਕਿ ਜ਼ਮੀਨ ਸਾਡੇ ਪਿਤਾ ਜੀ ਨੇ ਮੁੱਲ ਦੇ ਕੇ ਖਰੀਦੀ ਸੀ ਅਤੇ ਹੁਣ ਤੀਕ ਅਸੀਂ ਕਦੇ ਲਗਾਨ ਨਹੀਂ ਦਿੱਤਾ; ਹੁਣ ਵੀ ਨਹੀਂ ਦਿੱਤਾ ਜਾਏਗਾ। ਇਸ ਤਰ੍ਹਾਂ ਦੋਹਾਂ ਧਿਰਾਂ ਵਿਚ ਖਿਚਾਉ ਵਧ ਗਇਆ। ਬੁਨਿਆਦੀ ਸਿਧਾਂਤਕ ਫ਼ਰਕ ਤੇ ਦੋਹਾਂ ਧਿਰਾਂ ਵਿਚ ਪਹਿਲਾਂ ਵੀ ਸਨ। ਇਸ ਤੋਂ ਇਲਾਵਾ ਸਿੰਘਾਂ ਪਾਸ ਉਥੇ ਆਪਣੀ ਤੇ ਕੋਈ ਖੇਤੀ ਨਹੀਂ ਸੀ ਜਿਥੇ ਅੰਨ-ਦਾਨਾ ਪੈਦਾ ਕਰ ਸਕਦੇ। ਸਿੰਘ ਅੰਨ-ਦਾਣੇ ਦਾ ਮੁੱਲ ਤੇ ਦਿੰਦੇ ਸਨ ਪਰ ਪਹਾੜੀਆਂ ਨੂੰ ਆਪ ਦਾਨਾ ਲੋੜ ਹੁੰਦਾ ਸੀ, ਉਹ ਵੇਚਣਾ ਨਹੀਂ ਸਨ ਚਾਹੁੰਦੇ। ਇਸ ਤਰ੍ਹਾਂ ਖਿਚਾਉ ਵਧਦਾ ਗਇਆ। ਕਹਲੂਰਪਤੀ ਨੇ ਗੁਰੂ ਜੀ ਵਿਰੁੱਧ ਪਹਾੜੀ ਰਾਜਿਆਂ ਨਾਲ ਸਾਜ-ਬਾਜ ਕਰਕੇ ਉਨ੍ਹਾਂ ਨੂੰ ਜੁੱਧ ਲਈ ਤਿਆਰ ਕਰ ਲਇਆ। ਗੁਰੂ ਜੀ ਨੇ ਵੀ ਖਾਲਸੇ ਨੂੰ ਸੁਚੇਤ ਕਰ ਦਿੱਤਾ। ਸੰਨ ੧੭੦੩ ਵਿਚ ਪਹਾੜੀ ਰਾਜਿਆਂ ਨੇ ਅਨੰਦਪੁਰ ਦਾ ਘੇਰਾ ਘੱਤ ਦਿੱਤਾ ਅਤੇ ਰਸਦ ਤੇ ਹੋਰ ਆਵਾਜਾਈ ਬੰਦ ਕਰ ਦਿੱਤੀ। ਸਾਹਿਬਜ਼ਾਦਾ ਅਜੀਤ ਸਿੰਘ ਨੇ ਖਾਲਸੇ ਦੀ ਕਮਾਨ ਸੰਭਾਲੀ ਅਤੇ ਪਹਾੜੀਆਂ 'ਤੇ ਹੱਲਾ ਕਰ ਦਿੱਤਾ। ਪਹਾੜੀਆਂ ਨੇ ਆਪਣੀ ਹਾਰ ਹੁੰਦੀ ਦੇਖ ਕੇ ਗਊ ਦੀ ਸਹੁੰ ਚੁੱਕ ਕੇ ਗੁਰੂ ਜੀ ਨੂੰ ਕਹਿਆ ਕਿ ਜੇ ਆਪ ਅਨੰਦਪੁਰ ਖਾਲੀ ਕਰ ਦਿਉ ਤਾਂ ਅਸੀਂ ਲੜਾਈ ਨਹੀਂ ਕਰਾਂਗੇ। ਗੁਰੂ ਜੀ ਨੇ ਕਿਲ੍ਹਾ ਛੱਡ ਦਿੱਤਾ ਤੇ ਲੜਾਈ ਬੰਦ ਹੋ ਗਈ।

ਖਾਲਸਾ ਨਿਰਮੋਹਗੜ੍ਹ ਵਿਚ ਚਲਾ ਗਇਆ। ਪਰ ਅੰਨ-ਦਾਣੇ ਲਈ ਖਾਲਸੇ ਨੇ ਆਪਣਾ ਕਰਤੱਵ ਜਾਰੀ ਰਖਿਆ। ਕਹਲੂਰਪਤੀ ਬੇਵੱਸ ਸੀ। ਉਸ ਨੇ ਤੰਗ ਆ ਕੇ, ਮੁਗਲ ਹਕੂਮਤ ਦੀ ਸ਼ਰਨ ਲਈ। ਖਾਲਸੇ ਨੇ ਕਹਲੂਰ ਪਹਾੜੀ ਰਾਜਿਆਂ ਅਤੇ ਮੁਗਲ ਫੌਜਾਂ ਨੂੰ ਵੀ ਹਾਰ ਦਿਤੀ। ਅੰਤ, ਲਾਹੌਰ ਅਤੇ ਸਰਹੰਦ ਦੀ ਸਾਰੀ ਸੈਨਾ ਰਾਜਿਆਂ ਦੀ ਮੱਦਦ 'ਤੇ ਆਈ। ਸੈਨਾ ਨੇ ਅਨੰਦਪੁਰ ਦਾ ਘੇਰਾ ਘੱਤ ਦਿੱਤਾ।

ਭਾਵੇਂ ਕਿਲ੍ਹੇ ਵਿਚ ਬਾਹਰ ਘੇਰਾ ਘੱਤਣ ਵਾਲੀ ਫੌਜ ਦੇ ਮੁਕਾਬਲੇ 'ਤੇ ਗਿਣਤੀ ਬਹੁਤ ਥੋੜ੍ਹੀ ਸੀ ਪਰ ਤਾਂ ਵੀ ਉਨ੍ਹਾਂ ਨੂੰ ਆਪਣੀ ਜਿੱਤ ਹੁੰਦੀ ਕਿਤੇ ਨਹੀਂ ਸੀ ਦਿੱਸਦੀ। ਜੰਗ ਦੇ ਕਾਰਨ ਸਾਰਾ ਇਲਾਕਾ ਵੀ ਤਬਾਹ ਹੋ ਰਹਿਆ ਸੀ। ਪਹਾੜੀ ਜਨਤਾ ਬੜੀ ਤੰਗ ਸੀ।

ਪਹਾੜੀ ਅਤੇ ਮੁਗਲ ਫੌਜਾਂ ਤੰਗ ਆ ਗਈਆਂ। ਉਨ੍ਹਾਂ ਨੂੰ ਸ਼ਰਮ ਵੀ ਬੜੀ ਸੀ ਕਿ ਉਹ ਗੁਰੂ ਜੀ ਨੂੰ

ਪਕੜ ਨਹੀਂ ਸਨ ਸਕੇ। ਬਾਹਰੋਂ ਰਾਜਿਆਂ ਨੇ ਗੁਰੂ ਜੀ ਨੂੰ ਸੁਲਾਹ ਲਈ ਚਿੱਠੀਆਂ ਲਿਖਣੀਆਂ ਸ਼ੁਰੂ ਕੀਤੀਆਂ। ਰਾਜਿਆਂ ਨੇ ਅਤੇ ਔਰੰਗਜ਼ੇਬ ਨੇ ਸਹੁੰਆਂ ਚੁਕਣੀਆਂ ਸ਼ੁਰੂ ਕਰ ਦਿਤੀਆਂ ਕਿ ਜੇ ਗੁਰੂ ਜੀ ਕਿਲ੍ਹਾ ਖਾਲੀ ਕਰ ਦੇਣ ਤਾਂ ਫੌਜ ਉਨ੍ਹਾਂ ਦਾ ਪਿੱਛਾ ਨਹੀਂ ਕਰੇਗੀ। ਔਰੰਗਜ਼ੇਬ ਨੇ ਇਹ ਸਹੁੰ ਕੁਰਾਨ 'ਤੇ ਲਿਖ ਕੇ ਭੇਜੀ।

ਕਿਲ੍ਹੇ ਅੰਦਰ ਸਿੱਖਾਂ ਦੀ ਹਾਲਤ ਵੀ ਬੜੀ ਖਰਾਬ ਸੀ। ਅੰਦਰ ਖਾਣ-ਪੀਣ ਦੀ ਸਾਰੀ ਰਸਦ ਖਤਮ ਹੋ ਚੁੱਕੀ ਸੀ। ਸਿੱਖ ਫੌਜ ਨੇ ਘੋੜੇ ਵੀ ਮਾਰ ਕੇ ਖਾ ਲਏ ਸੀ। ਸਿੱਖ ਬੜੇ ਤੰਗ ਸਨ। ਉਨ੍ਹਾਂ ਨੇ ਗੁਰੂ ਜੀ ਨੂੰ ਮਜਬੂਰ ਕਰ ਦਿੱਤਾ ਕਿ ਕਿਲ੍ਹਾ ਖਾਲੀ ਕਰ ਦਿੱਤਾ ਜਾਵੇ। ਇਕ ਵਾਰੀ ਪਹਾੜੀਏ ਤੇ ਮੁਗਲ ਕਬਜ਼ਾ ਕਰ ਲੈਣ, ਫਿਰ ਉਹ ਛੱਡ ਦੇਣਗੇ ਅਤੇ ਫਿਰ ਕਿਲ੍ਹੇ ਵਿਚ ਆ ਜਾਵਾਂਗੇ। ਗੁਰੂ ਜੀ ਨੇ ਸਿੱਖਾਂ ਨੂੰ ਬਥੇਰਾ ਸਮਝਾਇਆ ਕਿ ਇਨ੍ਹਾਂ ਦੀਆਂ ਸਹੁੰਆਂ ਦਾ ਇਤਬਾਰ ਨਹੀਂ ਕਰਨਾ ਚਾਹੀਦਾ। ਪਰ ਸਿੱਖ ਭੁੱਖ ਤੋਂ ਤੰਗ ਆਏ ਹੋਏ ਸਨ।

ਗੁਰੂ ਜੀ ਨੇ ੨੦ ਦਸੰਬਰ, ਸੰਨ ੧੭੦੪ ਅੱਧੀ ਰਾਤ ਸਮੇਂ ਅਨੰਦਪੁਰ ਦਾ ਕਿਲ੍ਹਾ ਖਾਲੀ ਕਰ ਦਿੱਤਾ। ਹਾਲੀ ਸਿੱਖ ਥੋੜ੍ਹੀ ਦੂਰ ਹੀ ਗਏ ਸਨ ਕਿ ਪਹਾੜੀਆਂ ਤੇ ਮੁਗਲਾਂ ਨੇ ਆਪਣੀਆਂ ਸਹੁੰਆਂ ਭੁਲਾ ਕੇ ਗੁਰੂ ਜੀ ਦਾ ਪਿੱਛਾ ਕੀਤਾ। ਗੁਰੂ ਜੀ ਰੋਪੜ ਵੱਲ ਜਾ ਰਹੇ ਸਨ। ਸ਼ਾਹੀ ਫੌਜਾਂ ਪਿੱਛਾ ਕਰ ਰਹੀਆਂ ਸਨ। ਸਰਦੀ ਆਖਰਾਂ ਦੀ ਸੀ। ਬਹੁਤ ਸਿੱਖ ਸਰਸਾ ਨਦੀ ਵਿਚ ਰੁੜ੍ਹ ਗਏ। ਗੁਰੂ ਜੀ ਦੇ ਦੋ ਵੱਡੇ ਸਾਹਿਬਜ਼ਾਦੇ ਚਮਕੌਰ ਵੱਲ ਚਲੇ ਗਏ। ਕੋਈ ੪੦ ਸਿੱਖ ਉਨ੍ਹਾਂ ਨਾਲ ਸਨ। ਛੋਟੇ ਸਾਹਿਬਜ਼ਾਦੇ ਅਤੇ ਮਾਤਾ ਜੀ ਨਿਖੜ ਗਏ ਅਤੇ ਗੰਗੂ ਬ੍ਰਾਹਮਣ ਨਾਲ ਖੇੜੀ ਚਲੇ ਗਏ। ਉਸ ਬ੍ਰਾਹਮਣ ਨੇ ਉਹਨਾਂ ਨੂੰ ਸੂਬਾ ਸਿਰਹੰਦ ਦੇ ਹਵਾਲੇ ਕਰ ਦਿੱਤਾ।

ਗੁਰੂ ਜੀ ਚਮਕੌਰ ਦੀ ਗੜ੍ਹੀ ਵਿਚ ਮੋਰਚਾ ਬੰਨ੍ਹ ਕੇ ਬੈਠ ਗਏ (੨੧ ਦਸੰਬਰ, ੧੭੦੪)। ਸ਼ਾਹੀ ਫੌਜਾਂ ਵੀ ਪਿੱਛੋਂ ਆ ਪੁੱਜੀਆਂ। ਲੜਾਈ ਸ਼ੁਰੂ ਹੋ ਗਈ। ਸਿੱਖਾਂ ਨੂੰ ਪ੍ਰਤੱਖ ਸੀ ਕਿ ਇਥੋਂ ਬਚਣਾ ਕਠਿਨ ਹੈ। ਪੰਜ ਸਿੱਖਾਂ ਨੇ ਰਲ ਕੇ ਗੁਰੂ ਜੀ ਨੂੰ ਗੜ੍ਹੀ ਵਿਚੋਂ ਨਿਕਲ ਜਾਣ ਲਈ ਹੁਕਮ ਕੀਤਾ। ਗੁਰੂ ਜੀ ਉਥੋਂ ਨਿਕਲ ਗਏ। ਭਾਈ ਦਇਆ ਸਿੰਘ, ਭਾਈ ਧਰਮ ਸਿੰਘ ਅਤੇ ਭਾਈ ਮਾਨ ਸਿੰਘ ਵੀ ਆਪ ਦੇ ਨਾਲ ਨਿਕਲੇ, ਪਰ ਅੱਗੋਂ ਨਿਖੜ ਗਏ। ਗੁਰੂ ਜੀ ਇਕੱਲੇ ਹੋਰ ਪਾਸੇ ਚਲੇ ਗਏ।

ਗੁਰੂ ਜੀ ਇਥੋਂ ਨਿਕਲ ਕੇ ਕਿੜੀ ਪਿੰਡ ਤੋਂ ਹੁੰਦੇ ਮਾਛੀਵਾੜੇ ਪਹੁੰਚੇ। ਇਥੇ ਹੀ ਤਿੰਨ ਸਿੱਖ ਵੀ ਆਪ ਨੂੰ ਆ ਮਿਲੇ। ਗੁਲਾਬੇ ਮਸੰਦ ਦੇ ਘਰ ਆਪ ਠਹਿਰੇ। ਪਰ ਇਥੇ ਠਹਿਰਣਾ ਠੀਕ ਨਹੀਂ ਸੀ। ਸ਼ਾਹੀ ਫੌਜ ਪਿੱਛਾ ਕਰ ਰਹੀ ਸੀ। ਇਥੋਂ ਨਬੀ ਖਾਂ ਅਤੇ ਗਨੀ ਖਾਂ ਤੇ ਸਿੱਖਾਂ ਨੇ ਆਪ ਨੂੰ 'ਉਚ ਦੇ ਪੀਰ' ਬਣਾ ਕੇ ਪਲੰਘ ਤੇ ਬਿਠਾ ਕੇ 'ਜੱਟਪੁਰੇ' ਪੁਜਾਇਆ। ਰਾਇ ਕਲਾ ਇਥੇ ਹੀ ਆਪ ਨੂੰ ਮਿਲਿਆ ਅਤੇ ਮਾਹੀ ਨੇ ਆਪ ਨੂੰ ਛੋਟੇ ਸਾਹਿਬਜ਼ਾਦਿਆਂ ਅਤੇ ਮਾਤਾ ਗੁਜਰੀ ਜੀ ਦੀ ਸ਼ਾਹਦਤ ਦੀ ਖ਼ਬਰ ਦਿੱਤੀ।

'ਜੱਟਪੁਰੇ' ਤੋਂ ਗੁਰੂ ਜੀ 'ਦੀਨੇ' ਪੁੱਜੇ ਜਿਥੇ ਚੌਧਰੀ ਸ਼ਮੀਰ, ਲਖਮੀਰ ਤੇ ਤਖਤ ਮੱਲ ਨੇ ਆਪ ਦਾ ਸੁਆਗਤ ਕੀਤਾ। ਸੂਬਾ ਸਰਹੰਦ ਨੂੰ ਵੀ ਪਤਾ ਲੱਗ ਗਇਆ, ਪਰ ਇਨ੍ਹਾਂ ਭਰਾਵਾਂ ਨੇ ਸੂਬੇ ਦੀਆਂ ਧਮਕੀਆਂ ਦੀ ਪ੍ਰਵਾਹ ਨਾ ਕੀਤੀ। ਇਥੇ ਹੀ ਗੁਰੂ ਜੀ ਨੇ 'ਜ਼ਫਰਨਾਮਾ' ਲਿਖਿਆ ਜਿਸ ਵਿਚ ਆਪ ਨੇ ਔਰੰਗਜ਼ੇਬ ਨੂੰ ਉਸ ਦੀਆਂ ਝੂਠੀਆਂ ਸਹੁੰਆਂ ਦੀ ਯਾਦ ਦਿਵਾਈ ਅਤੇ ਦੱਸਿਆ ਕਿ ਜਿੱਤ ਤੇ ਸੱਚ ਦੀ ਹੋਣੀ ਹੈ।

'ਜ਼ਫਰਨਾਮਾ' (ਫਤਿਹ ਦੀ ਚਿੱਠੀ) ਬੜੀ ਹੀ ਅਲੌਕਿਕ ਚਿੱਠੀ ਹੈ ਜਿਹੜੀ ਕਦੇ ਕਿਸੇ ਬਾਦਸ਼ਾਹ ਨੂੰ ਲਿਖੀ ਗਈ ਹੋਵੇ।

'ਜ਼ਫਰਨਾਮਾ' ਗੁਰੂ ਜੀ ਦੇ ਜੁੱਧ ਫ਼ਲਸਫੇ ਨੂੰ ਸਪੱਸ਼ਟ ਕਰਦਾ ਹੈ। ਗੁਰੂ ਜੀ ਦੇ ਜੁੱਧ ਦੇ ਅਸੂਲ ਇਹ ਹਨ :

(੧) ਜੁੱਧ ਕੇਵਲ ਨਿਆਂ, ਸਚਾਈ ਅਤੇ ਹੱਕ ਲਈ ਹੋਣਾ ਚਾਹੀਦਾ ਹੈ। ਜੁੱਧ ਕੇਵਲ ਧਰਮ-ਜੁੱਧ ਹੀ ਹੋ ਸਕਦਾ ਹੈ।

(੨) ਜੁੱਧ ਤਦ ਹੀ ਕਰਨਾ ਉੱਚਿਤ ਹੈ ਜਦੋਂ ਸੁਧਾਰ ਦੇ ਹੋਰ ਸਾਰੇ ਹੀਲੇ ਨਿਸਫਲ ਹੋ ਜਾਣ।

(੩) ਜੁੱਧ ਵਿਚ ਵੀ ਇਖਲਾਕ ਮੁੱਖ ਚੀਜ਼ ਰਹਿਣੀ ਚਾਹੀਦੀ ਹੈ।

(੪) ਜਿੱਤ ਸਦਾ ਸੱਚ-ਧਰਮ ਦੀ ਹੁੰਦੀ ਹੈ—ਇਸ ਵਿਸ਼ਵਾਸ ਨਾਲ ਹੀ ਜੁੱਧ ਕਰਨਾ ਚਾਹੀਦਾ ਹੈ।

ਭਾਈ ਦਇਆ ਸਿੰਘ ਅਤੇ ਭਾਈ ਧਰਮ ਸਿੰਘ ਇਹ ਚਿੱਠੀ ਲੈ ਕੇ ਔਰੰਗਜ਼ੇਬ ਵੱਲ ਦੱਖਣ ਨੂੰ ਤੁਰੇ। ਔਰੰਗਜ਼ੇਬ ਦੇ ਦਿਲ 'ਤੇ ਇਸ ਚਿੱਠੀ ਦਾ ਬੜਾ ਹੀ ਪ੍ਰਭਾਵ ਪਿਆ। ਉਹ ਪਹਿਲਾਂ ਹੀ ਚਿੱਠੀਆਂ ਰਾਹੀਂ ਗੁਰੂ ਜੀ ਨੂੰ ਦੋ ਵਾਰੀ ਬੇਨਤੀ ਕਰ ਚੁੱਕਾ ਸੀ ਕਿ ਮੈਨੂੰ ਮਿਲੋ। ਉਸ ਨੇ 'ਜ਼ਫਰਨਾਮਾ' ਪੜ੍ਹ ਕੇ ਫਿਰ ਬੇਨਤੀ ਕੀਤੀ ਅਤੇ ਸ਼ਾਹੀ ਹਾਕਮਾਂ ਨੂੰ ਗੁਰੂ ਜੀ ਤੋਂ ਸਾਰੀਆਂ ਪਾਬੰਦੀਆਂ ਹਟਾਣ ਲਈ ਹੁਕਮ ਦਿੱਤਾ। ਲੜਾਈ ਬੰਦ ਕਰਨਾ ਦਾ ਹੁਕਮ ਦਿੱਤਾ।

ਪਰ ਇਸ ਹੁਕਮ ਦੇ ਮਿਲਣ ਤੋਂ ਪਹਿਲਾਂ ਸਿਰਹੰਦ ਦੀ ਫੌਜ ਗੁਰੂ ਜੀ ਵਿਰੁੱਧ ਚਾਲੇ ਪਾ ਚੁੱਕੀ ਸੀ। ਗੁਰੂ ਜੀ ਦੀਨੇ ਪਿੰਡ ਤੋਂ ਵੀ ਉਠੱ ਤੁਰੇ ਅਤੇ 'ਕੋਟਕਪੂਰੇ' ਤੋਂ ਢਿਲਵਾਂ ਕਲਾਂ, ਜੈਤੋ ਤੋਂ ਹੁੰਦੇ ਖਿਦਰਾਣੇ ਵੱਲ ਹੋ ਤੁਰੇ। ਇਸ ਢਾਬ (ਖਿਦਰਾਣੇ ਦੀ ਢਾਬ) 'ਤੇ ਚਾਲੀ ਮੁਕਤਿਆਂ ਦਾ ਸ਼ਾਹੀ ਫੌਜ ਨਾਲ ਟਾਕਰਾ ਹੋਇਆ। ਚਾਲੀ ਮੁਕਤੇ ਸ਼ਹੀਦ ਹੋ ਗਏ। ਗੁਰੂ ਜੀ ਨੇ ਆਪਣੀ ਹੱਥੀਂ ਸ਼ਹੀਦਾਂ ਦਾ ਸੰਸਕਾਰ ਕੀਤਾ ਅਤੇ ਟੁੱਟੀ ਗੰਢੀ।

ਗੁਰੂ ਜੀ ਅੱਗੇ ਤੁਰ ਪਏ। ਕਈ ਪਿੰਡਾਂ ਵਿਚੋਂ ਹੁੰਦੇ ਹੋਏ 'ਲੱਖੀ ਜੰਗਲ' ਪੁੱਜੇ। ਲੱਖੀ ਜੰਗਲ ਵਿਚ ਆਪ ਕੁਝ ਸਮਾਂ ਠਹਿਰੇ। ਫਿਰ ਆਪ 'ਸਾਬੋ ਕੀ ਤਲਵੰਡੀ' ਪੁੱਜੇ। ਭਾਈ ਡੱਲਾ ਇਥੇ ਆਪ ਦੇ ਦਰਸ਼ਨ ਲਈ ਹਾਜ਼ਰ ਹੋਇਆ। ਭਾਈ ਡੱਲਾ ਸਿੰਘ ਸਜਿਆ, ਅੰਮ੍ਰਿਤਪਾਨ ਕਰਕੇ।

'ਸਾਬੋ ਕੀ ਤਲਵੰਡੀ' (ਦਮਦਮਾ ਸਾਹਿਬ) ਗੁਰੂ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਲਿਖਵਾਇਆ, ਜਿਸ ਨੂੰ ਦਮਦਮੇ ਵਾਲੀ ਬੀੜ ਆਖਦੇ ਹਨ। ਦਮਦਮੇ ਸਾਹਿਬ ਨੂੰ ਸਿੱਖਾਂ ਦੀ ਕਾਂਸ਼ੀ ਆਖਦੇ ਹਨ। ਇਥੇ ਹੀ ਫੂਲਵੰਸ ਦੇ ਤ੍ਰਿਲੋਕ ਸਿੰਘ ਤੇ ਰਾਮ ਸਿੰਘ ਨੇ ਸ੍ਰੀ ਦਸਮੇਸ਼ ਜੀ ਤੋਂ ਅੰਮ੍ਰਿਤ ਪਾਨ ਕੀਤਾ। ਗੁਰੂ ਜੀ ਕੋਈ ਨੌਂ ਮਹੀਨੇ ਇਥੇ ਹੀ ਰਹੇ।

ਸੰਨ ੧੭੦੬ (ਕੱਤਕ ਮਹੀਨਾ) ਵਿਚ ਗੁਰੂ ਜੀ ਨੇ ਅਗਾਂਹ ਚਾਲੇ ਪਾਏ। ਆਪ ਨੇ ਪਰਿਵਾਰ ਨੂੰ ਜੋ ਕਿ ਦਮਦਮਾ ਸਾਹਿਬ ਦਿੱਲੀ ਤੋਂ ਆ ਗਇਆ ਸੀ, ਮੁੜ ਦਿੱਲੀ ਭੇਜ ਦਿੱਤਾ ਅਤੇ ਆਪ ਰਾਜਪੂਤਾਨੇ ਵੱਲ ਤੁਰ ਪਏ।

ਆਪ ਨੂੰ ਰਾਜਪੂਤਾਨੇ ਦੇ ਨਗਰ 'ਬਘੌਰ' ਵਿਚ ਖਬਰ ਮਿਲੀ ਕਿ ਔਰੰਗਜ਼ੇਬ ਮਰ ਗਿਆ ਹੈ। ਉਸ ਦੇ

ਪੁੱਤਰਾਂ ਵਿਚ ਸ਼ਾਹੀ ਤਖਤ ਲਈ ਜੰਗ ਸ਼ੁਰੂ ਹੋ ਗਈ। ਗੁਰੂ ਜੀ ਨੇ ਬਹਾਦਰ ਸ਼ਾਹ ਦੀ ਸਹਾਇਤਾ ਕੀਤੀ ਅਤੇ ਉਹ ਬਾਦਸ਼ਾਹ ਬਣ ਗਇਆ। ਬਹਾਦਰ ਸ਼ਾਹ ਭਾਈ ਨੰਦ ਲਾਲ ਜੀ ਦਾ ਵਿਦਿਆਰਥੀ ਰਹਿਆ ਸੀ। ਸੰਨ ੧੭੦੭ ਵਿਚ ਬਹਾਦਰ ਸ਼ਾਹ ਦਿੱਲੀ ਦਾ ਬਾਦਸ਼ਾਹ ਬਣਿਆ।

ਉਸ ਨੇ ਗੁਰੂ ਜੀ ਦੇ ਦਰਸ਼ਨਾਂ ਲਈ ਚਾਹ ਪ੍ਰਗਟ ਕੀਤੀ। ਗੁਰੂ ਜੀ ਉਸ ਨੂੰ ਆਗਰੇ ਜਾ ਮਿਲੇ। ਆਪਣੇ ਭਰਾ ਕਾਮ ਬਖਸ਼ ਦੀ ਬਗਾਵਤ ਨੂੰ ਕੁਚਲਣ ਲਈ ਬਹਾਦਰ ਸ਼ਾਹ ਦੱਖਣ ਵੱਲ ਤੁਰਿਆ। ਗੁਰੂ ਜੀ ਉਸ ਨਾਲ ਚੱਲ ਪਏ। ਗੁਰੂ ਜੀ ੧੭੦੮ ਵਿਚ ਨੰਦੇੜ (ਹੈਦਰਾਬਾਦ) ਪਹੁੰਚੇ ਅਤੇ ਬਹਾਦਰ ਸ਼ਾਹ ਤੋਂ ਵੱਖ ਹੋ ਕੇ ਇਥੇ ਟਿਕ ਗਏ।

ਇਥੇ ਹੀ ਗੁਰੂ ਜੀ ਦਾ ਮੇਲ ਮਾਧੋ ਦਾਸ ਬੈਰਾਗੀ ਨਾਲ ਹੋਇਆ, ਜਿਸ ਨੇ ਗੁਰੂ ਜੀ ਤੋਂ ਅੰਮ੍ਰਿਤ ਪਾਨ ਕੀਤਾ। ਮਾਧੋ ਦਾਸ ਦਾ ਨਾਮ ਬੰਦਾ ਸਿੰਘ ਰੱਖਿਆ ਗਇਆ। ਗੁਰੂ ਜੀ ਨੇ ਉਸ ਨੂੰ ਸ਼ਸਤਰ ਬਖਸ਼ੇ, ਪੰਜ ਸਿੱਖ ਨਾਲ ਦਿਤੇ ਅਤੇ ਖਾਲਸੇ ਦਾ ਜਥੇਦਾਰ ਬਣਾ ਕੇ ਪੰਜਾਬ ਵੱਲ ਭੇਜਿਆ। ਬੰਦਾ ਸਿੰਘ ਨੂੰ ਜ਼ੁਲਮ ਮਿਟਾਣ ਲਈ ਉਦੇਸ਼ ਦਿੱਤਾ।

ਗੁਰੂ ਜੀ ਨਾਲ ਬਹਾਦਰ ਸ਼ਾਹ ਦਾ ਮੇਲ ਵਧਦਾ ਵੇਖ ਕੇ ਸੂਬਾ ਸਿਰਹੰਦ ਨੂੰ ਚਿੰਤਾ ਹੋਈ ਕਿ ਕਿਤੇ ਉਸ ਤੋਂ ਬਦਲਾ ਨਾ ਲਇਆ ਜਾਵੇ। ਉਸ ਨੇ ਦੋ ਪਠਾਣ ਗੁਰੂ ਜੀ ਨੂੰ ਖਤਮ ਕਰਨ ਲਈ ਘਲਾਏ। ਇਹ ਪਠਾਣ ਨੰਦੇੜ ਆ ਕੇ ਗੁਰੂ ਜੀ ਦੇ 'ਸ਼ਰਧਾਲੂ' ਬਣ ਗਏ। ਇਕ ਸ਼ਾਮ ਇਕ ਪਠਾਣ ਨੇ ਸਮਾਂ ਤਾੜ ਕੇ ਗੁਰੂ ਜੀ ਦੇ ਪੇਟ ਵਿਚ ਛੁਰਾ ਘੋਪ ਦਿੱਤਾ। ਗੁਰੂ ਜੀ ਸੰਨ ੧੭੦੮ ਦੀ ੭ ਅਕਤੂਬਰ ਨੂੰ ਇਥੇ ਹੀ ਜੋਤੀ ਜੋਤਿ ਸਮਾ ਗਏ।

ਇਸ ਥਾਂ ਹੁਣ ਤਖਤ ਸ੍ਰੀ ਹਜ਼ੂਰ ਸਾਹਿਬ ਹੈ ਜੋ ਪੰਥ ਦਾ ਚੌਥਾ ਤਖਤ ਮੰਨਿਆ ਜਾਂਦਾ ਹੈ।

ਦਸਮੇਸ਼ ਜੀ ਨੇ ਜੋਤੀ ਜੋਤਿ ਸਮਾਣ ਵੇਲੇ ਆਪਣੀ ਥਾਂ 'ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਜੋਤਿ-ਰੂਪ ਆਤਮਕ ਗੁਰੂ ਸਥਾਪਤ ਕੀਤਾ ਅਤੇ 'ਪੰਥ' (ਸਿੱਖ ਕੌਮ) ਨੂੰ 'ਗੁਰੂ-ਪੰਥ' ਕਰਕੇ ਨਮਸਕਾਰਿਆ। ਅੱਗੋਂ ਤੋਂ ਗੁਰਤਾ ਦੇ ਦੋ ਅੰਗ 'ਗੁਰੂ-ਗ੍ਰੰਥ' 'ਗੁਰੂ-ਪੰਥ' ਹੋ ਗਏ। 'ਗੁਰੂ-ਪੰਥ' ਨੇ ਸਦਾ 'ਗੁਰੂ-ਗ੍ਰੰਥ' ਦੀ ਅਗਵਾਈ ਵਿਚ ਪੰਥ ਦੇ ਕੰਮ ਚਲਾਏ ਹਨ।

ਸੰਨ ੧੭੦੫ ਤੋਂ ਅਕਤੂਬਰ ੧੭੦੮ ਤੀਕ ਦਾ ਸਮਾਂ ਗੁਰੂ ਸਾਹਿਬ ਦੇ ਜੀਵਨ ਵਿਚ ਅਤਿਅੰਤ ਹੀ ਜੱਦੋ ਜਹਿਦ ਤੇ ਔਕੜਾਂ ਦਾ ਸਮਾਂ ਸੀ। ਸੰਸਾਰ ਦੇ ਥੋੜ੍ਹੇ ਹੀ ਮਹਾਨ ਪੁਰਸ਼ਾਂ ਦੇ ਹਿੱਸੇ ਇਹੋ ਜਿਹੇ ਦਿਨ ਆਏ ਹਨ ਅਤੇ ਉਸ ਤੋਂ ਵੀ ਥੋੜ੍ਹੇ ਮਹਾਨ ਪੁਰਸ਼ਾਂ ਨੇ ਇਤਨੇ ਸਿਦਕ ਤੇ ਰੱਬ ਦੇ ਭਰੋਸੇ ਅਤੇ ਸਵੈ-ਵਿਸ਼ਵਾਸ ਨਾਲ ਐਸੀਆਂ ਕਠਿਨਾਈਆਂ ਨੂੰ ਖਿੜੇ ਮੱਥੇ ਤੇ ਰੱਬ ਦੀ ਰਜ਼ਾ ਵਿਚ ਇਕ ਖੇਲ੍ਹ ਕੇ ਰੂਪ ਵਿਚ ਨਿਭਾਇਆ ਹੈ। ਇਸ ਕਰੜੇ ਸਮੇਂ ਵਿਚ ਵੀ ਗੁਰੂ ਜੀ ਨੇ ਦੁੱਖ ਸੁਖ ਨੂੰ ਇਕ ਕਰਕੇ ਜਾਣਿਆ ਅਤੇ ਸਦਾ ਚੜ੍ਹਦੀ ਕਲਾ ਵਿਚ ਰਹੇ। 'ਜ਼ਫ਼ਰਨਾਮਾ' ਇਸ ਗੱਲ ਦਾ ਸੂਚਕ ਹੈ। ਇਨ੍ਹਾਂ ਸਾਲਾਂ ਵਿਚ ਹੀ ਆਪ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਲਿਖਾਈ ਦਾ ਵੱਡਾ ਕੰਮ ਕੀਤਾ।

ਨੇਤਾ ਦਾ ਕਰਤੱਵ ਕੇਵਲ ਉਦੇਸ਼ ਦੇਣਾ ਹੀ ਨਹੀਂ, ਆਪ ਉਸ ਉਦੇਸ਼ ਲਈ ਘੋਲ ਕਰਨਾ ਵੀ ਹੈ। ਨੇਤਾ ਨੇ ਕੇਵਲ ਪਿੱਛੇ ਹਟ ਕੇ ਲੜਾਈ ਨਹੀਂ ਦੇਖਣੀ, ਆਪ ਸ਼ਮਸ਼ੀਰ ਚੁੱਕ ਕੇ ਅੱਗੇ ਹੋ ਕੇ ਲੜਨਾ ਵੀ ਹੈ।

ਨੇਤਾ ਨੇ ਦੂਜਿਆਂ ਨੂੰ ਸ਼ਹਾਦਤ ਦਾ ਜਾਮ ਪੀਂਦਿਆ ਵੇਖਣਾ ਹੀ ਨਹੀਂ, ਉਸ ਨੇ ਆਪਣੇ ਸਰਬੰਸ ਨੂੰ ਵੀ ਪਿਲਾਣਾ ਹੈ ਅਤੇ ਆਪ ਵੀ ਪੀਣਾ ਹੈ। ਨੇਤਾ ਨੇ ਕੇਵਲ ਖਾਲਸਾ ਬਨਾਣਾ ਹੀ ਨਹੀਂ ਹੈ, ਆਪ ਉਸ ਦੀ ਤਾਬਿਆ ਰਹਿ ਕੇ ਵੀ ਦੱਸਣਾ ਹੈ. ਨੇਤਾ ਨੇ ਆਪਣੇ ਸਾਥੀਆਂ ਨੂੰ ਆਪਣਾ ਸਾਰਾ ਪਿਆਰ ਦੇਣਾ ਹੈ— ਮੁਕਤਸਰ ਦੇ ਜੁੱਧ ਤੀਕ ਗੁਰੂ ਗੋਬਿੰਦ ਸਿੰਘ ਜੀ ਸਭ ਕੁਝ ਗੰਵਾ ਬੈਠੇ ਸਨ ਪਰ ਬੇਦਾਵੇ ਦਾ ਕਾਗਜ਼ ਉਨ੍ਹਾਂ ਦੀ ਜੇਬ ਵਿਚ ਸੀ; ਵਿਛੁੜ ਗਏ ਸਿੰਘਾਂ ਨੂੰ ਆਪ ਨੇ ਗਲ ਲਾਇਆ, ਹਰ ਇਕ ਦਾ ਮੂੰਹ ਚੁੰਮਿਆ, ਆਪਣੀ ਹੱਥੀਂ ਉਹਨਾਂ ਦਾ ਅੰਗੀਠਾ ਤਿਆਰ ਕੀਤਾ— ਆਪਣੀ ਜਾਨ ਲਈ ਖਤਰਾ ਮੁੱਲ ਲੈ ਕੇ। ਇਨ੍ਹਾਂ ਗੱਲਾਂ ਕਰਕੇ ਹੀ ਗੁਰੂ ਸਾਹਿਬ ਨੂੰ 'ਮਰਦ-ਏ-ਕਾਮਲ' ਕਹਿਆ ਜਾਂਦਾ ਹੈ।

(੫)

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਉਦੇਸ਼ ਦਾ ਬਹੁਤ ਸਾਰਾ ਰੂਪ ਆਪ ਦੇ 'ਅੰਮ੍ਰਿਤ' ਦੇ ਸਿਧਾਂਤ ਵਿਚ ਉਘੜ ਚੁੱਕਾ ਹੈ। ਔਰੰਗਜ਼ੇਬ ਦੇ ਸਰਕਾਰੀ ਪੱਤਰ ਪਰੇਰਕ ਨੇ ਜੋ ਕੁਝ ਗੁਰੂ ਜੀ ਦੇ ਮੁਖੋਂ ਦੱਸਿਆ ਸੀ, ਉਹ ਇਹ ਸੀ ਕਿ "ਸਾਰੇ ਭਾਰਤੀ ਧਰਮ ਦੇ ਸਾਰੇ ਵਖੇਵੇਂ ਭੁਲਾ ਕੇ ਇਕ ਹੋ ਜਾਓ। ਹਿੰਦੂ ਜ਼ਾਤ-ਵਰਣ ਦੇ ਕਾਨੂੰਨ ਛੱਡ ਦਿਓ ਅਤੇ ਇਕ ਅਕਾਲ-ਪੁਰਖ ਦੀ ਪੂਜਾ ਵਿਚ ਲੱਗੋ ਅਤੇ ਭਾਈ ਭਾਈ ਬਣ ਜਾਉ। ਕੋਈ ਆਪਣੇ ਆਪ ਨੂੰ ਉੱਚਾ ਨੀਵਾਂ ਨਾ ਸਮਝੇ। ਚਾਰੇ ਵਰਣ ਖੰਡੇ ਦੀ ਪਾਹੁਲ ਛਕੋ, ਇਕੋ ਬਾਟੇ ਵਿਚੋਂ ਖਾਉ ਅਤੇ ਕਿਸੀ ਨੂੰ ਘਟੀਆ ਨਾ ਕਹੋ।" ਭਾਰਤੀ ਕੌਮੀਅਤ ਨੂੰ ਆਪ 'ਧਰਮ' ਦੀ ਅਸਥਾਪਨਾ ਲਈ ਅਤੇ 'ਦੁਸ਼ਟਤਾ' ਦੇ ਨਾਸ਼ ਲਈ ਜਗਾ ਰਹੇ ਸਨ। ਇਤਨਾ ਕੁਝ ਪਿਛਲੇ ਪੰਨਿਆਂ ਤੋਂ ਭਲੀ-ਭਾਂਤ ਪ੍ਰਗਟ ਹੋ ਰਹਿਆ ਹੈ।

ਇਥੇ 'ਦਸਮ-ਗ੍ਰੰਥ' ਦੇ ਆਧਾਰ 'ਤੇ ਦਸਮੇਸ਼ ਜੀ ਦੇ ਫ਼ਲਸਫ਼ੇ, ਧਰਮ ਅਤੇ ਉਦੇਸ਼ਾਂ ਦਾ ਸਰੂਪ ਉਜਾਗਰ ਕਰਦੇ ਹਾਂ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਸਾਰਾ ਫਲਸਫ਼ਾ ਵਾਹਿਗੁਰੂ-ਅਕਾਲ ਪੁਰਖ ਦੇ ਸਰੂਪ ਬਾਰੇ ਹੈ। ਆਪ ਦਾ ਧਰਮ ਵਾਹਿਗੁਰੂ ਭਗਤੀ ਹੈ ਅਤੇ ਉਦੇਸ਼ ਖਾਲਸਾ ਸਮਾਜ ਦੀ ਸਥਾਪਨਾ ਹੈ, ਜਿਥੇ ਕੋਈ ਜ਼ਾਤ-ਪਾਤ ਦਾ ਭਿੰਨ-ਭੇਦ ਨਹੀਂ; ਅਤੇ ਪ੍ਰੇਮ ਤੇ ਸੇਵਾ ਰਾਹੀਂ ਕੌਮ ਨੂੰ ਉੱਪਰ ਚੁੱਕਣਾ ਹੈ।

**ਵਾਹਿਗੁਰੂ (ਅਕਾਲ ਪੁਰਖ)**

'ਦਸਮੇਸ਼' ਜੀ ਨੇ 'ਵਾਹਿਗੁਰੂ' ਹੀ ਗੁਰ-ਮੰਤਰ ਰੂਪ ਵਿਚ ਬਖਸ਼ਿਆ ਹੈ। 'ਵਾਹਿਗੁਰੂ' ਪਰਮ ਸਚਾਈ (ਹੋਂਦ) ਦਾ ਸੂਚਕ ਹੈ ਅਤੇ 'ਅਕਾਲ ਪੁਰਖ' ਦਾ ਨਾਮ ਹੈ।

ਗੁਰੂ ਸਾਹਿਬ ਆਪਣੀ ਲਿਖਤ 'ਜਾਪੁ' ਸਾਹਿਬ ਵਿਚ ਬ੍ਰਹਮ-ਵਾਹਿਗੁਰੂ ਦੇ ਵਚਿਤ੍ਰ ਸਰੂਪ ਨੂੰ ਇੰਝ ਬਿਆਨ ਕਰਦੇ ਹਨ :

(੧) 'ਵਾਹਿਗੁਰੂ' ਦਾ ਚਕ੍ਰ-ਚਿਹਨ, ਜਾਤ-ਪਾਤ, ਰੂਪ-ਰੰਗ, ਰੇਖ-ਭੇਖ ਨਹੀਂ ਹੈ।

"ਚੱਕ੍ਰ ਚਿਹਨ ਅਰੁ ਬਰਨ ਜਾਤਿ ਅਰੁ ਪਾਤਿ ਨਹਿਨ ਜਿਹ ॥
ਰੂਪ ਰੰਗ ਅਰੁ ਰੇਖ ਭੇਖ ਕੋਊ ਕਹਿ ਨ ਸਕਤ ਕਿਹ ॥"

'ਅਕਾਲ ਪੁਰਖ' ਆਕਾਰ ਨਹੀਂ ਹੈ, ਹੋਂਦ ਹੈ, ਸ਼ਕਤੀ ਰੂਪ ਹੈ, ਜਿਸ ਦਾ ਚਕ੍ਰ ਚਿਹਨ ਨਹੀਂ ਹੋ ਸਕਦਾ। ਉਹ ਹੈ, ਪਰ ਉਸ ਦਾ ਸਰੂਪ ਨਹੀਂ ਹੈ। ਉਸ ਦੇ ਚਿੰਨ੍ਹ ਇਹ ਹਨ : ਅਕਾਲ (ਅਗੰਮੀ ਸਦੀਵਤਾ,

ਮੌਤ ਉਸ ਨੂੰ ਛੂਹ ਨਹੀਂ ਸਕਦੀ। ਵਕਤ ਉਸ ਵਿਚ ਕੋਈ ਤਬਦੀਲੀ ਨਹੀਂ ਲਿਆ ਸਕਦਾ), ਕ੍ਰਿਪਾਲ (ਕ੍ਰਿਪਾ ਦਾ ਘਰ), ਅਰੂਪ (ਆਕਾਰ ਰਹਿਤ), ਅਨੂਪ (ਉਪਮਾ ਰਹਿਤ ਕਿਸੇ ਵਰਗਾ ਨਹੀਂ ਹੈ), ਅਭੇਖ (ਉਸ ਦਾ ਪਹਿਰਾਵਾ, ਭੇਖ ਨਹੀਂ ਹੈ), ਅਲੇਖ (ਉਹ ਬਿਆਨਾਂ-ਲੇਖਾਂ ਵਿਚ ਨਹੀਂ ਆ ਸਕਦਾ), ਅਕਾਏ (ਸਰੀਰ ਨਹੀਂ ਹੈ), ਅਜਾਏ (ਜਨਮ ਵਿਚ ਨਹੀਂ ਹੈ), ਅਗੰਜੇ (ਜਿੱਤਿਆ ਨਹੀਂ ਜਾ ਸਕਦਾ), ਅਭੰਜੇ (ਨਾਸ ਨਹੀਂ ਕੀਤਾ ਜਾ ਸਕਦਾ ), ਅਨਾਮੇ (ਉਸ ਦਾ ਕੋਈ ਵਿਸ਼ੇਸ਼ ਨਾਮ ਨਹੀਂ ਹੈ), ਅਠਾਮੇ (ਕਿਸੇ ਇਕ ਟਿਕਾਣੇ 'ਤੇ ਰਹਿਣ ਵਾਲਾ ਨਹੀਂ ਹੈ ) ਅਕਰਮੰ (ਉਹ ਨਿਸਚਿਤ ਕਰਮ ਨਹੀਂ ਕਰਦਾ), ਅਧਰਮੰ (ਕਿਸੇ ਧਰਮ ਦਾ ਪਾਬੰਦ ਨਹੀਂ ਹੈ), ਅਧਾਮੰ (ਕਿਸੇ ਟਿਕਾਣੇ 'ਤੇ ਨਹੀਂ ਬੈਠਦਾ), ਅਢਾਹੇ (ਡੇਗਿਆ ਨਹੀਂ ਜਾ ਸਕਦਾ), ਅਨੀਲੇ (ਬੇਅੰਤ ਹੈ), ਅਨਾਦੇ (ਅਰੰਭ ਰਹਿਤ ਹੈ), ਅਛੇਦੇ (ਉਸ ਨੂੰ ਕੋਈ ਕੱਟ ਨਹੀਂ ਸਕਦਾ), ਅਗਾਧੇ (ਪਰ੍ਹੇ ਤੋਂ ਪਰ੍ਹੇ ਹੈ) ਅਭੂਤੇ (ਪੰਜ ਤੱਤਾਂ ਦਾ ਨਹੀਂ ਹੈ), ਅਜਾਪੇ (ਕਿਸੇ ਦਾ ਜਾਪ ਨਹੀਂ ਕਰਦਾ), ਨ੍ਰਿਦੇਸੇ (ਦੇਸ ਰਹਿਤ ਹੈ), ਨ੍ਰਿਤਾਪੇ (ਰੋਗ ਰਹਿਤ ਹੈ), ਅਸਰਗੇ (ਜਨਮ ਰਹਿਤ ਹੈ) ਆਦਿ!

ਇਸ ਉਸਤਤੀ ਦੀ ਭਾਵਨਾ ਕੀ ਹੈ ? ਪ੍ਰਤੱਖ ਹੈ ਕਿ ਜੇ 'ਅਕਾਲ ਪੁਰਖ' ਦਾ ਕੋਈ ਚਕ੍ਰ ਚਿਹਨ, ਰੇਖ-ਭੇਖ, ਰੂਪ ਰੰਗ ਨਹੀਂ ਹੈ, ਦੇਸ ਧਰਮ ਨਹੀਂ ਹੈ, ਤਾਂ ਮਨੁੱਖੀ-ਜਾਤੀ ਵਿਚ ਇਨ੍ਹਾਂ ਆਧਾਰਾਂ 'ਤੇ ਸਾਰੀਆਂ ਵੰਡੀਆਂ ਕੇਵਲ ਸਥਾਨਕ ਭੇਦਾਂ ਕਰਕੇ ਹਨ — ਮਾਨਸ ਕੀ ਜਾਤਿ ਇਕੋ ਹੈ ਅਤੇ ਰੂਪ-ਰੰਗ, ਜ਼ਾਤ-ਪਾਤ ਆਦਿ ਦੇ ਆਧਾਰ 'ਤੇ ਕਿਸੇ ਨਾਲ ਵਿਤਕਰਾ ਨਹੀਂ ਹੋਣਾ ਚਾਹੀਦਾ। 'ਅਕਾਲ ਪੁਰਖ' ਇਕ ਹੈ, ਸੋ ਮਨੁੱਖਤਾ ਇਕ ਹੈ, ਧਰਮ ਇਕ ਹੈ, ਸਾਰੀ ਅਨੇਕਤਾ ਏਕਤਾ ਵਿਚ ਹੈ।

(੨) ਉਹ ਸਤਿ, ਚਿਤ ਅਤੇ ਅਨੰਦ ਹੈ।

'ਸਦਾ ਸਚਦਾਨੰਦ ਸਰਬੰ ਪ੍ਰਣਾਸੀ।'

ਸਦਾ ਕਾਇਮ ਹੈ, ਪੂਰਨ ਗਿਆਨਵਾਨ ਹੈ ਅਤੇ ਅਨੰਦ ਸਰੂਪ ਹੈ! ਉਹ ਸਭ ਦਾ ਨਾਸ਼ ਕਰਨ ਵਾਲਾ ਵੀ ਹੈ ਅਤੇ ਸਭ ਦਾ ਬਨਾਣ ਵਾਲਾ ਵੀ ਹੈ ਪਰ ਆਪ ਨਾਸ਼ ਨਹੀਂ ਹੁੰਦਾ।

ਉਹ ਸਦਾ ਕਾਇਮ ਰਹਿੰਦਾ ਹੈ, ਆਪਣੇ ਆਪ ਤੋਂ ਉਸ ਦਾ ਪ੍ਰਕਾਸ਼ ਹੈ, ਗਿਣਤੀ-ਮਿਣਤੀ ਤੋਂ ਪਰ੍ਹੇ ਹੈ :

"ਅਚਲ ਮੂਰਤਿ ਅਨਭਉ ਪ੍ਰਕਾਸ, ਅਮਿਤੋਜਿ ਕਹਿੱਜੈ ॥
ਕੋਟਿ ਇੰਦ੍ਰ ਇੰਦ੍ਰਾਣ, ਸਾਹੁ ਸਾਹਾਣਿ ਗਣਿਜੈ ॥
ਤ੍ਰਿਭਵਣ ਮਹੀਪ, ਸੁਰ ਨਰ ਅਸੁਰ, ਨੇਤ ਨੇਤ ਬਨ ਤ੍ਰਿਣ ਕਹਤ ॥"

ਉਹ ਪਰਮ ਸ਼ਕਤੀ ਹੈ— ਇੰਦ੍ਰਾਂ ਦਾ ਇੰਦ੍ਰ ਹੈ, ਸ਼ਹਿਨਸ਼ਾਹਾਂ ਦਾ ਸ਼ਹਿਨਸ਼ਾਹ ਹੈ, ਤਿੰਨਾਂ ਭਵਨਾਂ ਦਾ ਮਾਲਕ ਹੈ। ਦੇਵ, ਮਨੁੱਖ ਅਤੇ ਦੈਂਤ ਉਸ ਨੂੰ 'ਨੇਤ, ਨੇਤ' ਕਹਿੰਦੇ ਹਨ, 'ਨੇਤੀ' ਪੁਰਾਤਨ ਸ਼ਬਦ ਹੈ ਜਿਸ ਦਾ ਭਾਵ ਹੈ ਕਿ ਉਹ ਇਹ ਵੀ ਨਹੀਂ ਹੈ। ਭਾਵ ਅਕਾਲ ਪੁਰਖ ਕਿਸੇ ਸੰਸਾਰਕ ਚੀਜ਼ ਵਰਗਾ ਨਹੀਂ ਹੈ। ਉਹ ਮਹਾਨ ਸ਼ਕਤੀਵਾਨ ਹੈ। ਸਾਰੇ ਉਸ ਤੋਂ ਸ਼ਕਤੀ ਪ੍ਰਾਪਤ ਕਰਦੇ ਹਨ।

(੩) ਉਹ 'ਸੋਖੰ' ਵੀ ਹੈ ਅਤੇ 'ਪੋਖੰ' ਵੀ ਹੈ, 'ਕਰਤਾ' ਵੀ ਹੈ 'ਹਰਤਾ' ਵੀ ਹੈ। ਉਹ ਆਪ ਹੀ 'ਸੂਰਜ ਸੂਰਜੇ' ਹੈ, ਆਪ ਹੀ 'ਚੰਦ ਚੰਦ੍ਰੇ' ਹੈ। ਇਹ ਸਭ ਕੁਝ ਹੈ ਪਰ ਉਸ ਵਿਚ ਦ੍ਵੈਸ਼ ਨਹੀਂ ਹੈ।

'ਨਮੋ ਅੰਧਕਾਰੇ ਨਮੋ ਤੇਜ ਤੇਜੇ।'

ਉਹ ਆਪ ਹੀ 'ਨਮੋ ਰਾਜਸੰ ਤਾਮਸੰ ਸਾਂਤ ਰੂਪੇ' ਹੈ। 'ਚੰਗਿਆਈ' ਅਤੇ 'ਬੁਰਾਈ' ਇਕੋ ਵਿਚੋਂ ਉਪਜਦੀ ਹੈ।

(੪) ਉਹ ਹਰ ਥਾਂ, ਹਰ ਸਮੇਂ ਵਿਆਪਕ ਹੈ। ਇਸ ਲਈ ਹਰ ਜੀਵ ਉਸ ਦਾ ਰੂਪ ਹੈ। ਹਰ ਥਾਂ, ਹਰ ਰੂਪ ਵਿਚ ਉਸ ਦਾ ਪ੍ਰਕਾਸ਼ ਹੈ :

ਜਲੇ ਹਰੀ ॥ ਥਲੇ ਹਰੀ। ਉਰੇ ਹਰੀ ॥ ਬਨੇ ਹਰੀ ॥ ੧ ॥ ੫੧ ॥
ਗਿਰੇ ਹਰੀ ॥ ਗੁਫੇ ਹਰੀ ॥ ਛਿਤੇ ਹਰੀ ॥ ਨਭੇ ਹਰੀ ॥ ੨ ॥ ੫੨ ॥

(ਅਕਾਲ ਉਸਤਤ ਪੰਨਾ ੧੬)

ਜਲ, ਥਲ, ਸ਼ਹਿਰ, ਬਨ, ਪਹਾੜ, ਗੁਫਾ, ਧਰਤੀ, ਅਕਾਸ਼-ਸਭ ਥਾਂ ਮੌਜੂਦ ਹੈ। ਸਭ ਕੁਝ ਉਸ ਵਿਚੋਂ ਉਪਜਿਆ ਹੈ, ਉਸ ਵਿਚ ਸਥਿਰ ਹੈ ਅਤੇ ਉਸ ਵਿਚ ਜਾ ਕੇ ਲੀਨ ਹੋ ਜਾਵੇਗਾ। ਉਹ ਨਿਰੰਕਾਰ ਹੁੰਦਾ ਹੋਇਆ ਵੀ ਸਰਗੁਣ ਸਰੂਪ ਹੈ। ਪਾਸਾਰਾ ਖਤਮ ਹੋ ਜਾਂਦਾ ਹੈ, ਪਰ ਉਹ ਨਿਰੰਕਾਰ ਸਦਾ ਸਲਾਮਤਿ ਰਹਿੰਦਾ ਹੈ।

ਜੜ੍ਹ ਵੀ ਉਹ ਹੈ, ਚੇਤਨ ਵੀ ਉਹ ਆਪ ਹੈ, ਰਾਜਾ ਵੀ ਉਹ ਆਪ ਹੈ, ਭਿਖਾਰੀ ਵੀ ਉਹ ਆਪ ਹੈ, ਦਾਤਾ ਵੀ ਆਪ ਹੈ, ਹਰਤਾ ਵੀ ਆਪ ਹੈ :

ਕਤਹੂੰ ਸੁਚੇਤ ਹੁਇ ਕੈ ਚੇਤਨਾ ਕੋ ਚਾਰ ਕੀਓ
ਕਤਹੂੰ ਅਚਿੰਤ ਹੁਇ ਕੈ ਸੋਵਤ ਅਚੇਤ ਹੋ ॥
ਕਤਹੂੰ ਭਿਖਾਰੀ ਹੁਇ ਕੈ ਮਾਂਗਤ ਫਿਰਤ ਭੀਖ
ਕਹੂੰ ਮਹਾਦਾਨਿ ਹੁਇ ਕੈ ਮਾਂਗਿਓ ਧਨ ਦੇਤ ਹੋ ॥
ਕਹੂੰ ਮਹਾਂਰਾਜਨ ਕੋ ਦੀਜਤ ਅਨੰਤ ਦਾਨ,
ਕਹੂੰ ਮਹਾਂਰਾਜਨ ਤੇ ਛੀਨ ਛਿਤ ਲੇਤ ਹੋ ॥ ੧ ॥ ੧੧ ॥

(ਅਕਾਲ ਉਸਤਤ ੧੧)

ਉਹ ਆਪ ਹੀ ਵੇਦਾਂ ਦਾ ਪੁਜਾਰੀ ਹੈ, ਆਪ ਹੀ ਕੁਰਾਨ ਦਾ ਉਪਾਸ਼ਕ ਹੈ :

'ਕਹੂੰ ਬੇਦ ਰੀਤ ਕਹੂੰ ਤਾ ਸਿਉ ਬਿਪਰੀਤ'

ਉਹ 'ਏਕ ਮੂਰਤਿ ਅਨੇਕ ਦਰਸ਼ਨ' ਹੈ, ਇਕ ਹੈ ਪਰ ਰੂਪ ਅਨੇਕ ਧਾਰਨ ਕਰ ਲੈਂਦਾ ਹੈ।

(੫) ਉਹ ਸਾਰੇ ਕੋਮਲ ਹੁਨਰਾਂ (ਸਭਿਆਚਾਰ, ਕੋਮਲਤਾ)ਦਾ ਸੋਮਾ ਹੈ। ਗੀਤ, ਨਾਦ, ਨ੍ਰਿਤ ਸਭ ਉਸ ਵਿਚੋਂ ਉਪਜੇ ਹਨ :

"ਨਮੋ ਨ੍ਰਿਤ ਨ੍ਰਿਤੇ ॥ ਨਮੋ ਨਾਦ ਨਾਦੇ ॥" (ਜਾਪੁ)

(੬) ਗੁਰੂ ਗੋਬਿੰਦ ਸਿੰਘ ਜੀ ਨੇ 'ਅਕਾਲ ਪੁਰਖ' ਦੇ ਧਰਮ-ਰਖਸ਼ਕ ਸਰੂਪ ਨੂੰ ਸਿਪਾਹੀ ਰੂਪ ਅਤੇ ਸ਼ਸਤ੍ਰਧਾਰੀ ਰੂਪ ਵਿਚ ਵਰਣਨ ਕੀਤਾ ਹੈ। ਉਹ ਗਰੀਬਾਂ ਤੇ ਸੰਤਾਂ ਦੀ ਰੱਖਿਆ ਲਈ ਖੜਗਧਾਰੀ ਰੂਪ ਧਾਰਨ

ਕਰਕੇ ਜ਼ਾਲਮਾਂ ਨੂੰ ਸਜ਼ਾ ਦਿੰਦਾ ਹੈ। ਸੰਤ ਦੁਖੀ ਹੋਣ ਤੇ ਉਹ ਦੁਖੀ ਹੁੰਦਾ ਹੈ, ਸੰਤ ਸੁਖੀ ਹੋਣ ਤੇ ਉਹ ਸੁਖੀ ਹੁੰਦਾ ਹੈ :

ਸੰਤਨ ਦੁਖ ਪਾਏ ਤੇ ਦੁਖੀ ॥
ਸੁਖ ਪਾਏ ਸਾਧੁਨ ਕੇ ਸੁਖੀ ॥ (ਚੌਪਈ)

ਜਦੋਂ ਸੰਤ ਦੁਖੀ ਹੁੰਦੇ ਹਨ, ਦੁਸ਼ਟਾਂ ਦੇ ਨਾਸ਼ ਲਈ ਉਹ ਇਹ ਰੂਪ ਧਾਰਨ ਕਰਦਾ ਹੈ :

ਨਮੋ ਸਸਤ੍ਰ ਪਾਣੇ ॥ ਨਮੋ ਅਸਤ੍ਰ ਮਾਣੇ ॥
ਨਮੋ ਪਰਮ ਗਿਆਤਾ ॥ ਨਮੋ ਲੋਕ ਮਾਤਾ ॥ (ਜਾਪੁ)

ਕਿਉਂਕਿ ਉਹ :

'ਗਨੀਮੁਲ ਸ਼ਿਕਸਤੈ ॥ ਗ਼ਰੀਬੁਲ ਪਰਸਤੈ ॥....
ਗ਼ਨੀਮੁਲ ਖਿਰਾਜ ਹੈਂ ॥ ਗ਼ਰੀਬੁਲ ਨਿਵਾਜ਼ ਹੈਂ'॥ (ਜਾਪੁ)

(੭) 'ਅਕਾਲ ਉਸਤਤ' ਵਿਚ ਗੁਰੂ ਜੀ ਨੇ 'ਅਕਾਲ ਪੁਰਖ' ਨੂੰ 'ਸਰਬਲੋਹ' ਮੰਨਿਆ ਹੈ। ਉਹ 'ਫੌਲਾਦ' ਹੈ—ਨਾਸ਼ ਨਹੀਂ ਹੁੰਦਾ, ਸ਼ਸਤ੍ਰ ਰੂਪ ਹੈ, ਕਿਰਤੀ ਹੈ ਲੋਹੇ ਦੇ ਸ਼ਸਤ੍ਰ ਬਣਦੇ ਹਨ, ਲੋਹੇ ਦੇ ਹੀ ਸੰਦ ਬਣਦੇ ਹਨ, ਲੋਹਾ ਮੂਲ ਚੀਜ਼ ਹੈ :

ਅਕਾਲ ਪੁਰਖ ਕੀ ਰਛਾ ਹਮਨੈ ॥ ਸਰਬ ਲੋਹ ਦੀ ਰਛਿਆ ਹਮਨੈ ॥ (੧੧)

'ਬਚਿਤ੍ਰ ਨਾਟਕ' ਵਿਚ ਗੁਰੂ ਜੀ ਨੇ ਅਕਾਲ ਪੁਰਖ ਨੂੰ 'ਖੜਗ' ਅਤੇ 'ਤੇਗ' ਕਹਿ ਕੇ ਸੰਬੋਧਨ ਕੀਤਾ ਹੈ :

ਨਮਸਕਾਰ ਸ੍ਰੀ ਖੜਗ ਕੋ ਕਰੌ ਸੁ ਹਿਤੁ ਚਿਤੁ ਲਾਇ ॥......(੩੯)

ਜੈ ਤੇਗੰ ॥

(੮) ਵਾਹਿਗੁਰੂ ਜੀਵਾਂ 'ਤੇ ਜਦੋਂ ਕ੍ਰਿਪਾਲ ਹੁੰਦਾ ਹੈ ਤਾਂ ਉਨ੍ਹਾਂ ਦੇ ਕਲੰਕ (ਪਾਪ) ਨਾਸ਼ ਕਰਦਾ ਹੈ, ਉਨ੍ਹਾਂ ਦੇ ਰੋਗ ਨਾਸ਼ ਕਰਦਾ ਹੈ, ਉਨ੍ਹਾਂ ਨੂੰ ਸਿਧੀ (ਸਫਲਤਾ) ਬੁੱਧੀ ਅਤੇ ਬ੍ਰਿਧੀ (ਉਨਤੀ) ਦਿੰਦਾ ਹੈ, ਉਨ੍ਹਾਂ ਵਿਚੋਂ ਕੁਕਰਮ (ਖੋਟੀ ਬੁੱਧੀ) ਖ਼ਤਮ ਕਰਦਾ ਹੈ, ਉਨ੍ਹਾਂ ਵਿਚ ਧਰਮ ਦੀ ਲਗਨ ਪੈਦਾ ਕਰਦਾ ਹੈ, ਕਿਉਂਕਿ ਆਪ 'ਧਰਮੰਧੁਜਾ' ਹੈ :

ਉਹ 'ਕਲੰਕੰ ਬਿਨਾ ਨੇਕਲੰਕੀ ਸਰੂਪੇ' ਹੈ।
ਉਹ 'ਸਿਧ ਦਾ ਬੁਧ ਦਾ ਬ੍ਰਿਧ ਕਰਤਾ' ਹੈ।

ਉਹ ਜੀਵ ਦੇ ਅੰਗ-ਸੰਗ ਰਹਿ ਕੇ ਉਸ ਨੂੰ ਪਾਪ ਤੇ ਰੋਗ ਤੋਂ ਬਚਾਂਦਾ ਹੈ :

ਦੁਕਾਲੰ ਪ੍ਰਣਾਸੀ ਦਇਆਲੰ ਸਰੂਪੇ ॥
ਸਦਾ ਅੰਗ ਸੰਗੇ ਅਭੰਗੰ ਬਿਭੂਤੇ ॥ ੧੯੯ ॥

ਉਹ 'ਅੰਤਰਜਾਮੀ' ਹੋ ਕੇ ਜੀਵ ਦੇ ਅੰਦਰ ਬੈਠਦਾ ਹੈ ਅਤੇ ਉਸ ਨੂੰ ਅੰਦਰੋਂ ਪਰੇਰਦਾ ਹੈ।

ਗੁਰੂ ਜੀ ਨੇ ਉਸ ਸ਼ਕਤੀ ਨੂੰ 'ਵਾਹ, ਵਾਹ' ਸਮਝ ਕੇ ਸਦਾ 'ਨਮੋ', 'ਨਮਸਤੰ' ਤੇ 'ਨਮਸਤਸਤੁ' ਕਹਿਆ ਹੈ, ਨਮਸ਼ਕਾਰ ਕੀਤੀ ਹੈ।

**ਧਰਮ—**

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਧਰਮ ਨਾਮ-ਭਗਤੀ (ਜਪਸ ਤੁਯੰ) ਹੈ। ਆਪ ਨੇ ਕੇਵਲ 'ਅਕਾਲ ਪੁਰਖ' ਦੀ ਪ੍ਰੇਮ ਭਗਤੀ ਦ੍ਰਿੜ੍ਹ ਕਰਾਈ ਹੈ। 'ਬਚਿਤ੍ਰ ਨਾਟਕ' ਵਿਚ ਆਪ ਨੇ ਦੱਸਿਆ ਹੈ ਕਿ 'ਅਕਾਲ ਪੁਰਖ' ਸਦਾ 'ਅਵਤਾਰ' ਭੇਜਦਾ ਰਹਿਆ ਹੈ ਕਿ ਉਹ 'ਨਾਮ-ਭਗਤੀ' ਦ੍ਰਿੜ੍ਹ ਕਰਾਣ, ਪਰ ਉਹ ਸਦਾ ਆਪਣਾ ਨਾਮ ਹੀ ਜਪਾਂਦੇ ਰਹੇ ਹਨ। ਇਸ ਲਈ ਅਕਾਲ ਪੁਰਖ ਨੇ ਦਸਮੇਸ਼ ਜੀ ਨੂੰ (ਨਾਨਕ-ਜੋਤਿ) ਨੂੰ 'ਨਾਮ-ਭਗਤੀ' ਦ੍ਰਿੜ੍ਹ ਕਰਾਣ ਲਈ ਭੇਜਿਆ।

'ਬਚਿਤ੍ਰ ਨਾਟਕ' ਵਿਚ 'ਅਕਾਲ ਪੁਰਖ' ਕਹਿ ਰਹਿਆ ਹੈ ਕਿ ਕਿਵੇਂ ਸਾਰੇ ਅਵਤਾਰ ਆਪਣਾ ਨਾਮ ਜਪਾਣ ਵਿਚ ਰੁਝੇ ਰਹੇ :

ਜਬ ਪਹਿਲੇ ਹਮ ਸ੍ਰਿਸਟਿ ਬਨਾਈ ॥ ਦਈਤ ਰਚੇ ਦੁਸਟ ਦੁਖਦਾਈ ॥
ਤੇ ਭੁਜ ਬਲ ਬਵਰੇ ਹ੍ਵੈ ਗਏ ॥ ਪੂਜਤ ਪਰਮ ਪੁਰਖ ਰਹਿ ਗਏ ॥ ੬ ॥
ਤੇ ਹਮ ਤਮਕਿ ਤਨਕ ਮੋ ਖਾਪੇ ॥ ਤਿਨ ਕੀ ਠਉਰ ਦੇਵਤਾ ਥਾਪੇ ॥
ਤੇ ਭੀ ਬਲ ਪੂਜਾ ਉਰਝਾਏ ॥ ਆਪਨ ਹੀ ਪਰਮੇਸਰ ਕਹਾਏ ॥ ੭ ॥
ਮਹਾਂਦੇਵ ਅਚੁਤ ਕਹਵਾਯੋ ॥ ਬਿਸਨ ਆਪ ਹੀ ਕੋ ਠਹਰਾਯੋ ॥
ਬ੍ਰਹਮਾ ਆਪ ਪਾਰਬ੍ਰਹਮ ਬਖਾਨਾ ॥ ਪ੍ਰਭ ਕੋ ਪ੍ਰਭੂ ਨ ਕਿਨਹੂੰ ਜਾਨਾ ॥ ੮ ॥
ਤਬ ਸਾਖੀ ਪ੍ਰਭ ਅਸਟ ਬਨਾਏ ॥ ਸਾਖ ਨਮਿਤ ਦੇਬੇ ਠਹਰਾਏ ॥
ਤੇ ਕਹੈ ਕਰੋ ਹਮਾਰੀ ਪੂਜਾ ॥ ਹਮ ਬਿਨ ਅਵਰੁ ਨ ਠਾਕੁਰੁ ਦੂਜਾ ॥ ੯ ॥
ਜਬ ਪ੍ਰਭ ਕੋ ਨ ਤਿਨੈ ਪਹਿਚਾਨਾ ॥ ਤਬ ਹਰਿ ਇਨ ਮਨੁੱਛਨ ਠਹਰਾਨਾ ॥
ਤੇ ਭੀ ਬਸਿ ਮਮਤਾ ਹੁਇ ਗਏ ॥ ਪਰਮੇਸਰ ਪਾਹਨ ਠਹਰਏ ॥ ੧੩ ॥
ਤਬ ਹਰਿ ਸਿੱਧ ਸਾਧ ਠਹਿਰਾਏ ॥...ਤਿਨ ਤਿਨ ਅਪਨੋ ਪੰਥੁ ਚਲਾਨਾ ॥ ੧੪ ॥
ਤਬ ਜੇ ਜੇ ਰਿਖਰਾਜ ਬਨਾਏ ॥ ਤਿਨ ਆਪਨ ਪੁਨਿ ਸਿੰਮ੍ਰਿਤ ਚਲਾਏ ॥ ੧੭ ॥
ਤਬ ਹਰਿ ਬਹੁਰਿ ਦੱਤ ਉਪਜਾਇਓ ॥ ਤਿਨ ਭੀ ਅਪਨਾ ਪੰਥੁ ਚਲਾਇਓ ॥ ੨੩ ॥
ਪੁਨਿ ਹਰਿ ਗੋਰਖ ਕੋ ਉਪਰਾਜਾ ॥...ਹਰਿ ਕੀ ਪ੍ਰੀਤਿ ਰੀਤਿ ਨਾ ਬਿਚਾਰੀ ॥
ਪੁਨਿ ਹਰਿ ਰਾਮਾਨੰਦ ਕੋ ਕਰਾ ॥...ਪ੍ਰਭ ਕੀ ਕ੍ਰਿਆ ਨ ਕਛੂ ਬਿਚਾਰੀ ॥ ੨੫ ॥
ਮਹਾਦੀਨ ਤਬਿ ਪ੍ਰਭ ਉਪਰਾਜਾ ॥ ਅਰਬ ਦੇਸ ਕੋ ਕੀਨੋ ਰਾਜਾ ॥ ੨੬ ॥
ਸਭ ਤੇ ਅਪਨਾ ਨਾਮੁ ਜਪਾਯੋ ॥ ਸਤਿ ਨਾਮੁ ਕਾਹੂ ਨ ਦ੍ਰਿੜਾਯੋ ॥ ੨੭ ॥

(ਦਸਮ ਗ੍ਰੰਥ ਪੰਨਾ ੫੫-੫੬)

ਇਸ ਲਈ ਅਕਾਲ ਪੁਰਖ ਨੇ ਮੈਨੂੰ (ਦਸਮੇਸ਼ ਜੀ ਨੂੰ) ਭੇਜਿਆ ਕਿ ਮੈਂ 'ਸਤਿਨਾਮ' ਦ੍ਰਿੜ੍ਹ ਕਰਾਵਾਂ ਅਤੇ 'ਅਕਾਲ ਪੁਰਖ' ਦਾ ਨਾਮ ਜਪਾਵਾਂ :

"ਇਹ ਕਾਰਨਿ ਪ੍ਰਭ ਮੋਹਿ ਪਠਾਯੋ ॥"

ਦਸਮੇਸ਼ ਨੇ ਸ਼ਖਸੀ ਪੂਜਾ, ਪਾਹਨ ਪੂਜਾ, ਦੇਵੀ-ਦੇਵ ਪੂਜਾ ਤੋਂ ਵਰਜਿਆ ਅਤੇ ਉਸ ਦਾ ਨਾਮ ਜਪਾਇਆ।

ਆਪ ਨੇ 'ਜੋਤਿ-ਸਰੂਪ' ਵਾਹਿਗੁਰੂ ਨੂੰ ਹਿਰਦੇ ਵਿਚੋਂ ਪਰਤੱਖ ਕਰਨਾ ਦੱਸਿਆ, ਉਸ ਦੇ ਜਾਪ ਦੁਆਰਾ ਅਤੇ ਇਸ ਤਰ੍ਹਾਂ ਜੀਵ ਨੂੰ ਖਾਲਸਾ ਪਦ ਤੀਕ ਪੁੱਜਣ ਦੀ ਪ੍ਰੇਰਣਾ ਦਿੱਤੀ :

ਸਵੈਯਾ ॥ ਜਾਗਤ ਜੋਤ ਜਪੈ ਨਿਸ ਬਾਸੁਰ, ਏਕ ਬਿਨਾ ਮਨ ਨੈਕ ਨ ਆਨੈ ॥
ਪੂਰਨ ਪ੍ਰੇਮ ਪ੍ਰਤੀਤ ਸਜੈ, ਬ੍ਰਤ ਗੋਰ ਮੜੀ ਮਟ ਭੂਲ ਨ ਮਾਨੈ ॥
ਤੀਰਥ ਦਾਨ ਦਇਆ ਤਪ ਸੰਜਮ, ਏਕ ਬਿਨਾ ਨਹ ਏਕ ਪਛਾਨੈ ॥
ਪੂਰਨ ਜੋਤ ਜਗੈ ਘਟ ਮੈ, ਤਬ ਖਾਲਸ ਤਾਹਿ ਨਖਾਲਸ ਜਾਨੈ ॥ ੧ ॥

(ਦਸਮ ਗ੍ਰੰਥ, ਪੰਨਾ ੭੧੨)

ਵਾਹਿਗੁਰੂ ਵਸਤੂ ਜਾਂ ਆਕਾਰ ਨਹੀਂ ਹੈ, ਅਨੁਭਵ ਹੈ, ਰੋਸ਼ਨੀ ਹੈ, ਗਿਆਨਮਈ ਜੀਵਨ ਜਾਚ– ਸਾਰਾ ਆਕਾਰ ਇਕੋ ਜੋਤਿ ਦਾ ਹੈ, ਤਾਂ ਦਵੈਤ (ਦੂਈ) ਨਹੀਂ—ਦੂਈ ਜਿਸ ਤੋਂ 'ਤੂੰ' ਤੇ 'ਮੈਂ' ਦਾ ਝਗੜਾ ਸ਼ੁਰੂ ਹੁੰਦਾ ਹੈ— ਇਸ ਨੂੰ ਕੱਢ ਦਿਉ ਤੇ ਸੰਸਾਰ ਅਤੇ ਜੀਵ ਸੁਖੀ ਹੋ ਜਾਣਗੇ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ 'ਰਾਜ ਧਰਮ', 'ਦਾਨ ਧਰਮ', 'ਭੋਗ ਧਰਮ', 'ਮੋਛ (ਮੋਖ) ਧਰਮ' ਗਿਣੇ ਹਨ। ਆਪ ਨੇ ਜੋਗ ਧਾਰਨ, ਦੇਸ ਭਰਮਣ, ਦਾਨ ਦੇਣ, ਇਕੰਤ ਵਾਸ, ਉਦਾਸ ਰਹਿਣ, ਭੇਖ ਧਾਰਨ, ਪਾਠ ਪਠਨ, ਨਾਟ ਨਟਨ, ਸੰਨਿਆਸ ਆਦਿ ਸਾਰੇ ਸਾਧਨ ਗਿਣੇ ਹਨ ਪਰ ਆਪ ਨੇ ਨਿਰਣਾ ਇਹ ਕੀਤਾ ਹੈ ਕਿ 'ਨਾਮ-ਜਾਪ' ਤੋਂ ਉਚੇਰਾ ਕੋਈ ਸਾਧਨ ਵਾਹਿਗੁਰੂ ਦੀ ਪ੍ਰਾਪਤੀ ਜਾਂ 'ਜਾਗਤ ਜੋਤਿ' ਦੇ 'ਅਨੁਭਵ ਪ੍ਰਕਾਸ਼' ਤੀਕ ਪੁੱਜਣ ਦਾ ਨਹੀਂ ਹੈ :

ਇਕੰਤ ਕੁੰਟ ਬਾਸਨੰ ॥ ਭ੍ਰਮੰਤ ਕੋਟਕੰ ਬਨੰ ॥
ਉਚਾਟ ਨਾਦ ਕਰਮਣੰ ॥ ਅਨੇਕ ਉਦਾਸ ਭਰਮਣੰ ॥ ੧੩ ॥ ੯੧ ॥
ਅਨੇਕ ਭੇਖ ਆਸਨੰ ॥ ਕਰੋਰ ਕੋਟਕੰ ਬ੍ਰਤੰ ॥
ਦਿਸਾ ਦਿਸਾ ਭ੍ਰਮੇਸਨੰ ॥ ਅਨੇਕ ਭੇਖ ਪੇਖਨੰ ॥ ੧੪ ॥ ੯੨ ॥
ਕਰੋਰ ਕੋਟ ਦਾਨਕੰ ॥ ਅਨੇਕ ਜਗਯ ਕ੍ਰੱਤਬਿਯੰ ॥
ਸਨਯਾਸ ਆਦਿ ਧਰਮਣੰ ॥ ਉਦਾਸ ਨਾਮ ਕਰਮਣੰ ॥ ੧੫ ॥ ੯੩ ॥
ਅਨੇਕ ਪਾਠ ਪਾਠਨੰ ॥ ਅਨੰਤ ਠਾਟ ਠਾਟਨੰ ॥
ਨ ਏਕ ਨਾਮ ਕੇ ਸਮੰ ॥ ਸਮੱਸਤ ਸ੍ਰਿਸਟ ਕੇ ਭ੍ਰਮੰ ॥ ੧੬ ॥ ੯੪ ॥

(ਗਿਆਨ ਪ੍ਰਬੋਧ, ਪੰਨਾ ੧੩੫)

'ਨਾਮ ਮਾਰਗ' 'ਪ੍ਰੇਮ ਮਾਰਗ' ਹੈ ਅਤੇ ਆਪ ਨੇ ਪ੍ਰਭੂ ਮਿਲਾਪ ਦਾ ਸਾਧਨ ਕੇਵਲ ਪ੍ਰੇਮ ਹੀ ਮੰਨਿਆ ਹੈ :

"ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭੁ ਪਾਇਓ"
"ਜੇ ਨਰ ਸ੍ਰੀਪਤਿ ਕੇ ਪ੍ਰਸ ਹੈਂ ਪਗ ਤੇ ਨਰ ਫੇਰ ਨ ਦੇਹ ਧਰੈਂਗੇ।"

(ਅਕਾਲ ਉਸਤਤ—ਪੰਨਾ ੧੪)

ਪ੍ਰਭੂ-ਪ੍ਰੇਮ ਤੋਂ ਬਿਨਾ ਰਾਜ, ਸਾਜ, ਬਗਲ ਸਮਾਧ ਆਦਿ ਬੇਅਰਥ ਹੈ।

ਆਪ ਨੇ ਸਿਮਰਨ ਨੂੰ ਬੜੀ ਗਿਆਨਵਾਨ ਦਸ਼ਾ ਮੰਨਿਆ ਹੈ ਅਤੇ ਬੜੇ ਵਿਅੰਗ ਦੁਆਰਾ 'ਫੋਕਟ ਸਾਧਨਾ' ਤੇ ਚੋਟ ਕੀਤੀ ਹੈ। ਆਪ ਕਹਿੰਦੇ ਹਨ ਕਿ ਜੇ ਗੰਦ ਖਾਣ ਨਾਲ ਮੁਕਤੀ ਹੋਵੇ ਤਾਂ ਸੂਰ ਦੀ ਹੋਵੇ, ਜੇ ਬਿਭੂਤ ਮਲਣ ਨਾਲ ਹੋਵੇ ਤਾਂ ਹਾਥੀ ਤੇ ਗਧੇ ਦੀ ਹੋਵੇ, ਜੇ ਮਸਾਣ ਵਾਸ ਕਰਕੇ ਮੁਕਤੀ ਹੋਵੇ ਤਾਂ ਗਿੱਦੜ ਦੀ ਹੋਵੇ, ਜੇ ਉਦਾਸ ਰਹਿਣ ਕਰਕੇ ਹੋਵੇ ਤਾਂ ਉਲੂ ਦੀ ਹੋਵੇ, ਜੇ ਚੁੱਪ ਕਰਨ ਕਰਕੇ ਹੋਵੇ ਤਾਂ ਬ੍ਰਿਛਾਂ ਦੀ ਹੋਵੇ, ਜੇ ਬਿੰਦ ਰੋਕਣ ਕਰਕੇ ਹੋਵੇ ਤਾਂ ਹੀਜੜੇ ਦੀ ਹੋਵੇ, ਜੇ ਪੈਰੋਂ ਨੰਗੇ ਰਹਿਣ ਕਰਕੇ ਹੋਵੇ ਤਾਂ ਬੰਦਰਾਂ ਦੀ ਹੋਵੇ ਪਰ ਮੁਕਤੀ ਤੇ ਮਿਲਦੀ ਹੈ ਪ੍ਰੇਮ ਤੇ ਗਿਆਨ ਦੁਆਰਾ :

ਖੂਕ ਮਲਹਾਰੀ, ਗਜ ਗਦਹਾ ਬਿਭੂਤਧਾਰੀ, ਗਿਦੂਆ ਮਸਾਨ ਬਾਸ ਕਰਿਓਈ ਕਰਤ ਹੈ ॥
ਘੁਘੂ ਮਟ ਬਾਸੀ, ਲਗੇ ਡੋਲਤ ਉਦਾਸੀ ਮ੍ਰਿਗ, ਤਰਵਰ ਸਦੀਵ ਮੋਨ ਸਾਧੇ ਈ ਮਰਤ ਹੈ ॥
ਬਿੰਦ ਕੇ ਸਧੱਯਾ, ਤਾਹਿ ਹੀਜ ਕੀ ਬਡੱਯਾ ਦੇਤ, ਬੰਦਰਾ ਸਦੀਵ ਪਾਇ ਨਾਗੇ ਈ ਫਿਰਤ ਹੈ ॥
ਅੰਗਨਾ ਅਧੀਨ, ਕਾਮ ਕ੍ਰੋਧ ਮੈ ਪ੍ਰਬੀਨ, ਏਕ ਗਿਆਨ ਕੇ ਬਿਹੀਨ, ਛੀਨ ਕੈਸੇ ਕੈ ਤਰਤ ਹੈ ॥ ੧ ॥ ੭੧ ॥

(ਅਕਾਲ ਉਸਤਤ ਪੰਨਾ ੧੭)

ਗਿਆਨਵਾਨ ਹੋ ਕੇ ਹੀ ਕੋਈ 'ਜਾਪੁ' ਦੇ 'ਬ੍ਰਹਮ' ਨੂੰ ਸਮਝ ਸਕਦਾ ਹੈ ਅਤੇ ਸਾਰੀ ਦ੍ਵੈਤ ਨੂੰ ਸੁਲਝਾ ਸਕਦਾ ਹੈ।

**ਉਦੇਸ਼**

ਗਿਆਨ ਅਤੇ ਭਗਤੀ ਖਾਲਸਾ ਸਮਾਜ ਦੀ ਉਸਾਰੀ ਲਈ ਹਨ ਜੋ ਕਿ ਉਸ ਮਨੁੱਖੀ ਏਕਤਾ ਅਤੇ ਬਰਾਬਰੀ ਦਾ ਵਿਸ਼ਵਾਸੀ ਹੈ, ਜੋ ਚਕ੍ਰ ਚਿਹਨ, ਵਰਨ ਜਾਤ, ਰੂਪ ਰੇਖ ਦੇ ਵਿਤਕਰਿਆਂ ਤੋਂ ਉਪਰ ਹੈ, ਜਿਥੇ 'ਦੇਹੁਰਾ ਮਸੀਤ ਸੋਈ ਪੂਜਾ ਔ ਨਿਵਾਜ ਓਈ' ਨੂੰ ਪ੍ਰਵਾਨ ਕੀਤਾ ਹੈ ਅਤੇ 'ਮਾਨਸ ਕੀ ਜਾਤ ਸਭੈ ਏਕੈ ਪਹਚਾਨਬੋ' ਹੈ।

ਗਿਆਨ ਤੇ ਭਗਤੀ ਦੁਆਰਾ ਮਨੁੱਖਤਾ ਨੇ ਇਸ ਅਨੁਭਵ ਤੀਕ ਪੁੱਜਣਾ ਹੈ ਕਿ ਜਿਵੇਂ ਅਨੇਕ ਕਿਣਕੇ ਇਕੋ ਅੱਗ ਵਿੱਚੋਂ ਉਪਜਦੇ ਹਨ; ਅਨੇਕ ਮਿੱਟੀ ਦੇ ਜ਼ੱਰੇ ਇਕੋ ਧਰਤੀ ਵਿਚੋਂ ਉਠਦੇ ਹਨ, ਜਿਵੇਂ ਅਨੇਕ ਲਹਿਰਾਂ ਇਕੋ ਦਰਿਆ ਵਿਚੋਂ ਉੱਠਦੀਆਂ ਹਨ, ਤਿਵੇਂ ਹੀ ਅਨੇਕ ਜੀਵ ਇਕੋ ਵਾਹਿਗੁਰੂ ਵਿੱਚੋਂ ਪੈਦਾ ਹੁੰਦੇ ਹਨ ਅਤੇ ਫਿਰ ਉਸ ਵਿਚ ਹੀ ਜਾ ਮਿਲਦੇ ਹਨ :

ਜੈਸੇ ਏਕ ਆਗ ਤੇ ਕਨੂਕਾ ਕੋਟ ਆਗ ਉਠੇ,
ਨਿਆਰੇ ਨਿਆਰੇ ਹੁਇ ਕੈ ਫੇਰਿ ਆਗ ਮੈ ਮਿਲਾਹਗੇ ॥
ਜੈਸੇ ਏਕ ਧੂਰ ਤੇ ਅਨੇਕ ਧੂਰ ਪੂਰਤ ਹੈ, ਧੂਰ ਕੇ ਕਨੂਕਾ ਫੇਰ ਧੂਰ ਹੀ ਸਮਾਹਗੇ ॥

ਜੈਸੇ ਏਕ ਨਦ ਤੇ ਤਰੰਗ ਕੋਟ ਉਪਜਤ ਹੈ, ਪਾਨ ਕੇ ਤਰੰਗ ਸਭੈ ਪਾਨ ਹੀ ਕਹਾਹਗੇ ॥
ਤੈਸੇ ਬਿਸ੍ਵ ਰੂਪ ਤੇ ਅਭੂਤ ਭੂਤ ਪ੍ਰਗਟ ਹੋਇ, ਤਾਹੀ ਤੇ ਉਪਜ ਸਭੈ ਤਾਹੀ ਮੈਂ ਸਮਾਹਗੇ ॥ ੧੭ ॥ ੮੭॥

(ਅਕਾਲ ਉਸਤਤ ਪੰਨਾ ੧੯)

ਖਾਲਸਾ-ਸਮਾਜ 'ਖਾਲਸਾ ਸਦਾਚਾਰ' 'ਤੇ ਆਧਾਰਤ ਹੈ ਜਿਸ ਦਾ 'ਸੰਨਿਆਸ' ਅਤੇ 'ਜੋਗ' ਇਸ ਤਰ੍ਹਾਂ ਦਾ ਹੈ :

ਰੇ ਮਨ ਐਸੋ ਕਰਿ ਸੰਨਿਆਸਾ ॥
ਬਨ ਸੇ ਸਦਨ ਸਭੈ ਕਰਿ ਸਮਝਹੁ, ਮਨ ਹੀ ਮਾਹਿ ਉਦਾਸਾ ॥ ੧ ॥ ਰਹਾਉ ॥
ਜਤ ਕੀ ਜਟਾ, ਜੋਗ ਕੋ ਮੱਜਨੁ, ਨੇਮ ਕੇ ਨਖਨ ਬਢਾਓ ॥
ਗਿਆਨ ਗੁਰੂ ਆਤਮ ਉਪਦੇਸਹੁ, ਨਾਮ ਬਿਭੂਤ ਲਗਾਓ ॥ ੧ ॥
ਅਲਪ ਅਹਾਰ, ਸੁਲਪ ਸੀ ਨਿੰਦ੍ਰਾ, ਦਯਾ ਛਿਮਾ ਤਨ ਪ੍ਰੀਤਿ ॥
ਸੀਲ ਸੰਤੋਖ ਸਦਾ ਨਿਰਬਾਹਿਬੋ , ਹ੍ਵੈਬੋ ਤ੍ਰਿਗੁਣ ਅਤੀਤਿ ॥ ੨ ॥
ਕਾਮ ਕ੍ਰੋਧ ਹੰਕਾਰ ਲੋਭ ਹਠ ਮੋਹ ਨ ਮਨ ਸੋ ਲਜਾਵੈ ॥
ਤਬ ਹੀ ਆਤਮ ਤਤ ਕੋ ਦਰਸੇ, ਪਰਮ ਪੁਰਖ ਕਹ ਪਾਵੈ ॥ ੩ ॥ ੧ ॥

(ਰਾਮਕਲੀ ਪਾ: ੧੦ ਪੰਨਾ ੭੦੯)

ਖਾਲਸਾ ਜੀਵਨ ਜਾਚ ਹੈ ਜਿਸ ਵਿਚ ਸਦਾਚਾਰ ਮੁੱਖ ਚੀਜ਼ ਹੈ, ਗ੍ਰਿਹਸਤ ਵਿਚ ਉਦਾਸ ਰਹਿਣਾ ਹੈ, ਸਚਾਈ, ਆਤਮ-ਉਪਦੇਸ਼, ਨਾਮ-ਸਿਮਰਨ, ਅਲਪ ਅਹਾਰ (ਥੋੜ੍ਹਾ ਖਾਣਾ), ਸੁਲਪ ਸੀ ਨਿੰਦ੍ਰਾ (ਥੋੜ੍ਹਾ ਸੌਣਾ), ਦਇਆ, ਖਿਮਾ, ਸੀਲ, ਸੰਤੋਖ, ਕਾਮਾਦਿਕ ਤੋਂ ਮੁਕਤ ਹੋ ਕੇ ਵਿਚਰਨਾ ਹੈ।

ਖਾਲਸੇ ਨੇ ਆਪ ਨਾਮ ਜਪਣਾ ਹੈ, ਹੋਰਾਂ ਨੂੰ ਨਾਮ ਜਪਾਣਾ ਹੈ ਅਤੇ ਦੁਸ਼ਟਤਾ ਨੂੰ ਖਤਮ ਕਰਨ ਲਈ ਸਦਾ ਇਹ ਅਰਦਾਸ ਕਰਨੀ ਹੈ ਕਿ ਮੈਂ ਸ਼ੁਭ ਕਰਮਾਂ ਤੋਂ ਕਦੇ ਪਿੱਛੇ ਨਾ ਹਟਾਂ, ਸ਼ੁਭ ਕਰਨ ਲਈ ਜੁੱਧ ਕਰਨਾ ਪਏ ਤਾਂ ਚਾਅ ਨਾਲ ਧਰਮ ਜੁੱਧ ਕਰਾਂ ਅਤੇ ਨਿਸ਼ਚਾ ਰੱਖਾਂ ਕਿ ਜਿੱਤ ਸੱਚ ਦੀ ਹੋਵੇਗੀ। ਭਗਤੀ ਨਾਲ ਮੈਂ ਇਸ ਸ਼ਕਤੀ ਦੀ ਵਰਤੋਂ ਕਰ ਸਕਾਂ। ਦਸਮੇਸ਼ ਜੀ ਨੇ ਆਪ ਇਹ ਵਰ ਅਕਾਲ ਪੁਰਖ ਤੋਂ ਮੰਗਿਆ ਹੈ:

ਦੇਹ ਸਿਵਾ ਬਰ ਮੋਹਿ ਇਹੈ ਸੁਭ ਕਰਮਨ ਤੇ ਕਬਹੂੰ ਨ ਟਰੋ ॥
ਨ ਡਰੋਂ ਅਰਿ ਸੋਂ ਜਬ ਜਾਇ ਲਰੋ, ਨਿਸਚੈ ਕਰ ਆਪਨੀ ਜੀਤ ਕਰੋ ॥
ਅਰੁ ਸਿਖ ਹੋ ਆਪਨੇ ਹੀ ਮਨ ਕੌ ਇਹ ਲਾਲਚ ਹਉ ਗੁਨ ਤਉ ਉਚਰੋ ॥
ਜਬ ਆਵ ਕੀ ਅਉਧ ਨਿਦਾਨ ਬਨੈ ਅਤ ਹੀ ਰਨ ਮੈ ਤਬ ਜੂਝ ਮਰੋ ॥ ੨੩੧ ॥

(ਚੰਡੀ ਚਰਿਤ੍ਰ ਪੰਨਾ ੯੯)

## (੧੦)

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਉਦੇਸ਼ ਅਤੇ ਫਲਸਫੇ ਦਾ ਵਿਚਾਰ ਕੀਤਾ ਹੈ, ਪਰ ਆਪ ਦਾ ਵਚਿਤ੍ਰ ਸੰਕਲਪ (image) ਸਿੱਖਾਂ ਦੇ ਹਿਰਦੇ ਵਿਚ ਉਕਰਿਆ ਹੋਇਆ ਹੈ, ਉਹ ਆਪਣੇ ਆਪ ਵਿਚ ਮਹਾਨ

ਫਲਸਫਾ ਅਤੇ ਧਰਮ ਹੈ। ਉਹ ਸੰਕਲਪ ਹੈ —

ਨੀਲੇ ਘੋੜੇ,

ਨੀਲੇ ਜੋੜੇ,

ਚਿੱਟੇ ਬਾਜ,

ਅਤੇ ਕਲਗੀ.........ਦਾ।

ਸਿੱਖ ਜਦੋਂ 'ਦਸਮੇਸ਼' ਜੀ ਨੂੰ ਯਾਦ ਕਰਦੇ ਹਨ, ਇਨ੍ਹਾਂ ਸ਼ਬਦਾਂ ਨਾਲ ਹੀ ਯਾਦ ਕਰਦੇ ਹਨ। ਜਦੋਂ ਕਿਤੇ ਪੰਥ 'ਤੇ ਭੀੜ ਬਣਦੀ ਹੈ, ਖਾਲਸੇ ਨੂੰ ਦਸਮੇਸ਼ ਦੇ ਦਰਸ਼ਨ ਨੀਲੇ ਘੋੜੇ, ਚਿੱਟੇ ਬਾਜ ਸਣੇ ਹੁੰਦੇ ਹਨ। ਜਿਨ੍ਹਾਂ ਮਹਾਨ ਪੁਰਸ਼ਾਂ ਨੂੰ ਕਦੇ ਦਸਮੇਸ਼ ਦੇ ਦੀਦਾਰ ਹੋਏ ਹਨ, ਇਸੇ ਸਰੂਪ ਵਿਚ ਹੋਏ ਹਨ।

ਗੁਰੂ ਜੀ ਨੇ ੧੬੯੯ ਤੋਂ ਮਗਰੋਂ ਇਹੋ ਬਾਣਾ ਤੇ ਸਰੂਪ ਰੱਖਿਆ ਹੈ।

ਪਰ ਇਸ ਅਤਿ ਪ੍ਰਿਅ ਸਰੂਪ ਦਾ ਜੋ ਸਿੱਖ ਸੰਕਲਪ ਵਿਚ ਸਥਿਰ ਹੈ, ਭਾਵ ਕੀ ਹੈ ? ਦਸਮੇਸ਼ ਜੀ ਨੇ ਸ਼ੁਗਲ ਲਈ ਤੇ ਇਹ ਸਰੂਪ ਧਾਰਨ ਨਹੀਂ ਸੀ ਕੀਤਾ ਹੋਇਆ। ਇਹ ਤੇ ਸਭ ਕੁਝ ਕਿਸੇ ਡੂੰਘੇ ਫਲਸਫੇ ਨੂੰ ਸਪੱਸ਼ਟ ਕਰਨ ਲਈ ਸੀ।

ਇਹ 'ਨਾਨਕ ਜੋਤਿ' ਦਾ ਅਤਿ ਪ੍ਰਿਅ ਦਰਸ਼ਨ ਹੈ, ਪਰ 'ਨਾਨਕ-ਜੋਤਿ' ਦੇ ਦਰਸ਼ਨ ਸਦਾ ਕਈ ਰੂਪਾਂ ਵਿਚ ਹੁੰਦੇ ਰਹੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਭੱਟਾਂ ਨੇ ਇਹ ਦਰਸ਼ਨ ਸਪੱਸ਼ਟ ਕੀਤੇ ਹਨ :

ਸਤਜੁਗਿ ਤੈ ਮਾਣਿਓ ਛਲਿਓ ਬਲਿ ਬਾਵਨ ਭਾਇਓ ॥
ਤ੍ਰੇਤੈ ਤੈ ਮਾਣਿਓ ਰਾਮੁ ਰਘੁਵੰਸੁ ਕਹਾਇਓ ॥
ਦੁਆਪੁਰਿ ਕ੍ਰਿਸਨ ਮੁਰਾਰਿ ਕੰਸੁ ਕਿਰਤਾਰਥੁ ਕੀਓ ॥
ਉਗ੍ਰਸੈਣ ਕਉ ਰਾਜੁ ਅਭੈ ਭਗਤਹ ਜਨ ਦੀਓ ॥
ਕਲਿਜੁਗਿ ਪ੍ਰਮਾਣੁ ਨਾਨਕ ਗੁਰੁ ਅੰਗਦੁ ਅਮਰੁ ਕਹਾਇਓ ॥
ਸ੍ਰੀ ਗੁਰੂ ਰਾਜੁ ਅਬਿਚਲੁ ਅਟਲੁ ਆਦਿ ਪੁਰਖਿ ਫੁਰਮਾਇਓ ॥ ੭ ॥

(ਸਵਈਏ ਮਹਲੇ ਪਹਿਲੇ ਕੇ, ਪੰਨਾ ੧੩੯੦)

'ਨਾਨਕ ਨਾਮ' ਦਾ ਸਿਮਰਨ ਸਦਾ ਹੁੰਦਾ ਰਹਿਆ ਹੈ, ਇਹ ਸਦਾ ਅੰਤਰ ਆਤਮੇ ਪ੍ਰਕਾਸ਼ਮਾਨ ਜੋਤਿ ਰਹੀ ਹੈ :

ਗਾਵਉ ਗੁਨ ਪਰਮ ਗੁਰੂ ਸੁਖ ਸਾਗਰ ਦੁਰਤ ਨਿਵਾਰਣ ਸਬਦ ਸਰੇ ॥
ਗਾਵਹਿ ਗੰਭੀਰ ਧੀਰ ਮਤਿ ਸਾਗਰ ਜੋਗੀ ਜੰਗਮ ਧਿਆਨੁ ਧਰੇ ॥
ਗਾਵਹਿ ਇੰਦ੍ਰਾਦਿ ਭਗਤ ਪ੍ਰਹਿਲਾਦਿਕ ਆਤਮ ਰਸੁ ਜਿਨਿ ਜਾਣਿਓ ॥
ਕਬਿ ਕਲ ਸੁਜਸੁ ਗਾਵਉ ਗੁਰ ਨਾਨਕ ਰਾਜੁ ਜੋਗੁ ਜਿਨਿ ਮਾਣਿਓ ॥ ੨ ॥

(ਸਵਈਏ ਮਹਲੇ ਪਹਿਲੇ ਕੇ, ਪੰਨਾ ੧੩੮੯)

ਇਹ ਦਰਸ਼ਨ ਸਦਾ 'ਨਾਨਕ ਜੋਤਿ' ਦੇ ਹੁੰਦੇ ਰਹੇ ਹਨ, ਪਰ ਦਸਮੇਸ਼ ਦੇ ਰੂਪ ਵਿਚ ਜੋ ਆਪ ਨੇ

ਦਰਸ਼ਨ ਦਿਤੇ ਹਨ, ਉਹ ਬੜੇ ਵਚਿਤ੍ਰ ਹਨ ਅਤੇ ਬੜੇ ਹੀ ਭਾਵ ਪੂਰਤ ਵੀ।

ਇਹ ਨੀਲੇ ਘੋੜੇ, ਚਿੱਟੇ ਬਾਜ ਵਾਲਾ ਦਰਸ਼ਨ ਗੁਰੂ ਘਰ ਦੇ ਉਸ ਫਲਸਫੇ ਦਾ ਪ੍ਰਗਟ ਰੂਪ ਹੈ ਜਿਸ ਨੂੰ ਭੱਟਾਂ ਨੇ 'ਰਾਜ-ਜੋਗ' ਕਹਿਆ ਹੈ, ਜਿਹੜਾ ਕਈ ਰੂਪਾਂ ਵਿਚੋਂ ਲੰਘਦਾ ਸ੍ਰੀ ਗੁਰੂ ਹਰਿਗੋਬਿੰਦ ਜੀ ਸਮੇਂ 'ਮੀਰੀ-ਪੀਰੀ' ਦਾ ਰੂਪ ਧਾਰਨ ਕਰ ਗਇਆ ਅਤੇ ਫਿਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਮੀਰੀ ਤੇ ਪੀਰੀ ਨੇ ਮਿਲ ਕੇ ਖੰਡੇ ਦਾ ਰੂਪ ਧਾਰਨ ਕਰ ਲਇਆ। ਨੀਲਾ ਘੋੜਾ ਅਤੇ ਚਿੱਟਾ ਬਾਜ਼ 'ਰਾਜ ਜੋਗ', 'ਮੀਰੀ ਪੀਰੀ', 'ਸੰਤ ਸਿਪਾਹੀ' ਫਲਸਫੇ ਦਾ ਚਿੰਨਾਤਮਕ ਰੂਪ ਹੈ।

ਨੀਲਾ ਰੰਗ ਅਗਮ, ਅਗਾਧ, ਅਨੰਤ ਪਾਰਬ੍ਰਹਮ ਦਾ ਸੂਚਕ ਹੈ। ਇਹ ਖੀਰ ਸਾਗਰ ਦੀ ਅਪਰੰਪਰਤਾ ਦਾ ਸੂਚਕ ਹੈ। ਇਹ ਅਨੰਤ-ਨਾਗ ਦੇ ਲਾ-ਮਹਿਦੂਦ ਹੋਣ ਦਾ ਸੂਚਕ ਹੈ। ਇਹ ਅਰਬਦ, ਨਰਬਦ ਦੇ ਧੁੰਧਕਾਰ ਦਾ ਸੂਚਕ ਹੈ। ਨੀਲੇ ਰੰਗ ਵਿਚ ਗਗਨ ਅਤੇ ਸਾਗਰ ਦੀ ਵਿਸ਼ਾਲਤਾ ਦਾ ਸੰਕੇਤ ਹੈ। ਨੀਲਾ ਰੰਗ ਅਗਮਤਾ ਦੀ ਝਲਕ ਹੈ। ਇਹ ਪਾਰਬ੍ਰਹਮ ਦਾ ਚਿੰਨ੍ਹ ਹੈ। ਗਗਨ ਅਤੇ ਅਕਾਸ਼ ਦੇ ਸਰੂਪ ਵਿਚ ਬ੍ਰਹਮ ਗਿਆਨੀ ਦੇ ਹਿਰਦੇ ਦਾ ਦਰਸ਼ਨ ਹੈ :

ਬ੍ਰਹਮ ਗਿਆਨੀ ਸਦਾ ਨਿਰਲੇਪ ॥ ਜੈਸੇ ਜਲ ਮਹਿ ਕਮਲ ਅਲੇਪ ॥
ਬ੍ਰਹਮ ਗਿਆਨੀ ਸਦਾ ਨਿਰਦੋਖ ॥ ਜੈਸੇ ਸੂਰੁ ਸਰਬ ਕਉ ਸੋਖ ॥
ਬ੍ਰਹਮ ਗਿਆਨੀ ਕੈ ਦ੍ਰਿਸਟਿ ਸਮਾਨਿ ॥ ਜੈਸੇ ਰਾਜ ਰੰਕ ਕਉ ਲਾਗੈ ਤੁਲਿ ਪਵਾਨ ॥
ਬ੍ਰਹਮ ਗਿਆਨ ਕੈ ਧੀਰਜੁ ਏਕ ॥ ਜਿਉ ਬਸੁਧਾ ਕੋਊ ਖੋਦੈ ਕੋਊ ਚੰਦਨ ਲੇਪ ॥
ਬ੍ਰਹਮ ਗਿਆਨੀ ਕਾ ਇਹੈ ਗੁਨਾਉ ॥ ਨਾਨਕ ਜਿਉ ਪਾਵਕ ਕਾ ਸਹਜ ਸੁਭਾਉ ॥ ੧ ॥

(ਸੁਖਮਨੀ, ਪੰਨਾ ੨੭੨)

ਬ੍ਰਹਮ ਗਿਆਨੀ 'ਨਿਰਮਲ ਤੇ ਨਿਰਮਲਾ' ਹੈ, ਉਸ ਦੇ ਹਿਰਦੇ ਵਿਚ 'ਪ੍ਰਗਾਸ' ਹੈ, ਉਸ ਨੂੰ 'ਮਿਤ੍ਰ ਸਤ੍ਰ ਸਮਾਨਿ' ਹਨ, ਬ੍ਰਹਮ ਗਿਆਨੀ ਦੀ 'ਸਭ ਉਪਰ ਮਇਆ' ਹੈ, 'ਬ੍ਰਹਮ ਗਿਆਨੀ ਤੇ ਕੁਛੁ ਬੁਰਾ ਨ ਭਇਆ' ਹੈ, 'ਬ੍ਰਹਮ ਗਿਆਨੀ ਕੀ ਦ੍ਰਿਸਟਿ ਅੰਮ੍ਰਿਤ ਬਰਸੀ' ਹੈ। ਬ੍ਰਹਮ-ਗਿਆਨੀ 'ਆਪ ਪਰਮੇਸਰ' ਹੈ। ਬ੍ਰਹਮ-ਗਿਆਨੀ ਦੀ ਦਸ਼ਾ ਹੀ ਜੋਗ ਦੀ ਦਸ਼ਾ ਹੈ— 'ਰਾਜ ਜੋਗ' ਦੇ ਸਿੱਧਾਂਤ ਨੂੰ ਦਸਮੇਸ਼ ਜੀ ਨੇ 'ਨੀਲੇ ਰੰਗ' ਵਿਚ ਪ੍ਰਗਟ ਕੀਤਾ ਹੈ।

'ਘੋੜਾ' ਸਿਪਾਹੀ ਦਾ ਸਾਥੀ ਹੈ। 'ਘੋੜਾ' ਬੀਰਤਾ ਦਾ ਚਿੰਨ੍ਹ ਹੈ। 'ਦਸਮੇਸ਼' 'ਸੰਤ ਸਿਪਾਹੀ' ਆਪ ਸਨ। 'ਸੰਤ' ਦਾ ਚਿੰਨ੍ਹ 'ਨੀਲਾ ਰੰਗ' ਹੈ ਅਤੇ 'ਸਿਪਾਹੀ' ਦਾ ਸੂਚਕ 'ਘੋੜਾ' ਹੈ। 'ਨੀਲਾ ਘੋੜਾ' ਪੂਰਨ ਫ਼ਲਸਫ਼ਾ ਹੈ—'ਸੰਤ ਸਿਪਾਹੀ' ਦਾ ਫ਼ਲਸਫ਼ਾ। ਖਾਲਸੇ ਦੇ ਸਾਹਮਣੇ ਸਦਾ 'ਨੀਲੇ ਘੋੜੇ' ਦਾ ਫ਼ਲਸਫ਼ਾ ਹੈ। ਖਾਲਸੇ ਨੇ ਸਦਾ 'ਸੰਤ-ਸਿਪਾਹੀ' ਦਾ ਕਰਤੱਵ ਪੂਰਾ ਕਰਨਾ ਹੈ। ਦਸਮੇਸ਼ ਜੀ ਦਾ ਨੀਲੇ ਘੋੜੇ ਸਹਿਤ ਦਰਸ਼ਨ ਖਾਲਸੇ ਨੂੰ ਸਦਾ ਇਸ ਪ੍ਰਕਾਰ ਦੇ ਜੀਵਨ ਵਲ ਪਰੇਰਦਾ ਹੈ। 'ਨੀਲਾ ਘੋੜਾ' ਇਕ ਪੂਰਨ ਜੀਵਨ ਫ਼ਲਸਫ਼ੇ ਦਾ ਸੂਚਕ ਹੈ।

ਇਸ ਤਰ੍ਹਾਂ 'ਚਿੱਟਾ ਬਾਜ਼' ਵੀ ਬਿਲਕੁਲ ਇਹ ਫ਼ਲਸਫ਼ਾ ਪ੍ਰਗਟ ਕਰਦਾ ਹੈ। ਚਿੱਟੇ ਬਾਜ਼ ਵਿਚ ਚਿੱਟਾ

ਰੰਗ ਆਤਮਕ ਹੰਸ ਪੱਧਰ ਦਾ ਸੂਚਕ ਹੈ। ਇਹ ਸੰਤ-ਆਤਮਾ ਦਾ ਸੂਚਕ ਹੈ।

ਚਿੱਟਾ ਰੰਗ ਸਾਤਵਕ ਦਸ਼ਾ ਦਾ ਸੂਚਕ ਹੈ। ਚਿੱਟਾ ਰੰਗ ਪਵਿੱਤਰਤਾ, ਨਿਸ਼ਪਾਪ ਦਸ਼ਾ ਦਾ ਸੂਚਕ ਹੈ। ਸੰਤ ਚਿੱਟੇ ਬਾਣੇ ਵਾਲੇ ਹੁੰਦੇ ਹਨ। ਚਿੱਟਾ ਰੰਗ 'ਸਗਲ ਸੰਗ ਹਮ ਕਉ ਬਨਿ ਆਈ' ਦਾ ਸੂਚਕ ਹੈ। ਹੁਣ ਵੀ ਚਿੱਟਾ ਰੰਗ ਸੁਲਾਹ, ਅਮਨ, ਪਿਆਰ ਦਾ ਸੂਚਕ ਹੈ। ਇਹ ਖਾਲਸਾ ਆਚਰਨ ਦਾ 'ਸੰਤ' ਪੱਖ ਹੈ।

'ਬਾਜ਼' ਦੀ ਪੰਛੀਆਂ ਵਿਚ ਅਜਬ ਸ਼ੋਭਾ ਹੈ ਜਿਵੇਂ 'ਸਿੰਘ' ਦੀ 'ਮਿਰਗਾਂ' ਵਿਚ ਹੈ। 'ਬਾਜ਼' ਪੰਛੀਆਂ ਵਿਚੋਂ ਸਭ ਤੋਂ ਬਲਵਾਨ ਹੈ ਅਤੇ ਸੁਤੰਤਰ ਰਹਿਣ ਵਾਲਾ ਹੈ, ਉੱਚੇ ਚੜ੍ਹਨ ਵਾਲਾ ਹੈ। ਸ਼ਕਤੀ, ਬਲ ਕਰਕੇ ਇਹ ਪੰਛੀ, 'ਸਿਪਾਹੀ' ਦਾ ਚਿੰਨ੍ਹ ਮੰਨਿਆ ਜਾ ਸਕਦਾ ਹੈ।

ਇਸ ਤਰ੍ਹਾਂ 'ਚਿੱਟਾ ਬਾਜ਼' ਵੀ ਉਸ ਫ਼ਲਸਫ਼ੇ ਦਾ ਲਖਾਇਕ ਹੋਇਆ ਜਿਸ ਦਾ 'ਨੀਲਾ ਘੋੜਾ' ਲਖਾਇਕ ਹੈ। ਜਦੋਂ ਤੀਕ ਸਿੱਖ ਜਥਿਆਂ 'ਤੇ 'ਚਿੱਟੇ ਬਾਜ਼' ਦੀ ਰਾਖੀ ਹੈ, ਉਹ ਅਡੋਲ ਡਾਂਗਾਂ ਖਾ ਸਕਦੇ ਹਨ, ਗੋਲੀਆਂ ਦਾ ਨਿਸ਼ਾਨਾ ਬਣ ਸਕਦੇ ਹਨ ਅਤੇ ਆਤਮਕ ਬਲ ਕਰਕੇ ਸਹਿਜ ਵਿਚ ਰਹਿ ਸਕਦੇ ਹਨ। ਇਹ ਦੋਵੇਂ ਚਿੰਨ੍ਹ ਖਾਲਸੇ ਦਾ ਆਦਰਸ਼ ਹਨ, ਉਸ ਦਾ ਆਤਮਕ, ਮਾਨਸਕਿ, ਸਰੀਰਕ ਆਦਰਸ਼।

'ਕਲਗੀ' ਰਾਜ ਦੀ ਸੂਚਕ ਹੈ, ਹੀਰਾ 'ਜੋਗ' ਦਾ। 'ਹੀਰੇ' ਦੀ ਚਮਕ-ਦਮਕ, ਗਿਆਨ, ਪਵਿੱਤਰਤਾ, ਵਿਸ਼ੁੱਧਤਾ, ਖਾਲਸਪਨ ਦੀ ਸੂਚਕ ਹੈ ਅਤੇ ਉਸ ਦਾ ਸਖਤਪਨ ਦ੍ਰਿੜ੍ਹਤਾ ਦਾ ਸੂਚਕ ਹੈ। ਹੀਰਾ 'ਸੰਤ ਸਿਪਾਹੀ' ਦਾ ਹੀ ਸੂਚਕ ਹੈ। ਗੁਰੂ ਮਤਿ ਨਾਲ ਪ੍ਰਕਾਸ਼ਮਾਨ ਹੋਏ ਮਨ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ 'ਮਤਿ ਵਿਚ ਰਤਨ ਜਵਾਹਰ ਮਾਣਿਕ' ਕਹਿਆ ਗਇਆ ਹੈ। ਹੀਰੇ ਵਿਚ ਇਕ ਕਿਰਨ ਰੋਸ਼ਨੀ ਦੀ ਪੈਣ ਨਾਲ ਉਹ ਸਭ ਪਾਸਿਉਂ ਪ੍ਰਕਾਸ਼ਮਾਨ ਹੋ ਉਠਦਾ ਹੈ, ਇਸੇ ਤਰ੍ਹਾਂ ਗੁਰਮੁਖਿ ਦੀ ਮਤਿ ਵਿਚ ਗੁਰੂ ਮਤਿ ਦੇ ਪਰਵੇਸ਼ ਨਾਲ ਉਹ ਪ੍ਰਕਾਸ਼ਮਾਨ ਹੋ ਜਾਂਦੀ ਹੈ ਅਤੇ ਸੰਤ ਬਣ ਜਾਂਦੀ ਹੈ। ਹੋਰ ਸਭ ਕੁਝ ਰਗੜ ਨਾਲ ਘਿਸ ਜਾਂਦਾ ਹੈ ਪਰ ਹੀਰਾ ਨਹੀਂ ਘਿਸਦਾ। 'ਸਿਪਾਹੀ' ਦਾ ਇਹੋ ਆਚਰਨ ਹੈ, ਉਹ ਸੀਸ ਦਿੰਦਾ ਹੈ ਪਰ ਸਿਰਰੁ ਨਹੀਂ ਦਿੰਦਾ।

'ਅੰਮ੍ਰਿਤ' ਵਿਚ ਖੰਡਾ ਇਸੇ ਫ਼ਲਸਫ਼ੇ ਦਾ ਸੂਚਕ ਹੈ। ਮੀਰੀ ਦੀ ਤਲਵਾਰ ਤੇ ਪੀਰੀ ਦੀ ਤਲਵਾਰ ਮਿਲ ਕੇ ਖੰਡਾ ਬਣਿਆ ਹੈ। ਅੰਮ੍ਰਿਤ ਵਿਚ ਜਲ, ਪਤਾਸੇ, ਬਾਣੀ ਸਭ ਸੰਤ ਅਤੇ ਸਿਪਾਹੀ ਦੇ ਤੱਤਾਂ ਦੇ ਸੂਚਕ ਹਨ। ਜਲ ਸੀਤਲ ਹੈ, ਪਤਾਸੇ ਮਿੱਠੇ ਹਨ, ਬਾਣੀ ਗਿਆਨ ਹੈ, ਇਹ ਸੰਤ ਪੱਖ ਹੈ, ਖੰਡਾ ਸਿਪਾਹੀ ਦਾ ਸੂਚਕ ਹੈ, ਸਰਬ-ਲੋਹ ਦਾ ਬਾਟਾ ਵੀ ਸਿਪਾਹੀ ਦਾ ਸੂਚਕ ਹੈ।

ਸੋ ਦਸਮੇਸ਼ ਜੀ ਦਾ ਖਾਲਸੇ ਦੇ ਸੰਕਲਪ ਵਿਚ ਟਿਕਿਆ ਹੋਇਆ 'ਨੀਲੇ ਘੋੜੇ', 'ਚਿੱਟੇ ਬਾਜ਼' ਕਲਗੀ ਵਾਲਾ ਦਰਸ਼ਨ ਬੜਾ ਅਦਭੁਤ ਵੀ ਹੈ ਅਤੇ ਬੜਾ ਸਾਰਥਕ ਵੀ। ਕਲਗੀ ਵਾਲਾ ਮਿਹਰ ਕਰੇ ਤੇ ਇਹ 'ਸੰਕਲਪ' ਸਦਾ ਖਾਲਸੇ ਦੇ ਆਤਮਾ ਵਿਚ ਦ੍ਰਿੜ੍ਹ ਰਹੇ; ਇਸ ਪੱਧਰ ਦਾ ਜੀਵਨ ਜੀਣ ਦੀ ਸਮਰਥਾ ਖਾਲਸੇ ਵਿਚ ਰਹੇ।

ਖਾਲਸਾ ਤਦ ਹੀ ਖਾਲਸਾ ਅਖਵਾਣ ਦਾ ਹੱਕ ਰਖਦਾ ਹੈ ਜਦ ਉਹ ਆਪਣੇ ਜੀਵਨ ਨੂੰ ਗੁਰੂ ਜੀ ਦੇ ਉਦੇਸ਼ਾਂ 'ਤੇ ਢਾਲਦਾ ਹੈ ਉਹ ਹੈ ਜੀਵਨ ਮਿਠਾਸ ਤੇ ਸੇਵਾ ਦਾ, ਗਿਆਨ, ਧਰਮ ਅਤੇ ਸਵੈਮਾਣ ਵਾਲਾ, ਕੌਮ ਦੀ ਸਮੁੱਚੀ ਭਲਾਈ ਤੇ ਸੁਰੱਖਿਆ ਲਈ ਬਲੀਦਾਨ ਕਰਨ ਵਾਲਾ।

## ਅੰਤਕਾ (Appendix)

### ਤਤਕਰਾ ਦਸਮ ਗ੍ਰੰਥ

(ਸਮੇਤ 'ਦਸਮ ਗ੍ਰੰਥ' ਬਾਣੀਆਂ ਸਬੰਧੀ ਟੂਕਾਂ, ਮਹਾਨ ਕੋਸ਼' ਵਿਚੋਂ)

| ਨੰ: | ਨਾਮ ਬਾਣੀ | ਛੰਦ ਗਿਣਤੀ |
|---|---|---|
| ੧. | ਜਾਪੁ | ੧੯੯ |
| ੨. | ਅਕਾਲ ਉਸਤਤ | ੧੭੧-੧/੨ |
| ੩. | ਬਚਿਤ੍ਰ ਨਾਟਕ | ੪੭੧ |
| ੪. | ਚੰਡੀ ਚਰਿਤ੍ਰ ਪਹਿਲਾ | ੨੩੩ |
| ੫. | ਚੰਡੀ ਚਰਿਤ੍ਰ ਦੂਜਾ | ੨੬੨ |
| ੬. | ਵਾਰ ਭਗਉਤੀ ਕੀ | ੫੫ ਪਉੜੀਆਂ |
| ੭. | ਗਿਆਨ ਪ੍ਰਬੋਧ | ੩੩੬ |
| ੮. | ਚੌਬੀਸ ਅਵਤਾਰ | |
| (ੳ) | ੨੪ ਬਿਸ਼ਨਾਵਤਾਰ | |
| ੧. | ਮੱਛ | ੫੪ |
| ੨. | ਕੱਛ | ੫ |
| ੩. | ਚਉਦਾਂ ਰਤਨ | ੧੪ |
| ੪. | ਨਰ ਨਰਾਇਨ | ੬ |
| ੫. | ਮਹਾ ਮੋਹਨੀ | ੮ |
| ੬. | ਬੈਰਾਹ, | ੧੪ |
| ੭. | ਨਰ ਸਿੰਘ | ੪੨ |
| ੮. | ਬਾਵਨ | ੨੭ |
| ੯. | ਪਰਸ ਰਾਮ | ੩੫ |
| ੧੦. | ਬ੍ਰਹਮ | ੭ |
| ੧੧. ੧੨., ੧੩. | ਰੁਦ੍ਰ | ੩੯, ੫੦, ੨੮ |
| ੧੪. | ਬਿਸਨੁ | ੭ |
| ੧੫. | ਅਰਹੰਤ ਦੇਵ | ੨੦ |
| ੧੬. | ਮਨ ਰਾਜਾ | ੮ |
| ੧੭. | ਧਨੰਤਰ | ੬ |
| ੧੮. | ਚੰਦ੍ਰ | ੧੫ |
| ੧੯. | ਸੂਰਜ | ੨੭ |

| | | |
|---|---|---|
| ੨੦. | ਰਾਮ ਅਵਤਾਰ | ੮੬੪ |
| ੨੧. | ਕ੍ਰਿਸ਼ਨ ਅਵਤਾਰ | ੨੪੯੨ |
| ੨੨. | ਨਰ | ੭ |
| ੨੩. | ਬਉਧ | ੩ |
| ੨੪. | ਨਿਹਕਲੰਕੀ | ਪ੮੮ |
| | ਤੇ ਮੀਰ ਮਹਿਦੀ | ੧੧ |
| (ਅ) ੨ਪ. | ਬ੍ਰਹਮਾਵਤਾਰ (੭ ਅਵਤਾਰ) | ੩੪੩ |
| (ੲ) ੨੬. | ਰੁਦ੍ਰਾਵਤਾਰ (ਦੱਤ, ਪਾਰਸ) | ੪੯੮,੩ਪ੭ |
| ੯ | ਸਵਯੇ | ੩੩ |
| ੧੦. | ਸ਼ਬਦ ਹਜ਼ਾਰੇ | ੧੦ |
| ੧੧. | ਸੱਦ | ੧ |
| ੧੨. | ਖਾਲਸਾ ਮਹਿਮਾ | ੪ |
| ੧੩. | ਸ਼ਸਤ੍ਰ ਨਾਮ ਮਾਲਾ | ੧੩੧੮ |
| ੧੪. | ਚਰਿਤਰੋਪਾਖਯਾਣ | ੭ਪਪਪ |

## ਦਸਮ ਗ੍ਰੰਥ

ਦਸਮ ਗ੍ਰੰਥ, ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਦਾ ਗ੍ਰੰਥ ਹੈ। ਇਸ ਗ੍ਰੰਥ ਦੀ ਸੰਖੇਪ ਕਥਾ ਇਉਂ ਹੈ :

ਮਾਤਾ ਸੁੰਦਰੀ ਜੀ ਦੀ ਆਗਯਾ ਅਨੁਸਾਰ ਸੰਮਤ ੧੭੭੮ ਵਿਚ ਭਾਈ ਮਨੀ ਸਿੰਘ ਜੀ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਜੀ ਦੇ ਗ੍ਰੰਥੀ ਥਾਪੇ ਗਏ। ਇਸ ਅਧਿਕਾਰ ਵਿਚ ਹੋਰ ਪੁਸਤਕਾਂ ਰਚਣ ਤੋਂ ਛੁੱਟ, ਭਾਈ ਸਾਹਿਬ ਨੇ.....ਜਿਥੋਂ ਕਿਥੋਂ ਵੱਡੇ ਜਤਨ ਨਾਲ ਦਸਮ ਸਤਿਗੁਰੂ ਦੀ ਉਪਦੇਸ਼ਮਈ ਬਾਣੀ ਅਤੇ ਸੰਸਕ੍ਰਿਤ ਗ੍ਰੰਥਾਂ ਦੇ ਅਨੁਵਾਦ ਇੱਕਤਰ ਕਰਕੇ ਇਕ ਜਿਲਦ 'ਦਸਵੇਂ ਪਾਤਸ਼ਾਹ ਦਾ ਗ੍ਰੰਥ' ਨਾਮ ਕਰਕੇ ਲਿਖੀ। (ਮਹਾਨ ਕੋਸ਼, ੪੬੧)

## ਜਾਪੁ ਜੀ

ਜਾਪੁ, ਜਪੁਜੀ ਤੁਲਯ ਪਵਿਤ੍ਰ ਗੁਰਬਾਣੀ ਹੈ ਜੋ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਰਚਨਾ ਹੈ, ਇਹ ਨਿਤਯ ਗੁਰਸਿੱਖਾਂ ਕਰ ਕੇ ਪੜ੍ਹੀ ਜਾਂਦੀ ਹੈ, ਕਿਤਨੇ ਵਿਦਵਾਨ ਇਸ ਨੂੰ 'ਅਕਾਲ ਸਹਸ੍ਰਨਾਮ' ਆਖਦੇ ਹਨ। ਜਾਪੁ ਜੀ ਬਾਣੀ ਦੇ ਛੰਦ ੧੯੯ ਹਨ, ਜੋ ਜਾਤਿ ਭੇਦ ਕਰ ਕੇ ੧੦ ਹਨ। (ਏਕ ਅਛਰੀ, ਹਰਿ ਬੋਲ ਮਨਾ, ਚਰਪਟ, ਚਾਚਰੀ, ਛਪੈ, ਭਗਵਤੀ, ਭੁਜੰਗ ਪ੍ਰਯਾਤ, ਰਸਾਵਲ, ਮਧੁਭਾਰ ਅਤੇ ਰੂਆਲ)।

(ਮਹਾਨ ਕੋਸ਼, ੩੮੯)

## ਅਕਾਲ ਉਸਤਤ

ਦਸਮ ਗ੍ਰੰਥ ਵਿਚ ਅਕਾਲ ਦੀ ਮਹਿਮਾ ਦਾ ਇਕ ਅਸਤ੍ਰੋਤ ਹੈ। ਲਿਖਾਰੀਆਂ ਦੀ ਬੇਸਮਝੀ ਨਾਲ

ਇਸ ਦਾ ਪਾਠ ਬਹੁਤ ਅੱਗੇ ਪਿੱਛੇ ਅਤੇ ਅਸ਼ੁੱਧ ਹੋ ਗਿਆ ਹੈ। (ਮਹਾਨ ਕੋਸ਼, ੨੭)

**ਬਚਿਤ੍ਰ ਨਾਟਕ**

ਵਿਚਿਤ੍ਰ ਨਾਟਕ, ਅਦਭੁਤ ਨਾਟਕ, ਅਜੀਬ ਦ੍ਰਿਸ਼ਜ ਕਾਵ੍ਜ।

੨. ਦਸਮ ਗ੍ਰੰਥ ਦਾ ਉਹ ਭਾਗ, ਜਿਸ ਵਿਚ ੨੪ ਅਵਤਾਰਾਂ ਦੀ ਕਥਾ ਹੈ ਅਤੇ ਇਤਿਹਾਸਿਕ ਪ੍ਰਸੰਗ ਨਾਟਕ ਦੀ ਰੀਤਿ ਅਨੁਸਾਰ ਲਿਖੇ ਗਏ ਹਨ।

੩. ਚੌਦਾਂ ਅਧਜਾਯ ਦਾ ਇਕ ਖਾਸ ਗ੍ਰੰਥ ਜੋ ਦਸਮ-ਗ੍ਰੰਥ ਵਿਚ ਦੇਖੀਦਾ ਹੈ। ਇਸ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਦਾ ਕੁਝ ਹਾਲ ਹੈ। (ਮਹਾਨ ਕੋਸ਼, ੬੨੨)

**ਚੰਡੀ ਦੀ ਵਾਰ**

ਚੰਡੀ, ਦੁਰਗਾ, ਚੰਡ ਦੈਂਤ ਦੇ ਮਾਰਨ ਵਾਲੀ,
"ਕੜਕ ਉਠੀ ਰਣ ਚੰਡੀ ਫਉਜਾ ਦੇਖ ਕੈ"

ਕਾਲੀ ਦੇਵੀ, ਦਸਮ ਗ੍ਰੰਥ ਵਿਚ ਦੋ ਚੰਡੀ ਚਰਿਤ੍ਰਾਂ ਪਿੱਛੋਂ ਪਉੜੀ ਛੰਦ ਵਿਚ ਲਿਖੀ ਪੰਜਾਬੀ ਕਵਿਤਾ, ਜਿਸ ਵਿਚ ਦੁਰਗਾ ਦੀ ਜੁੱਧ ਕਥਾ ਹੈ। ਇਸ ਦਾ ਨਾਮ "ਭਗੌਤੀ ਕੀ ਵਾਰ" ਭੀ ਹੈ।

(ਮਹਾਨ ਕੋਸ਼, ੩੯੦)

**ਚੌਬੀਸ ਅਵਤਾਰ**

ਅਵਤਾਰ ਪੁਰਾਣਾਂ ਵਿਚ ਲਿਖੇ ਚੌਵੀਹ (ਚਤੁਵਿਸ਼ਤਿ) ਅਵਤਾਰ :

ਮੱਛ, ਕੱਛਪ, ਵਰਾਹਾ, ਮੋਹਿਨੀ, ਨ੍ਰਿਸਿੰਹ, ਪਰਸੁ ਰਾਮ, ਰਾਮ ਚੰਦ੍ਰ, ਕ੍ਰਿਸ਼ਨ, ਬਲਰਾਮ, ਵਾਮਨ, ਬੁੱਧ, ਨਾਰਦ, ਰਿਸ਼ਭਦੇਵ, ਕਪਿਲ, ਵਯਾਸ, ਹੰਸ ਪ੍ਰਿਥੁ, ਦੱਤਾ ਤ੍ਰੇਯ, ਨਰ ਨਾਰਾਯਣ, ਹਯਗ੍ਰੀਵ, ਵੈਵਸਤਵਮਾਨੁ, ਧੰਨਵਤਰਿ ਅਤੇ ਕਲਕੀ।

ਦਸਮ ਗ੍ਰੰਥ ਵਿਚ ੨੪ ਅਵਤਾਰਾਂ ਦੀ ਕਥਾ ਲਿਖੀ ਗਈ ਹੈ, ਜਿਸ ਦੇ ਮੁੱਢ ਵਿਚ ਇਕ ਮੁੱਖ-ਬੰਧ ਹੈ, ਉਸ ਤੋਂ ਕਰਤਾ ਦਾ ਭਾਵ ਪ੍ਰਗਟ ਹੁੰਦਾ ਹੈ ਯਥਾ।

"ਅਬ ਚੌਬੀਸ ਉਚਰੋਂ ਅਵਤਾਰਾ ॥
ਜਿਹ ਬਿਧ ਤਿਨ ਕਾ ਲਖਾ ਅਖਾਰਾ ॥......
ਜਬ ਜਬ ਹੋਤ ਅਰਿਸਟਿ ਅਪਾਰਾ ॥
ਤਬ ਤਬ ਦੇਹ ਧਰਤ ਅਵਤਾਰਾ ॥
ਕਾਲ ਸਭਨ ਕੋ ਪੇਖ ਤਮਾਸਾ ॥
ਅੰਤਹ ਕਾਲ ਕਰਤ ਹੈ ਨਾਸਾ ॥ ੨ ॥
ਜੋ ਚਉਬੀਸ ਅਵਤਾਰ ਕਹਾਏ ॥
ਤਿਨ ਭੀ ਤੁਮ ਪ੍ਰਭ ਤਨਕ ਨ ਪਾਏ ॥ (੭)
ਬ੍ਰਹਮਾਦਕ ਸਬਹੀ ਪਚਹਾਰੇ ॥

ਬਿਸਨ ਮਹੇਸ੍ਰ ਕਉਨ ਬਿਚਾਰੇ ॥
ਚੰਦ ਸੂਰ ਜਿਨ ਕਰੇ ਬਿਚਾਰਾ ॥
ਤਾਤੇ ਜਾਨੀਯਤ ਹੈ ਕਰਤਾਰਾ ॥ ੧੪ ॥
ਏਕ ਪੁਰਖ ਜਿਨ ਨੈਕ ਪਛਾਨਾ ॥
ਤਿਨ ਹੀ ਪਰਮ ਤਤ ਕੱਹ ਜਾਨਾ ॥ ੨੨ ॥

(ਦਸਮ ਗ੍ਰੰਥ, ਪੰਨਾ ੧੫੭)

**ਸ਼ਸਤ੍ਰਨਾਮ ਮਾਲਾ ਪੁਰਾਣ**

ਦਸਮ ਗ੍ਰੰਥ ਵਿਚ ਇਸ ਨਾਉਂ ਦਾ ਇਕ ਗ੍ਰੰਥ ਹੈ, ਜਿਸ ਵਿਚ ਅਦ੍ਰਿਸ਼ਟਕੂਟ (ਪਹੇਲੀ) ਦੀ ਰੀਤਿ ਕਰਕੇ ਖੜਗ, ਕਟਾਰ, ਬਰਛੀ, ਚਕ੍ਰ, ਵਾਣ (ਤੀਰ), ਪਾਸ਼ (ਫਾਹੀ), ਅਤੇ ਬੰਦੂਕ ਦੇ ਨਾਉਂ ਲਿਖੇ ਹਨ, ਜਿਨ੍ਹਾਂ ਦਾ ਸਮਝਣਾ ਸਾਧਾਰਣ ਵਿਦਵਾਨ ਲਈ ਬਹੁਤ ਔਖਾ ਹੈ। (ਮਹਾਨ ਕੋਸ਼,ਪੰਨਾ ੧੦੧)

**ਚਰਿਤ੍ਰੋ ਪਾਖਯਾਨ**

ਦਸਮ ਗ੍ਰੰਥ ਵਿਚ ਇਸਤ੍ਰੀ ਪੁਰਖਾਂ ਦੇ ਛਲ ਕਪਟ ਭਰੇ ਪ੍ਰਸੰਗ ਜਿਸ ਭਾਗ ਵਿਚ ਹਨ, ਉਸ ਦੀ ਚਰਿਤ੍ਰੋ ਪਾਖਯਾਨ ਸੰਗਯਾ ਹੈ, ਪਰ ਪ੍ਰਸਿੱਧ ਨਾਮ 'ਚਰਿਤ੍ਰ' ਹੀ ਹੈ। (ਮਹਾਨ ਕੋਸ਼, ਪੰਨਾ ੩੪੩)



# ਦਸਮੇਸ਼ ਤੇ ਸਰਬੱਤ ਦੇ ਭਲੇ ਦਾ ਸਿਧਾਂਤ

ੴ ਵਾਹਿਗੁਰੂ ਜੀ ਕੀ ਫ਼ਤਹਿ ॥
ਸ੍ਰੀ ਭਗੌਤੀ ਜੀ ਸਹਾਇ ॥
ਵਾਰ ਸ੍ਰੀ ਭਗੌਤੀ ਜੀ ਕੀ ਪਾਤਸ਼ਾਹੀ ੧੦ ॥
ਪ੍ਰਿਥਮ ਭਗੌਤੀ ਸਿਮਰਿ ਕੈ ਗੁਰ ਨਾਨਕ ਲਈਂ ਧਿਆਇ ॥
ਫਿਰ ਅੰਗਦ ਗੁਰ ਤੇ ਅਮਰਦਾਸੁ ਰਾਮਦਾਸੈ ਹੋਈਂ ਸਹਾਇ ॥
ਅਰਜਨ ਹਰਗੋਬਿੰਦ ਨੋ ਸਿਮਰੌ ਸ੍ਰੀ ਹਰਿਰਾਇ ॥
ਸ੍ਰੀ ਹਰਿਕ੍ਰਿਸ਼ਨ ਧਿਆਈਐ ਜਿਸ ਡਿਠੇ ਸਭਿ ਦੁਖਿ ਜਾਇ ॥
ਤੇਗ ਬਹਾਦਰ ਸਿਮਰਿਐ ਘਰ ਨਉ ਨਿਧਿ ਆਵੈ ਧਾਇ ॥
ਸਭ ਥਾਈਂ ਹੋਇ ਸਹਾਇ ॥ (ਅਰਦਾਸ)

ਇਹ ਅਰਦਾਸ ਦਾ ਆਰੰਭਕ ਹਿੱਸਾ ਹੈ ਅਤੇ ਇਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਮੁਖਾਰਬਿੰਦ ਬਚਨ ਹਨ ਜੋ ਕਿ ਆਪ ਨੇ ਵਾਰ ਸ੍ਰੀ ਭਗੌਤੀ ਜੀ ਦੇ ਵਿਚ ਅਰਾਧਨਾ ਦੇ ਰੂਪ ਵਿਚ ਲਿਖੇ ਹਨ।

ਅਰਦਾਸ ਸਿੱਖ ਪੰਥ ਦੇ ਆਦਰਸ਼ਾਂ ਨੂੰ ਅਤੇ ਉਨ੍ਹਾਂ ਦੀ ਪ੍ਰਾਪਤੀ ਲਈ ਕੀਤੇ ਸੰਘਰਸ਼ ਦੇ ਇਤਿਹਾਸ ਨੂੰ ਪੂਰੀ ਤਰ੍ਹਾਂ ਬਿਆਨ ਕਰਦੀ ਹੈ। ਅਰਦਾਸ ਵਿਚ ਸਿੱਖ ਪੰਥ ਦੇ ਸਮੁੱਚੇ ਆਦਰਸ਼ ਨੂੰ ਆਰੰਭ ਵਿਚ ਵੀ ਬਿਆਨ ਕੀਤਾ ਹੈ ਅਤੇ ਅੰਤ ਵਿਚ ਵੀ। ਆਰੰਭ ਵਿਚ ਹੈ 'ੴ ਸ੍ਰੀ ਵਾਹਿਗੁਰੂ ਜੀ ਕੀ ਫ਼ਤਹ' ਅਤੇ ਅੰਤ ਦੇ ਬਚਨ ਹਨ 'ਨਾਨਕ ਨਾਮ ਚੜ੍ਹਦੀ ਕਲਾ, ਤੇਰੇ ਭਾਣੇ ਸਰਬੱਤ ਦਾ ਭਲਾ'। ਇਹ ਦੋਵੇਂ ਬਚਨ ਭਾਵ 'ੴ ਸ੍ਰੀ ਵਾਹਿਗੁਰੂ ਜੀ ਕੀ ਫ਼ਤਹ' ਅਤੇ 'ਨਾਨਕ ਨਾਮ ਚੜ੍ਹਦੀ ਕਲਾ, ਤੇਰੇ ਭਾਣੇ ਸਰਬੱਤ ਕਾ ਭਲਾ' ਸਮਾਨ ਭਾਵਾਂ ਦੇ ਹਨ ਅਤੇ ਇਕ ਦੂਜੇ ਦੀ ਵਿਆਖਿਆ ਕਰਦੇ ਹਨ।

ਸਿੱਖ-ਪੰਥ ਦਾ ਆਦਰਸ਼ ਇਹ ਹੈ ਕਿ ਸੰਸਾਰ 'ਤੇ ਉਹ ਸਮਾਂ ਲਿਆਉਣ ਦਾ ਯਤਨ ਕੀਤਾ ਜਾਏ ਜਦੋਂ ਸੱਚਮੁੱਚ 'ਵਾਹਿਗੁਰੂ ਜੀ ਕੀ ਫਤਹ' ਹੋ ਜਾਏ ਅਤੇ 'ੴ' ਦੀ ਭਾਵਨਾ ਪੂਰਨ ਤੌਰ 'ਤੇ ਅਮਲੀ ਜੀਵਨ ਵਿਚ ਪ੍ਰਗਟ ਹੋ ਜਾਏ। 'ੴ' ਦੇ ਅਨੇਕ ਪੱਖ ਹਨ। ਪਰ ਇਕ ਪੱਖ ਇਹ ਹੈ : 'ਸਰਬੱਤ ਦਾ ਭਲਾ'। 'ਸਰਬੱਤ ਦੇ ਭਲੇ' ਵਿਚ ਚਕ੍ਰ ਚਿਹਨ, ਬਰਨ ਜਾਤਿ, ਰੂਪ ਰੰਗ, ਰੇਖ ਭੇਖ ਦਾ ਵਿਤਕਰਾ ਨਹੀਂ, ਸਗੋਂ ਸਾਰੀ ਮਨੁੱਖਤਾ ਤੇ ਸਾਰੇ ਬ੍ਰਹਿਮੰਡ ਦਾ ਭਲਾ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਹਾਜ਼ਰ ਹਜ਼ੂਰ ਅਤੇ ਜ਼ਾਹਰ ਜ਼ਹੂਰ ਵਾਹਿਗੁਰੂ "ਚਕ੍ਰ ਚਿਹਨ ਅਰੁ ਬਰਨ ਜਾਤਿ ਅਰੁ ਪਾਤਿ ਨਹਿਨ ਜਿਹ ॥ ਰੂਪ ਰੰਗ ਅਰੁ ਰੇਖ ਭੇਖ ਕੋਊ ਕਹਿ ਨ ਸਕਤਿ ਕਿਹ" ਹੈ। ਭਾਵ ਵਾਹਿਗੁਰੂ ਸਾਰੇ ਚਕ੍ਰ ਚਿਹਨਾਂ ਰੂਪਾਂ ਰੰਗਾਂ ਅਤੇ ਰੇਖਾਂ ਭੇਖਾਂ ਵਿਚ ਵਿਆਪਕ ਹੈ। ਇਸ ਵਾਸਤੇ 'ਵਾਹਿਗੁਰੂ ਜੀ ਕੀ ਫ਼ਤਹ' ਦੀ ਘੜੀ ਕੇਵਲ ਤਦ ਹੀ ਆ ਸਕਦੀ ਹੈ ਜਦ ਕਿਸੇ ਤਰ੍ਹਾਂ 'ਸਰਬੱਤ ਦਾ ਭਲਾ' ਹੋ ਸਕੇ। ਇਹ ਭਲਾ ਤਦ ਹੋ ਸਕਦਾ ਹੈ ਜੇ 'ੴ' ਦੇ ਇਹ ਅਰਥ ਵੀ ਅਸਲੀ ਰੂਪ ਵਿਚ

ਪ੍ਰਗਟ ਹੋ ਸਕਣ ਕਿ ਨਾਮ ਦੀ ਚੜ੍ਹਦੀ ਕਲਾ ਹੋ ਜਾਏ। ਜਿਉਂ-ਜਿਉਂ ਮਨੁੱਖਤਾ ਨਾਮ ਵਿਚ ਜਾਂ ਪ੍ਰਭੂ ਪ੍ਰੇਮ ਵਿਚ ਲੀਨ ਹੁੰਦੀ ਜਾਵੇਗੀ, ਤਿਉਂ-ਤਿਉਂ 'ਸਰਬੱਤ ਦਾ ਭਲਾ' ਵੀ ਹੋ ਜਾਵੇਗਾ।

ਇਸ 'ਸਰਬੱਤ ਦੇ ਭਲੇ' ਅਤੇ ਵਾਹਿਗੁਰੂ ਜੀ ਕੀ ਫ਼ਤਹ' ਲਈ ਗੁਰੂ ਗੋਬਿੰਦ ਸਿੰਘ ਜੀ ਨੇ ਅਨੇਕ ਥਾਈਂ ਅਰਦਾਸ ਕੀਤੀ ਹੈ, ਜਿਵੇਂ :

ਦੇਹ ਸਿਵਾ ਬਰ ਮੋਹਿ ਇਹੈ, ਸੁਭ ਕਰਮਨ ਤੇ ਕਬਹੂੰ ਨ ਟਰੋ ॥
ਨ ਡਰੋ ਅਰਿ ਸੋ ਜਬ ਜਾਇ ਲਰੋ, ਨਿਸਚੈ ਕਰਿ ਅਪਨੀ ਜੀਤ ਕਰੋ ॥
ਅਰੁ ਸਿਖ ਹੋ ਆਪਨੇ ਹੀ ਮਨ ਕੋ, ਇਹ ਲਾਲਚ ਹਉ ਗੁਨ ਤਉ ਉਚਰੋ ॥
ਜਬ ਆਵ ਕੀ ਅਉਧ ਨਿਦਾਨ ਬਨੈ, ਅਤ ਹੀ ਰਨ ਮੈ ਤਬ ਜੂਝ ਮਰੋ ॥ ੨੩੧॥

(ਚੰਡੀ ਚਰਿਤ੍ਰ, ਪੰਨਾ ੯੯)

ਖਾਲਸੇ ਦੀ ਸਾਜਣਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇਸੇ ਸ਼ੁਭ ਕਰਮ ਲਈ ਕੀਤੀ ਸੀ ਕਿ 'ਵਾਹਿਗੁਰੂ ਜੀ ਕੀ ਫ਼ਤਹਿ' ਦਾ ਯੁੱਗ ਜਾਂ 'ਸਰਬੱਤ ਦੇ ਭਲੇ' ਦਾ ਯੁੱਗ ਸੰਸਾਰ ਵਿਚ ਲਿਆਂਦਾ ਜਾ ਸਕੇ। ਇਹੋ ਸੀ ਖ਼ਾਲਸੇ ਦਾ ਸਦੀਵੀ ਆਦਰਸ਼। ਇਹ ਕਿਸ ਤਰ੍ਹਾਂ ਹੋ ਸਕਦਾ ਹੈ ? ਇਸ ਦਾ ਕੁਝ ਮਾਰਗ ਸ੍ਰੀ ਗੁਰੂ ਗੋਬਿੰਦ ਸਿੰਘ ਨੇ 'ਵਾਰ ਸ੍ਰੀ ਭਗਉਤੀ' ਦੀਆਂ ਪਹਿਲੀਆਂ ਛੇ ਸਤਰਾਂ ਵਿਚ ਦਰਸਾਇਆ ਹੈ। ਪਹਿਲੀਆਂ ਛੇ ਸਤਰਾਂ ਹਨ :

ਪ੍ਰਿਥਮ ਭਗੌਤੀ ਸਿਮਰਿ ਕੈ ਗੁਰ ਨਾਨਕ ਲਈਂ ਧਿਆਇ ॥
ਫਿਰ ਅੰਗਦ ਗੁਰ ਤੇ ਅਮਰਦਾਸੁ ਰਾਮਦਾਸੈ ਹੋਈਂ ਸਹਾਇ ॥
ਅਰਜਨ ਹਰਗੋਬਿੰਦ ਨੋ ਸਿਮਰੌ ਸ੍ਰੀ ਹਰਿਰਾਇ ॥
ਸ੍ਰੀ ਹਰਿਕ੍ਰਿਸ਼ਨ ਧਿਆਈਐ ਜਿਸ ਡਿਠੇ ਸਭਿ ਦੁਖਿ ਜਾਇ ॥
ਤੇਗ ਬਹਾਦਰ ਸਿਮਰਿਐ ਘਰ ਨਉ ਨਿਧਿ ਆਵੈ ਧਾਇ ॥
ਸਭ ਥਾਈਂ ਹੋਇ ਸਹਾਇ ॥ (ਅਰਦਾਸ)

ਅਸੀਂ ਵਿਚਾਰਨਾ ਇਹ ਹੈ ਕਿ ਖ਼ਾਲਸਾ-ਪੰਥ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਕੀ ਸੁਝਾਅ ਦਿੱਤਾ ਹੈ ਇਨ੍ਹਾਂ ਸਤਰਾਂ ਵਿਚ—ਤਾਂ ਜੋ ਉਹ ਆਪਣੇ ਲਕਸ਼ ਨੂੰ ਪੂਰਾ ਕਰ ਸਕੇ ਅਤੇ 'ਵਾਹਿਗੁਰੂ ਜੀ ਕੀ ਫ਼ਤਹ' ਜਾਂ 'ਸਰਬੱਤ ਦੇ ਭਲੇ' ਦੇ ਯੁੱਗ ਦਾ ਆਰੰਭ ਹੋਵੇ ? ਅਰਦਾਸ ਦੀਆਂ ਛੇ ਸਤਰਾਂ ਨੂੰ ਤਿੰਨ ਭਾਗਾਂ ਵਿਚ ਵਿਚਾਰਿਆ ਜਾ ਸਕਦਾ ਹੈ :

(ੳ) ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਪ੍ਰੇਰਨਾ ਕੀਤੀ ਹੈ ਕਿ ਖ਼ਾਲਸੇ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ ਮਹਾਰਾਜ ਨੂੰ ਧਿਆਉਣਾ ਹੈ।

ਗੁਰੂ ਨਾਨਕ ਲਈਂ ਧਿਆਇ ॥....
ਸ੍ਰੀ ਹਰਿਕ੍ਰਿਸ਼ਨ ਧਿਆਈਐ
ਜਿਸ ਡਿਠੇ ਸਭਿ ਦੁਖਿ ਜਾਇ ॥

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਆਪ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ

ਮਹਾਰਾਜ ਨੂੰ ਧਿਆ ਰਹੇ ਹਨ।

(ਅ) ਸ੍ਰੀ ਗੁਰੂ ਗੋਬਿੰਦ ਸਿੰਘ ਜੀ ਭਗੌਤੀ ਜੀ ਨੂੰ, ਸ੍ਰੀ ਗੁਰੂ ਅਰਜਨ ਦੇਵ, ਸ੍ਰੀ ਗੁਰੂ ਹਰਿਗੋਬਿੰਦ ਸਾਹਿਬ, ਸ੍ਰੀ ਗੁਰੂ ਹਰਿ ਰਾਇ ਸਾਹਿਬ ਅਤੇ ਗੁਰੂ ਤੇਗ ਬਹਾਦਰ ਸਾਹਿਬ ਨੂੰ ਸਿਮਰਦੇ ਹਨ :

ਪ੍ਰਿਥਮ ਭਗੌਤੀ ਸਿਮਰਿ ਕੈ ....
ਅਰਜਨ ਹਰ ਗੋਬਿੰਦ ਨੋ
ਸਿਮਰੌ ਸ੍ਰੀ ਹਰਿ ਰਾਇ....
ਤੇਗ ਬਹਾਦਰ ਸਿਮਰਿਐ
ਘਰ ਨਉ ਨਿਧਿ ਆਵੈ ਧਾਇ ॥

ਖ਼ਾਲਸੇ ਨੇ ਵੀ ਇਹੋ ਅਰਦਾਸ ਕਰਨੀ ਹੈ ਅਤੇ ਇਨ੍ਹਾਂ ਪੰਜਾਂ ਨੂੰ ਸਿਮਰਨਾ ਹੈ।

(ੲ) ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਅਰਦਾਸ ਕੀਤੀ ਹੈ ਕਿ ਇਹ ਤਿੰਨ ਗੁਰੂ ਸਹਾਇਕ ਹੋਣ : ਸ੍ਰੀ ਗੁਰੂ ਅੰਗਦ ਦੇਵ ਜੀ, ਸ੍ਰੀ ਗੁਰੂ ਅਮਰਦਾਸ ਜੀ ਅਤੇ ਸ੍ਰੀ ਗੁਰੂ ਰਾਮਦਾਸ ਜੀ। ਇਨ੍ਹਾਂ ਦੀ ਸਹਾਇਤਾ ਮੰਗੀ ਹੈ :

ਫਿਰ ਅੰਗਦ ਗੁਰ ਤੇ ਅਮਰਦਾਸੁ ਰਾਮਦਾਸੈ ਹੋਈ ਸਹਾਇ ॥

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਇਨ੍ਹਾਂ ਤਿੰਨਾਂ ਨੂੰ ਪੁਕਾਰਦੇ ਹਨ ਕਿ ਮੇਰੀ ਸਹਾਇਤਾ ਕਰੋ ਤਾਂ ਜੋ 'ਵਾਹਿਗੁਰੂ ਜੀ ਕੀ ਫ਼ਤਹਿ' ਅਤੇ 'ਸਰਬੱਤ ਦੇ ਭਲੇ' ਦਾ ਯੁੱਗ ਅਰੰਭ ਹੋਵੇ। ਖਾਲਸੇ ਨੇ ਵੀ ਇਨ੍ਹਾਂ ਤੋਂ ਸਹਾਇਤਾ ਲੈਣੀ ਹੈ।

ਧਿਆਵਨ, ਸਿਮਰਨ, ਸਹਾਇਕ ਹੋਵਣ ਦਾ ਭਾਵ ਕੀ ਹੈ ? ਹੋ ਸਕਦਾ ਹੈ ਕਿ ਸਾਨੂੰ ਇਸ ਗੱਲ ਦਾ ਭੇਦ ਪੂਰੀ ਤਰ੍ਹਾਂ ਪ੍ਰਾਪਤ ਨਾ ਹੋ ਸਕੇ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇਹ ਤਿੰਨ ਸ਼ਰੇਣੀਆਂ (ਗੁਰੂ ਵਯਕਤੀਆਂ) ਨੌਂ ਗੁਰੂਆਂ ਦੀਆਂ ਕਿਉਂ ਬਣਾ ਦਿੱਤੀਆਂ ? ਅਤੇ ਕਿਸੇ ਸ਼੍ਰੇਣੀ ਨੂੰ ਉਨ੍ਹਾਂ ਨੇ ਧਿਆਇਆ ਕਿਉਂ ? ਕਿਸੇ ਨੂੰ ਸਿਮਰਿਆ ਕਿਉਂ ? ਅਤੇ ਕਿਸੇ ਨੂੰ ਸਹਾਇਤਾ ਲਈ ਪੁਕਾਰਿਆ ਕਿਉਂ ? ਪਰ ਇਹ ਵੀ ਕਹਿਣਾ ਠੀਕ ਨਹੀਂ ਹੋਵੇਗਾ ਕਿ ਇਹ ਤਿੰਨੇ ਸ਼ਬਦ ਭਾਵ ਧਿਆਵਨ, ਸਿਮਰਨ ਅਤੇ ਸਹਾਇਤਾ ਕਰਨ, ਸਮ-ਅਰਥਕ ਹਨ। ਭੇਦ ਲੱਭਣ ਦਾ ਮਾਮੂਲੀ ਜਿਹਾ ਯਤਨ ਕਰਦੇ ਹਾਂ, ਕੋਈ ਦਾਅਵਾ ਨਹੀਂ ਹੈ ਅਭੁੱਲਤਾ ਦਾ !

(ੳ) ਦਸਵੇਂ ਪਾਤਸ਼ਾਹ ਨੇ ਪਹਿਲੇ ਪਾਤਸ਼ਾਹ ਨੂੰ ਧਿਆਇਆ ਹੈ, ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ ਮਹਾਰਾਜ ਨੂੰ ਵੀ ਧਿਆਇਆ ਹੈ। ਧਿਆਵਨ ਦਾ ਅਰਥ ਹੈ ਧਿਆਨ ਵਿਚ ਰੱਖਣਾ। ਭਾਵ ਉਨ੍ਹਾਂ ਆਦਰਸ਼ਾਂ ਅਤੇ ਟੀਚਿਆਂ ਨੂੰ ਧਿਆਨ ਵਿਚ ਰੱਖਣਾ ਜਿਨ੍ਹਾਂ ਲਈ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਿੱਖ-ਪੰਥ ਦੀ ਨੀਂਹ ਰੱਖੀ। ਖਾਲਸੇ ਨੇ ਉਨ੍ਹਾਂ ਟੀਚਿਆਂ ਲਈ ਹੀ ਸਦਾ ਸੰਘਰਸ਼ ਕਰਨਾ ਹੈ।

ਪੂਰਨ ਰੂਪ ਵਿਚ ਉਨ੍ਹਾਂ ਟੀਚਿਆਂ ਦੀ ਪ੍ਰਾਪਤੀ ਹੀ 'ਸਰਬੱਤ ਦੇ ਭਲੇ' ਜਾਂ 'ਵਾਹਿਗੁਰੂ ਜੀ ਕੀ ਫ਼ਤਹ' ਦੇ ਯੁੱਗ ਨੂੰ ਅਰੰਭ ਕਰ ਸਕਦੀ ਹੈ। ਖ਼ਾਲਸੇ ਨੇ ਉਨ੍ਹਾਂ ਟੀਚਿਆਂ ਲਈ ਹੀ ਸੰਘਰਸ਼ ਕਰਨਾ ਹੈ। 'ਦਸਵੇਂ ਪਾਤਸ਼ਾਹ' ਵੀ ਜੋ ਯਤਨ ਕਰਦੇ ਰਹੇ ਉਹ ਉਨ੍ਹਾਂ ਆਦਰਸ਼ਾਂ ਨੂੰ ਧਿਆਨ ਵਿਚ ਰੱਖ ਕੇ ਹੀ ਕਰਦੇ ਰਹੇ, ਜੋ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਥਾਪਨ ਕੀਤੇ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਥਾਪਨ ਕੀਤੇ ਆਦਰਸ਼ਾਂ ਨੂੰ

ਧਿਆਨ ਵਿਚ ਰੱਖਣਾ ਅਤੇ ਉਨ੍ਹਾਂ ਦੀ ਸਿੱਧੀ ਲਈ ਯਤਨ ਕਰਨਾ ਹੀ 'ਗੁਰ ਨਾਨਕ ਲਈਂ ਧਿਆਇ' ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਮਿਥੇ ਆਸ਼ੇ ਬਹੁ-ਪੱਖੀ ਸਨ, ਕਿਉਂਕਿ ਮਨੁੱਖੀ ਜੀਵਨ ਹੀ ਬਹੁ-ਪੱਖੀ ਹੈ। ਗੁਰੂ ਨਾਨਕ ਦੇਵ ਜੀ ਦੇ ਆਦਰਸ਼ਾਂ ਵਿਚ ਦਾਰਸ਼ਨਿਕ, ਧਾਰਮਕ, ਰਾਜਸੀ, ਸਮਾਜਕ ਅਤੇ ਸੱਭਿਆਚਾਰਕ ਆਦਰਸ਼ ਸਨ ਤੇ ਇਹ ਸਭ ਕੁਝ ਇਕ ਬਾ-ਗ਼ੈਰਤ, ਅਣਖੀਲੇ ਜੀਵਨ ਲਈ ਜ਼ਰੂਰੀ ਸੀ। ਸ੍ਰੀ ਗੁਰੂ ਨਾਨਕ ਦੇਵ ਜੀ ਦਾ 'ਗੁਰੂ ਦਾ ਸਿਧਾਂਤ' ਇਹ ਸੀ ਕਿ ਗੁਰੂ ਮਨੁੱਖਤਾ ਨੂੰ ਏਕਤਾ ਤੇ ਬਰਾਬਰੀ ਦਿੰਦਾ ਹੈ :

ਨਾਨਕ ਸਤਿਗੁਰੁ ਐਸਾ ਜਾਣੀਐ ਜੋ ਸਭਸੈ ਲਏ ਮਿਲਾਇ ਜੀਉ ॥ ੧੦ ॥

(ਸਿਰੀ ਰਾਗੁ ਮ: ੧ ਪੰਨਾ ੭੨)

ਗੁਰੂ ਮਨੁੱਖਤਾ ਨੂੰ ਅਣਖ਼ ਵਾਲਾ ਤੇ ਸਤਿਕਾਰ ਵਾਲਾ ਜੀਵਨ ਜੀਣ ਲਈ ਵੰਗਾਰਦਾ ਹੈ :

ਜੇ ਜੀਵੈ ਪਤਿ ਲਥੀ ਜਾਇ ॥ ਸਭੁ ਹਰਾਮੁ ਜੇਤਾ ਕਿਛੁ ਖਾਇ ॥

(ਮ: ੧, ਵਾਰ ਮਾਝ ਕੀ, ਪੰਨਾ ੧੪੨)

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਦਰਸ਼ਨ ਵਿਚ '੧ਓ' ਦੀ ਪ੍ਰਧਾਨਤਾ ਮੰਨੀ ਹੈ, ਧਰਮ ਵਿਚ 'ਸਤਿਨਾਮੁ' ਦੀ, ਜੀਵਨ ਵਿਚ 'ਕਰਤਾ ਪੁਰਖੁ' ਦੀ, ਰਾਜਸੀ ਪੱਖ ਵਿਚ 'ਨਿਰਭਉ ਤੇ ਨਿਰਵੈਰੁ' ਦੀ, ਸਭਿਆਚਾਰ ਵਿਚ 'ਅਕਾਲ ਮੂਰਤਿ' ਅਤੇ 'ਗੁਰ ਪ੍ਰਸਾਦਿ' ਦੀ। ਸਭਿਆਚਾਰ ਨੂੰ ਰਾਜਸੀ, ਧਾਰਮਕ ਅਤੇ ਸਮਾਜਕ ਸਾਧਨਾਂ ਦੁਆਰਾ ਉੱਚਾ ਕਰਨ ਲਈ ਗੁਰੂ ਨਾਨਕ ਦੇਵ ਜੀ ਨੇ ਸਾਰੀ ਜਨਤਾ ਦਾ ਧਿਆਨ ਫੋਕਟ ਧਰਮ, ਪਾਖੰਡ, ਸਵੈ-ਵਿਰੋਧੀ, ਬੇ-ਅਣਖ ਅਤੇ ਬੇ-ਗ਼ੈਰਤ ਜੀਵਨ ਵੱਲ ਇਉਂ ਦਿਵਾਇਆ :

ਗਊ ਬਿਰਾਹਮਣ ਕਉ ਕਰੁ ਲਾਵਹੁ ਗੋਬਰਿ ਤਰਣੁ ਨ ਜਾਈ ॥
ਧੋਤੀ ਟਿਕਾ ਤੈ ਜਪਮਾਲੀ ਧਾਨੁ ਮਲੇਛਾਂ ਖਾਈ ॥
ਅੰਤਰਿ ਪੂਜਾ ਪੜਹਿ ਕਤੇਬਾ ਸੰਜਮੁ ਤੁਰਕਾ ਭਾਈ ॥
ਛੋਡੀਲੇ ਪਾਖੰਡਾ ॥
ਨਾਮਿ ਲਇਐ ਜਾਹਿ ਤਰੰਦਾ ॥ ੧ ॥
ਮਾਣਸ ਖਾਣੇ ਕਰਹਿ ਨਿਵਾਜ ॥
ਛੁਰੀ ਵਗਾਇਨਿ ਤਿਨ ਗਲਿ ਤਾਗ ॥
ਤਿਨ ਘਰਿ ਬ੍ਰਹਮਣ ਪੂਰਹਿ ਨਾਦ ॥
ਉਨ੍ਹਾ ਭਿ ਆਵਹਿ ਓਈ ਸਾਦ ॥
ਕੂੜੀ ਰਾਸਿ ਕੂੜਾ ਵਾਪਾਰੁ ॥
ਕੂੜੁ ਬੋਲਿ ਕਰਹਿ ਆਹਾਰੁ ॥
ਸਰਮ ਧਰਮ ਕਾ ਡੇਰਾ ਦੂਰਿ ॥
ਨਾਨਕ ਕੂੜੁ ਰਹਿਆ ਭਰਪੂਰਿ ॥
ਮਥੈ ਟਿਕਾ ਤੇੜਿ ਧੋਤੀ ਕਖਾਈ ॥
ਹਥਿ ਛੁਰੀ ਜਗਤ ਕਾਸਾਈ ॥

ਨੀਲ ਵਸਤ੍ਰ ਪਹਿਰਿ 'ਹੋਵਹਿ ਪਰਵਾਣੁ' ॥
ਮਲੇਛ ਧਾਨੁ ਲੇ ਪੂਜਹਿ ਪੁਰਾਣੁ ॥
ਅਭਾਖਿਆ ਕਾ ਕੁਠਾ ਬਕਰਾ ਖਾਣਾ ॥
ਚਉਕੇ ਉਪਰਿ ਕਿਸੈ ਨ ਜਾਣਾ ॥
ਦੇ ਕੈ ਚਉਕਾ ਕਢੀ ਕਾਰ ॥
ਉਪਰਿ ਆਇ ਬੈਠੇ ਕੂੜਿਆਰ ॥
ਮਤੁ ਭਿਟੈ ਵੇ ਮਤੁ ਭਿਟੈ ॥
ਇਹੁ ਅੰਨੁ ਅਸਾੜਾ ਫਿਟੈ ॥
ਤਨਿ ਫਿਟੈ ਫੇੜ ਕਰੇਨਿ ॥
ਮਨਿ ਜੂਠੈ ਚੁਲੀ ਭਰੇਨਿ ॥
ਕਹੁ ਨਾਨਕ ਸਚੁ ਧਿਆਈਐ ॥
ਸੁਚਿ ਹੋਵੈ ਤਾ ਸਚੁ ਪਾਈਐ ॥ ੨ ॥ (ਆਸਾ ਦੀ ਵਾਰ, ਪੰਨਾ ੪੭੧)

ਬੇ-ਅਣਖ ਜੀਵਨ ਵਿਚ ਹੀ ਆਪਣੀਆਂ ਧਰਮ ਪੁਸਤਕਾਂ ਤੋਂ ਕੋਈ ਮੂੰਹ ਮੋੜਦਾ ਹੈ, ਆਪਣੇ ਧਾਰਮਿਕ ਤੇ ਪੂਜਾ ਦੇ ਤਰੀਕਿਆਂ ਤੋਂ ਬੇਮੁੱਖ ਹੁੰਦਾ ਹੈ। ਕੋਈ ਬੇ-ਅਣਖ ਹੀ ਆਪਣੇ ਪਹਿਰਾਵੇ 'ਤੇ ਨੱਕ ਚੜ੍ਹਾ ਸਕਦਾ ਹੈ, ਕੋਈ ਬੇ-ਅਣਖ ਹੀ 'ਅਭਾਖਿਆ ਕਾ ਕੁੱਠਾ ਬੱਕਰਾ' ਖਾ ਸਕਦਾ ਹੈ। ਗੁਲਾਮੀ ਅਤੇ ਗੁਲਾਮੀ ਵਿਚੋਂ ਪੈਦਾ ਹੋਇਆ ਤਰਾਸ (ਡਰ) ਹੀ ਮਨੁੱਖੀ ਜੀਵਨ ਨੂੰ ਬੇ-ਅਣਖ ਕਰਦੇ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਸ ਬੇ-ਗ਼ੈਰਤੀ ਨੂੰ ਦੂਰ ਕਰਨ ਲਈ ਮਨੁੱਖੀ ਏਕਤਾ ਤੇ ਬਰਾਬਰੀ ਦੀ ਫਿਲਾਸਫੀ ਦਿਤੀ, ਗੁਰੂ ਅਤੇ ਗੁਰੂ ਗ੍ਰੰਥ ਸਾਹਿਬ ਦਾ ਉਹ ਸਿਧਾਂਤ ਦਿਤਾ ਜਿਹੜਾ ਸਾਰੇ ਭਾਰਤੀਆਂ ਨੂੰ ਇਕੱਠਾ ਕਰ ਸਕੇ; ਕਿਰਤ ਕਰਨ, ਨਾਮ ਜਮਣ ਅਤੇ ਵੰਡ ਛਕਣ ਦਾ ਸੋਹਣਾ ਗੁਰ ਦੱਸਿਆ ਗ੍ਰਹਿਸਤ ਦੇ ਨਿਭਾਣ ਲਈ। ਮਨੁੱਖ ਦੇ ਸਾਹਮਣੇ ਪਹਿਲੇ ਪਾਤਸ਼ਾਹ ਨੇ ਸਚਿਆਰੁ ਬਣਨ ਦਾ ਟੀਚਾ ਪੇਸ਼ ਕੀਤਾ। 'ਜਪੁ ਜੀ ਸਾਹਿਬ' ਵਿਚ ਉਸ ਟੀਚੇ ਦੀ ਵਿਆਖਿਆ ਵੀ ਕੀਤੀ ਅਤੇ ਉਸ ਟੀਚੇ ਤੱਕ ਪਹੁੰਚਣ ਦੇ ਸਾਧਨ ਵੀ ਦੱਸੇ। ਆਪ ਨੇ ਸਾਰੀ 'ਆਸਾ ਦੀ ਵਾਰ' ਵਿਚ 'ਮਾਣਸ' ਤੋਂ 'ਦੇਵਤਾ' ਬਣਨ ਦਾ ਆਦਰਸ਼ ਵੀ ਦੱਸਿਆ ਹੈ ਅਤੇ ਇਸ ਪਦ ਦੀ ਪ੍ਰਾਪਤੀ ਲਈ ਸਾਧਨ ਵੀ ਦੱਸੇ। ਆਪ ਨੇ :

ਸੇਵ ਕੀਤੀ ਸੰਤੋਖੀਈ ਜਿਨ੍ਹੀ ਸਚੋ ਸਚੁ ਧਿਆਇਆ ॥
ਓਨ੍ਹੀ ਮੰਦੈ ਪੈਰੁ ਨ ਰਖਿਓ ਕਰਿ ਸੁਕ੍ਰਿਤੁ ਧਰਮੁ ਕਮਾਇਆ ॥
ਓਨ੍ਹੀ ਦੁਨੀਆ ਤੋੜੇ ਬੰਧਨਾ ਅੰਨੁ ਪਾਣੀ ਥੋੜਾ ਖਾਇਆ ॥
ਤੂੰ ਬਖਸੀਸੀ ਅਗਲਾ ਨਿਤ ਦੇਵਹਿ ਚੜਹਿ ਸਵਾਇਆ ॥
ਵਡਿਆਈ ਵਡਾ ਪਾਇਆ ॥ ੭ ॥ (ਆਸਾ ਦੀ ਵਾਰ, ੪੬੬-੬੭)

ਦਾ ਆਦਰਸ਼ ਮਨੁੱਖੀ ਸੇਵਾ ਲਈ ਪੇਸ਼ ਕੀਤਾ। ਆਪ ਨੇ ਸਾਰੇ ਸੰਸਾਰ ਦਾ ਭ੍ਰਮਣ ਕਰ ਕੇ ਲੀਹ ਪਾਈ ਕਿ ਕੀ ਪ੍ਰਚਾਰਨਾ ਹੈ ਅਤੇ ਕਿਵੇਂ ਪ੍ਰਚਾਰਨਾ ਹੈ ? ਆਪ ਦੇ ਆਸ਼ੇ ਆਦਰਸ਼ ਸੂਰਜ ਵਾਂਗ ਚਮਕੇ। ਆਪ ਦੀ ਬਾਣੀ ਵਿਚ ਸਿੰਘ ਵਾਲੀ ਗਰਜ ਪੈਦਾ ਹੋਈ ਅਤੇ ਮਿਰਗਾਵਲੀ ਆਪ ਦੇ ਬਲਵਾਨ ਸਾਧਨਾਂ ਦੇ ਸਾਹਮਣੇ ਭੱਜ

ਉੱਠੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ 'ਗੁਰ ਨਾਨਕ ਲਈਂ ਧਿਆਇ' ਵਿਚੋਂ ਇਨ੍ਹਾਂ ਹੀ ਆਦਰਸ਼ਾਂ ਵਾਸਤੇ ਪ੍ਰੇਰਨਾ ਪ੍ਰਾਪਤ ਕੀਤੀ ਅਤੇ ਇਨ੍ਹਾਂ ਹੀ ਆਦਰਸ਼ਾਂ ਲਈ ਪ੍ਰੇਰਨਾ ਖਾਲਸੇ ਨੂੰ ਦਿੱਤੀ। 'ਦਸਵਾਂ ਪਾਤਸ਼ਾਹ' ਪਹਿਲੇ ਪਾਤਸ਼ਾਹ ਦਾ ਹੀ ਸਰੂਪ ਸੀ।

ਅਜੇ ਮੇਰੀ ਅਲਪ-ਬੁੱਧੀ ਇਸ ਗੱਲ ਨੂੰ ਹੱਲ ਨਹੀਂ ਕਰ ਸਕੀ ਕਿ 'ਸ੍ਰੀ ਹਰਿਕ੍ਰਿਸ਼ਨ ਧਿਆਈਐ' ਤੋਂ ਵਿਸ਼ੇਸ਼ ਤੌਰ 'ਤੇ 'ਦਸਵੇਂ ਪਾਤਸ਼ਾਹ' ਦਾ ਕੀ ਭਾਵ ਸੀ। ਪਰ ਸ੍ਰੀ ਹਰਿਕ੍ਰਿਸ਼ਨ ਅਗਿਆਨਤਾ ਦੇ ਨਾਸ਼ਕ ਹਨ ਅਤੇ ਰੋਗ ਦੇ ਨਾਸ਼ਕ ਹਨ। ਆਪ ਦੀ ਤੱਕਣੀ ਨਾਲ ਉਸੇ ਤਰ੍ਹਾਂ ਮਨੁੱਖ ਮਨ-ਬੁੱਧੀ ਦੀ ਧੁੰਧ ਮਿਟਦੀ ਸੀ ਜਿਵੇਂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪ੍ਰਗਟ ਹੋਣ ਨਾਲ ਮਿਟੀ :

ਸਤਿਗੁਰੁ ਨਾਨਕੁ ਪ੍ਰਗਟਿਆ
ਮਿਟੀ ਧੁੰਧੁ ਜਗਿ ਚਾਨਣੁ ਹੋਆ। (ਭਾਈ ਗੁਰਦਾਸ ਵਾਰ ੧- ੨੭)

ਆਪ ਦੀ ਛੁਹ ਨਾਲ ਰੋਗ ਨਾਸ਼ ਹੁੰਦੇ ਸਨ— ਸਰੀਰਕ, ਆਤਮਕ, ਮਾਨਸਕ ਆਤ ਸਦਾਚਾਰਕ ਰੋਗ।

ਇਸ ਤਰ੍ਹਾਂ 'ਗੁਰ ਨਾਨਕ ਲਈਂ ਧਿਆਏ' ਅਤੇ 'ਸ੍ਰੀ ਹਰਿ ਕ੍ਰਿਸ਼ਨ ਧਿਆਈਐ' ਖ਼ਾਲਸੇ ਦੇ ਆਦਰਸ਼ ਹਨ, ਖਾਲਸੇ ਨੇ ਆਪਣੇ ਕਰਤੱਵ ਦੀ ਪੂਰਤੀ ਲਈ ਇਨ੍ਹਾਂ ਨੂੰ ਧਿਆਉਣਾ ਹੈ।

(ਅ) 'ਦਸਵੇਂ ਪਾਤਸ਼ਾਹ' ਨੇ ਪੰਜਾਂ ਦੀ ਇਕ ਸ਼੍ਰੇਣੀ ਬਣਾਈ ਹੈ ਅਤੇ ਉਨ੍ਹਾਂ ਨੂੰ ਸਿਮਰਿਆ ਹੈ— 'ਪ੍ਰਿਥਮ ਭਗੌਤੀ ਸਿਮਰ ਕੈ' 'ਅਰਜਨ ਹਰਿਗੋਬਿੰਦ ਨੋ ਸਿਮਰੌ ਸ੍ਰੀ ਹਰਿ ਰਾਇ', 'ਤੇਗ ਬਹਦਾਰ ਸਿਮਰਿਐ'। ਇਨ੍ਹਾਂ ਪੰਜਾਂ ਦੀ ਇਕ ਸ਼੍ਰੇਣੀ ਬਨਾਉਣਾ ਹੀ ਕਮਾਲ ਦਾ ਅਨੁਭਵ ਹੈ। ਭਗੌਤੀ ਪ੍ਰਮਾਤਮਾ ਦੀ ਉਹ ਸ਼ਕਤੀ ਹੈ ਜਿਸ ਨਾਲ 'ਸੁਭ ਕਰਮਨ ਤੇ ਕਬਹੂੰ ਨ ਟਰੋ' ਦਾ ਆਦਰਸ਼ ਪੂਰਨ ਹੋਣਾ ਹੈ। ਇਹ 'ਧਰਮ ਚਲਾਵਨ' ਲਈ 'ਸੰਤ ਉਬਾਰਨਿ' ਲਈ ਅਤੇ 'ਦੁਸਟ ਸਭਨ ਕੋ ਮੂਲ ਉਪਾਰਨ' ਲਈ ਅਤਿਅੰਤ ਜ਼ਰੂਰੀ ਸ਼ਕਤੀ ਹੈ। 'ਦਸਵੇਂ ਪਾਤਸ਼ਾਹ' ਨੇ ਸ੍ਰੀ ਸਾਹਿਬ ਦੀ ਸ਼ਰਨ ਲਈ ਹੈ। ਫਿਰ 'ਅਰਜਨ ਹਰਿ ਗੋਬਿੰਦ ਨੋ ਸਿਮਰੌ ਸ੍ਰੀ ਹਰਿ ਰਾਇ' ਅਤੇ 'ਤੇਗ ਬਹਾਦਰ ਸਿਮਰਿਐ' ਨੇ ਘੋਲ ਕੀਤਾ ਹੈ, ਕੁਰਬਾਨੀ ਕੀਤੀ ਹੈ, ਤਲਵਾਰ ਨਾਲ ਜੂਝੇ ਹਨ— ਉਨ੍ਹਾਂ ਆਦਰਸ਼ਾਂ ਲਈ ਜੋ ਆਦਰਸ਼ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਥਾਪਨ ਕੀਤੇ ਸਨ।

ਸਿਮਰਨ ਦਾ ਭਾਵ ਯਾਦ ਹੈ, ਧਿਆਵਣ ਦਾ ਭਾਵ ਧਿਆਨ ਵਿਚ ਰੱਖਣਾ ਹੈ। ਸਿੱਖ ਧਰਮ ਯਾਦ ਅਤੇ ਧਿਆਨ ਦਾ ਧਰਮ ਹੈ। ਸਿਮਰਨ ਦਾ ਭਾਵ ਇਹ ਹੈ ਕਿ ਜਦੋਂ ਸਿੱਖ ਕਰਤੱਵ ਕਰਨ ਲੱਗਾ ਹੈ ਉਸ ਨੇ ਉਨ੍ਹਾਂ ਆਦਰਸ਼ਾਂ ਲਈ ਕਰਤੱਵ ਕਰਨਾ ਹੈ ਜੋ ਪਹਿਲੇ ਪਾਤਸ਼ਾਹ ਨੇ ਸਥਾਪਤ ਕੀਤੇ ਹੋਏ ਹਨ ਅਤੇ ਉਸ ਤਰੀਕੇ ਨੂੰ ਯਾਦ ਰੱਖ ਕੇ ਘੋਲ ਕਰਨਾ ਹੈ, ਉਸ ਕੁਰਬਾਨੀ ਤੇ ਭਾਵਨਾ ਨੂੰ ਯਾਦ ਰੱਖ ਕੇ ਘੋਲ ਕਰਨਾ ਹੈ ਜਿਸ ਤਰ੍ਹਾਂ 'ਅਰਜਨ, ਹਰਿਗੋਬਿੰਦ, ਸ੍ਰੀ ਹਰਿਰਾਇ ਅਤੇ ਤੇਗ ਬਹਾਦਰ' ਜੀ ਨੇ ਕੀਤਾ। ਇਹ ਚਾਰੇ ਸੂਰਮੇ ਗੁਰੂ ਹਨ ਜਿਨ੍ਹਾਂ ਸ੍ਰੀ ਸਾਹਿਬ ਪਕੜੀ ਵੀ ਅਤੇ ਸ੍ਰੀ ਸਾਹਿਬ ਦਾ ਵਾਰ ਵੀ ਸਹਿਆ। ਯਾਦ ਇਹ ਰੱਖਣਾ ਹੈ ਕਿ ਖਾਲਸਾ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਥਾਪਨ ਕੀਤੇ ਆਦਰਸ਼ ਕੁਰਬਾਨੀ ਬਿਨਾਂ ਪ੍ਰਾਪਤ ਨਹੀਂ ਕਰ ਸਕਦਾ—ਖ਼ਾਲਸੇ ਨੇ ਉਸ ਹੱਦ ਤੱਕ ਘੋਲ ਕਰਨਾ ਹੈ ਜਿਥੇ ਉਹ ਆਪਾ ਤੱਕ ਵਾਰ ਦੇਵੇ। ਇਹ ਚਾਰੇ ਗੁਰੂ ਸਿਪਾਹੀ ਬਣ ਕੇ ਜੂਝੇ ਅਤੇ ਖਾਲਸੇ ਦਾ ਇਕ ਰੂਪ ਸਿਪਾਹੀ ਹੈ।

ਪਰ ਇਨ੍ਹਾਂ ਨੂੰ ਸਿਮਰਦਿਆਂ ਹੀ 'ਸੁਖਮਨੀ' ਨੂੰ ਵੀ ਸਿਮਰਨਾ ਹੈ। ਇਹ ਗੁਰੂ ਅਰਜਨ ਦੇਵ ਜੀ ਦਾ ਹਿਰਦਾ ਹੈ। ਨਾਵੇਂ ਮਹਲੇ ਦੇ ਸਲੋਕਾਂ ਨੂੰ ਵੀ ਸਿਮਰਨਾ ਹੈ—ਇਨ੍ਹਾਂ ਦੇ ਦਰਸ਼ਨ ਵਿਚ ਹੀ ਤੇਗ ਬਹਾਦਰ ਹੋਣ ਦਾ ਬਲ ਹੈ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੀਆਂ ਉਨ੍ਹਾਂ ਭਾਵਨਾਵਾਂ ਨੂੰ ਸਿਮਰਨਾ ਹੈ ਜੋ ਨਿਸ਼ਾਨ ਝੁਲਾਉਣ ਵਿਚ ਅਤੇ ਅਕਾਲ ਤਖ਼ਤ ਬਨਵਾਉਣ ਵਿਚ ਹਨ। ਉਨ੍ਹਾਂ ਦੀ ਬੰਦੀ-ਛੋੜ ਬਣਨ ਦੀ ਮਿਸਾਲ ਨੂੰ ਯਾਦ ਰੱਖਣਾ ਹੈ ਅਤੇ ਖਾਲਸੇ ਨੇ ਬੰਦੀ-ਛੋੜ ਬਣਨਾ ਹੈ। ਉਨ੍ਹਾਂ ਦੇ ਚੌਕੀ ਸਾਹਿਬ ਦੇ ਸਿਧਾਂਤ ਨੂੰ ਵੇਖਣਾ ਹੈ ਅਤੇ ਖਾਲਸੇ ਨੇ ਹਰ ਅਨਿਆਂ ਦੇ ਵਿਰੁੱਧ ਚੌਕੀ ਜਾਂ ਜਹਾਦ ਕਰਨਾ ਹੈ। ਇਨ੍ਹਾਂ ਨੂੰ ਸਿਮਰਨ ਕਰਦਿਆਂ ਸ੍ਰੀ ਗੁਰੂ ਹਰਿ ਰਾਇ ਸਾਹਿਬ ਦੇ ਇਸ ਸਿਧਾਂਤ ਨੂੰ ਵੇਖਣਾ ਕਿ ਜਿਥੇ ਜੁੱਰਤ (Courage of conviction) ਨਹੀਂ ਹੈ ਉਥੇ ਸਿੱਖੀ ਨਹੀਂ। ਸਿੱਖ ਵਿਚ ਆਪਣੇ ਆਪ ਨੂੰ ਸਿੱਖ ਕਹਿਣ ਦੀ ਜੁੱਰਤ ਹੈ। ਖਾਲਸੇ ਦੇ ਕੇਸ ਵੀ ਉਸ ਦੇ ਵਿਸ਼ਵਾਸ ਨੂੰ ਜੁੱਰਤਮਈ ਢੰਗ ਨਾਲ ਪ੍ਰਗਟ ਕਰਦੇ ਹਨ।

ਜਿਥੇ ਗੁਰੂ ਅਰਜਨ ਦੇਵ ਦਾ ਸਿਮਰਨ ਹੈ ਉਥੇ 'ਬਿਸਰਿ ਗਈ ਸਭ ਤਾਤਿ ਪਰਾਈ' ਦਾ ਸਿਮਰਨ ਹੈ, ਉਥੇ 'ਗਰੀਬੀ ਗਦਾ ਹਮਾਰੀ' ਦਾ ਸਿਮਰਨ ਵੀ ਹੈ, ਉਥੇ 'ਬ੍ਰਹਮ ਗਿਆਨੀ ਪਰਉਪਕਾਰ ਉਮਾਹਾ' ਦਾ ਸਿਮਰਨ ਵੀ ਹੈ। ਜਿਥੇ ਗੁਰੂ ਤੇਗ ਬਹਾਦਰ ਜੀ ਦਾ ਸਿਮਰਨ ਹੈ ਉਥੇ ਇਨ੍ਹਾਂ ਤਿੰਨਾਂ ਸਿਧਾਂਤਾਂ ਦਾ ਪ੍ਰਮੁਖ ਰੂਪ ਵੀ ਸਿਮਰਨ ਹੈ :

੧) ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ ॥ (ਪੰਨਾ ੧੪੨੭)

੨) ਚਿੰਤਾ ਤਾ ਕੀ ਕੀਜੀਐ ਜੋ ਅਨਹੋਨੀ ਹੋਇ ॥ (ਪੰਨਾ ੧੪੨੯)

੩) ਬਲੁ ਹੋਆ ਬੰਧਨ ਛੁਟੇ ਸਭੁ ਕਿਛੁ ਹੋਤ ਉਪਾਇ ॥

(ੲ) ਦਸਵੇਂ ਪਾਤਸ਼ਾਹ ਨੇ ਗੁਰੂ ਨਾਨਕ ਸਾਹਿਬ ਨੂੰ ਧਿਆ ਕੇ ਉਨ੍ਹਾਂ ਦੇ ਆਦਰਸ਼ ਨੂੰ ਸਮਝਿਆ। 'ਅਰਜਨ, ਹਰਿਗੋਬਿੰਦ, ਹਰਿ ਰਾਇ, ਤੇਗ ਬਹਾਦਰ' ਨੂੰ ਸਿਮਰ ਕੇ ਸੂਰਮੇ ਸਿਪਾਹੀ ਦੇ ਕਰਤੱਵ ਨੂੰ ਦ੍ਰਿੜ੍ਹ ਕੀਤਾ ਅਤੇ ਫਿਰ 'ਅੰਗਦ ਗੁਰ ਤੇ ਅਮਰਦਾਸ ਰਾਮਦਾਸੈ ਹੋਈਂ ਸਹਾਇ' ਤੋਂ ਸਹਾਇਤਾ ਮੰਗੀ ਹੈ। ਇਹ ਤਿੰਨ ਗੁਰੂਆਂ ਦੀ ਸ਼੍ਰੇਣੀ ਨਿਰਮਾਣ ਸੇਵਾ ਦੁਆਰਾ ਪ੍ਰਵਾਨ ਹੋਏ ਪੁਰਸ਼ਾਂ ਦੀ ਸ਼੍ਰੇਣੀ ਹੈ। ਤਿੰਨਾਂ ਨੇ ਹੀ ਅਣਥੱਕ ਸੇਵਾ ਕੀਤੀ ਹੈ। ਆਪਣਾ ਆਪ ਉਨ੍ਹਾਂ ਆਦਰਸ਼ਾਂ ਲਈ ਵਾਰਿਆ ਘੋਲਿਆ ਹੈ ਜੋ ਪ੍ਰਿਥਮ ਗੁਰੂ ਨੇ ਸਥਾਪਨ ਕੀਤੇ ਸਨ। ਇਨ੍ਹਾਂ ਪਾਸੋਂ ਸਬਰ ਦਾ ਬਲ ਲੈਣਾ ਹੈ।

'ਜਤੁ ਪਾਹਾਰਾ ਧੀਰਜੁ ਸੁਨਿਆਰੁ' ਵਾਲਾ ਧੀਰਜ ਇਨ੍ਹਾਂ ਵਿਚ ਸੀ; 'ਸੇਵ ਕੀਤੀ ਸੰਤੋਖੀਈ' ਵਾਲਾ ਧੀਰਜ ਇਨ੍ਹਾਂ ਵਿਚ ਸੀ ਅਤੇ 'ਸੇਵਕ ਦੀ ਓੜਕ ਨਿਬਹੀ ਪ੍ਰੀਤਿ' ਵਾਲੀ ਪ੍ਰੀਤ ਇਨ੍ਹਾਂ ਵਿਚ ਸੀ। ਇਹ ਸਿੱਖ ਆਚਰਨ ਦਾ ਉਹ ਅੰਗ ਹੈ ਜਿਸ ਨੂੰ ਸੰਤ ਕਹਿੰਦੇ ਹਨ ਅਤੇ ਇਸ ਤਰ੍ਹਾਂ ਖਾਲਸੇ ਦਾ ਪੂਰਾ ਆਚਰਨ ਬਣਦਾ ਹੈ ਸੰਤ-ਸਿਪਾਹੀ। ਗੁਰੂ ਅੰਗਦ ਸਾਹਿਬ ਉਹ ਆਸ਼ਕ, ਚਾਕਰ ਅਤੇ ਸੇਵਕ ਹਨ ਜਿਥੇ ਇਹ ਆ ਕੇ ਸੱਚ ਹੁੰਦਾ ਹੈ :

ਏਹ ਕਿਨੇਹੀ ਚਾਕਰੀ ਜਿਤੁ ਭਉ ਖਸਮ ਨ ਜਾਇ ॥
ਨਾਨਕ ਸੇਵਕੁ ਕਾਢੀਐ ਜਿ ਸੇਤੀ ਖਸਮ ਸਮਾਇ ॥ ੨ ॥ (ਆਸਾ ਦੀ ਵਾਰ, ਪੰਨਾ ੪੭੫)

ਸ੍ਰੀ ਗੁਰੂ ਅਮਰਦਾਸ ਉਹ ਸੰਤ ਹਨ ਜਿਨ੍ਹਾਂ ਦੀ ਚਾਲ ਨਿਰਾਲੀ ਹੈ ਅਤੇ ਜੋ ਅਕੱਥ ਦੀ ਕਹਾਣੀ

ਕਥਦੇ ਹਨ :

ਆਵਹੁ ਸੰਤ ਪਿਆਰਿਹੋ ਅਕਥ ਕੀ ਕਰਹ ਕਹਾਣੀ ॥
ਕਰਹ ਕਹਾਣੀ ਅਕਥ ਕੇਰੀ ਕਤੁ ਦੁਆਰੈ ਪਾਈਐ ॥
ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ
ਹੁਕਮਿ ਮੰਨਿਐ ਪਾਈਐ ॥
ਹੁਕਮੁ ਮੰਨਿਹੁ ਗੁਰੂ ਕੇਰਾ ਗਾਵਹੁ ਸਚੀ ਬਾਣੀ ॥
ਕਹੈ ਨਾਨਕੁ ਸੁਣਹੁ ਸੰਤਹੁ ਕਥਿਹੁ ਅਕਥ ਕਹਾਣੀ ॥ ੯ ॥ (ਅਨੰਦ)

ਸ੍ਰੀ ਗੁਰੂ ਰਾਮਦਾਸ ਜੀ ਸਿੱਖ ਨੂੰ ਸਵੇਰੇ ਜਗਾਉਂਦੇ ਹਨ, ਉਸ ਨੂੰ ਇਸ਼ਨਾਨ ਕਰਾਉਂਦੇ ਹਨ, ਸਿਮਰਨ ਵਿਚ ਲਗਾਉਂਦੇ ਹਨ ਅਤੇ ਸੰਗਤ ਵਿਚ ਲੈ ਜਾਂਦੇ ਹਨ ਤੇ ਉਹ ਰੋਜ਼ ਸਿੱਖ ਦੀ ਇਹ ਸਹਾਇਤਾ ਕਰਦੇ ਹਨ :

ਗੁਰ ਸਤਿਗੁਰ ਕਾ ਜੋ ਸਿਖੁ ਅਖਾਏ ਸੁ ਭਲਕੇ ਉਠਿ ਹਰਿ ਨਾਮੁ ਧਿਆਵੈ ॥
ਉਦਮੁ ਕਰੇ ਭਲਕੇ ਪਰਭਾਤੀ ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ ॥
ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ ॥
ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ ਬਹਦਿਆ ਉਠਦਿਆ ਹਰਿ ਨਾਮੁ ਧਿਆਵੈ ॥
ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ ਸੋ ਗੁਰਸਿਖੁ ਗੁਰੂ ਮਨਿ ਭਾਵੈ ॥
ਜਿਸ ਨੋ ਦਇਆਲੁ ਹੋਵੈ ਮੇਰਾ ਸੁਆਮੀ ਤਿਸੁ ਗੁਰਸਿਖ ਗੁਰੂ ਉਪਦੇਸੁ ਸੁਣਾਵੈ ॥
ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ
ਜੋ ਆਪਿ ਜਪੈ ਅਵਰਹ ਨਾਮੁ ਜਪਾਵੈ ॥ ੨ ॥

(ਗਉੜੀ ਕੀ ਵਾਰ ਮਹਲਾ ੪, ਪੰਨਾ ੩੦੫)

ਇਸ ਤਰ੍ਹਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣਾ ਆਪ ਬਣਾਇਆ; ਇਸ ਤਰ੍ਹਾਂ ਉਨ੍ਹਾਂ ਨੇ ਖਾਲਸਾ ਬਣਾਇਆ ਅਤੇ ਇਸ ਤਰ੍ਹਾਂ ਉਨ੍ਹਾਂ ਨੇ ਖਾਲਸੇ ਵਿਚ ਕਿਸੇ ਆਦਰਸ਼ ਦੀ ਪੂਰਤੀ ਲਈ ਜਾਨ ਪਾਈ। ਇਹ ਅਰਦਾਸ ਉਨ੍ਹਾਂ ਆਪ ਕੀਤੀ ਅਤੇ ਖਾਲਸੇ ਨੂੰ ਦਿੱਤੀ। ਖਾਲਸਾ ਧਿਆਂਦਾ ਹੈ, ਸਿਮਰਦਾ ਹੈ ਅਤੇ ਸਹਾਇਤਾ ਮੰਗਦਾ ਹੈ।

ਖਾਲਸੇ ਨੇ ਅਰਦਾਸ ਵਿਚ ਅਗਲੀਆਂ ਸਤਰ੍ਹਾਂ ਅੰਕਤ ਕੀਤੀਆਂ ਅਤੇ ਕਿਹਾ ਕਿ :

"ਦਸਵਾਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ! ਸਭ ਥਾਈਂ ਹੋਇ ਸਹਾਇ ॥ ਦਸਾਂ ਪਾਤਸ਼ਾਹੀਆਂ ਦੀ ਜੋਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਠ ਦੀਦਾਰ ਦਾ ਧਿਆਨ ਧਰ ਕੇ ਬੋਲੋ ਜੀ ਵਾਹਿਗੁਰੂ !"

ਖਾਲਸੇ ਵਿਚ ਬਲ ਰਹਿਣਾ ਹੈ ਜਦੋਂ ਤਕ ਖਾਲਸੇ ਨੇ ਨਿਆਰਾ ਰਹਿਣਾ ਹੈ, ਜਦੋਂ ਤਕ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ—'ਦਸਵੇਂ ਪਾਤਸ਼ਾਹ ਨੇ—ਸਭ ਥਾਈਂ ਸਹਾਈ ਹੋਣਾ ਹੈ।

'ਦਸਵਾਂ ਪਾਤਸ਼ਾਹ' ਕਿਵੇਂ ਸਭ ਥਾਈਂ ਖਾਲਸੇ ਦਾ ਸਹਾਈ ਹੁੰਦਾ ਹੈ ? ਉਸੇ ਅਰਦਾਸ ਦੁਆਰਾ ਜੋ ਉਹ ਆਪ ਕਰਦਾ ਸੀ, ਉਸੇ ਆਦਰਸ਼ ਦੁਆਰਾ ਜੋ ਉਸ ਨੇ ਸਥਾਪਤ ਕੀਤਾ। ਖਾਲਸੇ ਦਾ ਕੇਸਗੜ੍ਹ ਸਦਾ

ਖਾਲਸੇ ਦੇ ਨਾਲ ਹੈ; ਖਾਲਸੇ ਦਾ ਦਰਸ਼ਨ ਗੁਰੂ ਗੋਬਿੰਦ ਸਿੰਘ ਜੀ ਦਾ ਦਰਸ਼ਨ ਹੈ; ਜਿਸ ਖਾਲਸੇ ਦੇ ਕੇਸ ਹਨ ਉਹ ਕੇਸਗੜ੍ਹ ਵਿਚ ਹੈ ਅਤੇ ਇਹ ਕੇਸਗੜ੍ਹ ਉਸ ਦੀ ਸਭ ਥਾਈਂ ਸਹਾਇਤਾ ਕਰਦਾ ਹੈ। ਕੇਸ ਹੁੰਦਿਆਂ ਸਿੱਖ ਬੇਗ਼ੈਰਤ ਨਹੀਂ ਹੋ ਸਕਦਾ ਕਿ ਉਹ 'ਅਰਜਨ, ਹਰਗੋਬਿੰਦ ਜਾਂ ਅਮਰਦਾਸ, ਰਾਮਦਾਸ' ਵਾਲੇ ਕਰਤੱਵ ਨਾ ਨਿਭਾਵੇ। ਉਹ ਸੰਤ ਸਿਪਾਹੀ ਦਾ ਕਰਤੱਵ ਨਿਭਾਉਂਦਾ ਹੈ। ਸਕੇਸ਼ ਖਾਲਸਾ ਪਰ-ਧਨ, ਪਰ-ਤਨ, ਪਰ-ਨਿੰਦਾ ਵਿਚ ਨਹੀਂ ਲੱਗ ਸਕਦਾ, ਉਹਦੀ ਗੈਰਤ ਉਸ ਨੂੰ ਇਜਾਜ਼ਤ ਨਹੀਂ ਦੇਂਦੀ। ਸੋ ਕੇਸਾਂ ਦੇ ਸਰੂਪ ਵਿਚ 'ਦਸਵਾਂ ਪਾਤਸ਼ਾਹ' ਸਭ ਥਾਈਂ ਸਹਾਈ ਹੁੰਦਾ ਹੈ। 'ਦਸਵੇਂ ਪਾਤਸ਼ਾਹ' ਦਾ ਚਿੱਟਾ ਬਾਜ਼ ਖਾਲਸੇ ਨੂੰ ਵੰਗਾਰਦਾ ਹੈ ਕਿ ਉਸ ਨੇ ਸੰਤ ਵੀ ਬਣਨਾ ਹੈ (ਚਿੱਟੇ ਰੰਗ ਦਾ) ਅਤੇ ਬਾਜ਼ ਵੀ ਬਣਨਾ ਹੈ (ਤਾਕਤਵਰ ਸਿਪਾਹੀ)। 'ਦਸਵੇਂ ਪਾਤਸ਼ਾਹ' ਦਾ ਨੀਲਾ-ਘੋੜਾ ਹਰ ਥਾਂ ਖਾਲਸੇ ਦਾ ਸਹਾਈ ਹੈ। ਨੀਲਾਹਟ ਦੀ ਵਿਸ਼ਾਲਤਾ ਸੰਤ ਦਾ ਚਿੰਨ੍ਹ ਹੈ ਅਤੇ ਘੋੜਾ ਸਿਪਾਹੀ ਦਾ ਚਿੰਨ੍ਹ ਹੈ। 'ਦਸਵੇਂ ਪਾਤਸ਼ਾਹ' ਦਾ ਖਾਲਸਾ ਸੰਤ ਸਿਪਾਹੀ ਹੈ; ਦਸਵੇਂ ਪਾਤਸ਼ਾਹ ਦੀ ਰਹਿਤ ਦਸਵੇਂ ਪਾਤਸ਼ਾਹ ਦਾ ਅੰਮ੍ਰਿਤ 'ਸਭ ਥਾਈਂ ਹੋਇ ਸਹਾਇ' ਹੈ। 'ਦਸਵੇਂ ਪਾਤਸ਼ਾਹ' ਦਾ ਜਾਪੁ ਸਾਹਿਬ :

ਕਿ ਜ਼ਾਹਰ ਜ਼ਹੂਰ ਹੈਂ ॥ ਕਿ ਹਾਜ਼ਰ ਹਜ਼ੂਰ ਹੈਂ ॥
ਹਮੇਸੁਲ ਸਲਾਮ ਹੈਂ ॥ ਸਮਸਤੁਲ ਕਲਾਮ ਹੈਂ ॥ ੧੫੦ ॥
ਕਿ ਸਾਹਿਬ ਦਿਮਾਗ਼ ਹੈਂ ॥ ਕਿ ਹੁਸਨਲ ਚਰਾਗ ਹੈਂ ॥
ਕਿ ਕਾਮਲ ਕਰੀਮ ਹੈਂ ॥ ਕਿ ਰਾਜ਼ਕ ਰਹੀਮ ਹੈਂ ॥ ੧੫੧ ॥
ਕਿ ਰੋਜ਼ੀ ਦਿਹਿੰਦ ਹੈਂ ॥ ਕਿ ਰਾਜ਼ਕ ਰਹਿੰਦ ਹੈਂ ॥
ਕਰੀਮੁਲ ਕਮਾਲ ਹੈਂ ॥ ਕਿ ਹੁਸਨਲ ਜਮਾਲ ਹੈਂ ॥ ੧੫੨ ॥

ਖਾਲਸੇ ਨੂੰ ਸੰਤ ਸਿਪਾਹੀ ਦਾ ਕਰਤੱਵ ਨਿਭਾਣ ਲਈ 'ਸਭ ਥਾਈਂ ਸਹਾਇ' ਹੁੰਦਾ ਹੈ। 'ਦਸਵੇਂ ਪਾਤਸ਼ਾਹ' ਦੀ ਬਖਸ਼ੀ 'ਸ੍ਰੀ ਸਾਹਿਬ', 'ਦਸਵੇਂ ਪਾਤਸ਼ਾਹ' ਦਾ ਬਖਸ਼ਿਆ 'ਖੰਡੇ ਦਾ ਪਹੁਲ' ਖਾਲਸੇ ਦਾ 'ਸਭ ਥਾਈਂ ਸਹਾਇ' ਹੁੰਦਾ ਹੈ। 'ਦਸਵੇਂ ਪਾਤਸ਼ਾਹ' ਦਾ ਸਾਜਿਆ ਪੰਥ 'ਪੰਜ ਪਿਆਰੇ', ਖਾਲਸੇ ਦੇ 'ਸਭ ਥਾਈਂ ਸਹਾਇ' ਹਨ। ਇਹ ਖਾਲਸੇ ਨੂੰ ਖਾਲਸੇ ਦੇ ਕਰਤੱਵ ਤੋਂ ਡਿੱਗਣ ਨਹੀਂ ਦੇਂਦੇ। ਇਹੋ ਸਹਾਇਤਾ ਹੈ। 'ਦਸਵੇਂ ਪਾਤਸ਼ਾਹ' ਦਾ ਗੁਰ-ਗੱਦੀ 'ਤੇ ਬਿਰਾਜਮਾਨ ਕੀਤਾ 'ਦਸਾਂ ਪਾਤਸ਼ਾਹੀਆਂ' ਦੀ ਜੋਤ ਸ੍ਰੀ ਗੁਰੂ ਗ੍ਰੰਥ ਸਾਹਿਬ 'ਜੁਗੋ ਜੁਗ ਅਟੱਲ' ਹੈ। ਇਹ 'ਜੁਗੋ ਜੁਗ ਅਟੱਲ' ਗੁਰੂ ਦਾ ਦੀਦਾਰ ਤੇ ਪਾਠ ਖਾਲਸੇ ਦਾ 'ਸਭ ਥਾਈਂ ਸਹਾਇ' ਹੈ। 'ਦਸਵੇਂ ਪਾਤਸ਼ਾਹ' ਦੀ ਬਖਸ਼ੀ ਅਰਦਾਸ ਖਾਲਸੇ ਦੀ 'ਸਭ ਥਾਈਂ ਸਹਾਇ' ਹੈ। ਇਹ ਹੈ ਅਜਬ ਦੀਦਾਰ 'ਦਸਵੇਂ ਪਾਤਸ਼ਾਹ' ਦਾ ਅਤੇ ਖਾਲਸੇ ਦਾ।



# ਤੁਹੀ-ਤੁਹੀ ਦਾ ਸਿਧਾਂਤ

ਪਾਉਂਟੇ ਦੀ ਰਮਣੀਕ ਧਰਤੀ ਵਿਚ ਬਿਰਾਜਮਾਨ, ਕਾਲਿੰਦ੍ਰੀ ਨਦੀ ਦੇ ਮੁਹਾਣ ਵੱਲ ਮੁਖ ਕਰੀ, ਜਮਨਾ-ਤਟ 'ਤੇ ਬੈਠਾ ਮਹਾਨ ਜੋਧਾ, ਸੰਤ-ਸਿਪਾਹੀ, ਰਾਜ-ਜੋਗੀ, ਤਪੱਸਵੀ, ਅੰਮ੍ਰਿਤ-ਦਾਤਾ ਅੰਮ੍ਰਿਤ ਦੀ ਝੜੀ ਲਾ ਰਹੇ ਹਨ :

ਜਿਮੀ ਤੁਹੀ ॥ ਜਮਾ ਤੁਹੀ ॥ ਮਕੀ ਤੁਹੀ ॥ ਮਕਾ ਤੁਹੀ ॥ ੧੬ ॥ ੬੬ ॥
ਅਭੂ ਤੁਹੀ ॥ ਅਭੈ ਤੁਹੀ ॥ ਅਛੂ ਤੁਹੀ ॥ ਅਛੈ ਤੁਹੀ ॥ ੧੭ ॥ ੬੭ ॥
ਜਤਸ ਤੁਹੀ ॥ ਬ੍ਰਤਸ ਤੁਹੀ ॥ ਗਤਸ ਤੁਹੀ ॥ ਮਤਸ ਤੁਹੀ ॥ ੧੮ ॥ ੬੮ ॥
ਤੁਹੀ ਤੁਹੀ ॥ ਤੁਹੀ ਤੁਹੀ ॥ ਤੁਹੀ ਤੁਹੀ ॥ ਤੁਹੀ ਤੁਹੀ ॥ ੧੯ ॥ ੬੯ ॥
ਤੁਹੀ ਤੁਹੀ ॥ ਤੁਹੀ ਤੁਹੀ ॥ ਤੁਹੀ ਤੁਹੀ ॥ ਤੁਹੀ ਤੁਹੀ ॥ ੨੦ ॥ ੭੦ ॥ (ਪੰਨਾ ੧੬)

'ਤੁਹੀ ਤੁਹੀ' ਦੇ ਵਿਸਮਾਦੀ ਅਲਾਪ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਐਸੇ ਮਸਤ ਹੋਏ ਕਿ ਇਕੋ ਸਮਾਧੀ ਵਿਚ ਸੋਲ੍ਹਾਂ ਹਜ਼ਾਰ ਵਾਰੀ ਉਨ੍ਹਾਂ ਨੇ 'ਤੁਹੀ ਤੁਹੀ, ਤੁਹੀ ਤੁਹੀ' ਦਾ ਰਸ-ਭਿੰਨੜਾ ਅਲਾਪ ਕੀਤਾ। ਉਹ ਬਿਰਾਜਮਾਨ ਸਨ 'ਅਕਾਲ ਉਸਤਤ' ਦੀ ਅਰਸ਼ੋਂ ਉਤਰ ਰਹੀ ਬਾਣੀ ਦਾ ਪਾਠ ਕਾਨੀਬਧ ਕਰਾਣ ਲਈ। ਆਪ ਮਸਤੀ ਦੀ ਮਸਤੀ ਵਿਚ ਸਮਾਧੀ ਸਥਿਤੀ ਹੋ ਗਏ ਜਦੋਂ ਆਪ 'ਜਿਮੀ ਤੁਹੀ, ਜੁਮਾ ਤੁਹੀ, ਮਕੀ ਤੁਹੀ, ਮਕਾ ਤੁਹੀ' ਤੋਂ 'ਤੁਹੀ ਤੁਹੀ, ਤੁਹੀ ਤੁਹੀ' ਦੇ ਪਾਠ 'ਤੇ ਪਹੁੰਚ ਕੇ ਲਗਾਤਾਰ ਛੇ ਘੰਟੇ 'ਤੁਹੀ ਤੁਹੀ, ਤੁਹੀ ਤੁਹੀ ਦਾ ਅਲਾਪ ਕਰੀ ਗਏ, ਲਿਖਾਰੀ ਲਿਖਦਾ ਗਿਆ, ਲਿਖਦਾ ਗਿਆ ਤੇ ਲਿਖਦਾ ਗਿਆ। ਜਦੋਂ ਸਾਹਿਬ ਗੁਰੂ ਗੋਬਿੰਦ ਸਿੰਘ ਜੀ ਦੀ ਸਮਾਧੀ ਪਰਤੀ ਤਾਂ ਉਨ੍ਹਾਂ ਨੇ ਪਾਠ ਸੁਣਿਆ ਤੇ ਸੰਕੇਤ ਦੇ ਤੌਰ 'ਤੇ ਸੋਲਾਂ ਹਜ਼ਾਰ ਦੀ ਥਾਂ ਸੋਲਾਂ ਵਾਰੀ 'ਤੁਹੀ ਤੁਹੀ, ਤੁਹੀ ਤੁਹੀ, ਦਾ ਪਾਠ ਰਹਿਣ ਦਿੱਤਾ।

ਸਮਾਧੀ-ਸਥਿਤ ਗੁਰੂ ਗੋਬਿੰਦ ਸਿੰਘ ਜੀ ਦੇ 'ਤੁਹੀ ਤੁਹੀ, ਤੁਹੀ ਤੁਹੀ' ਦੇ ਰਹੱਸਮਈ ਰਸਮਈ ਅਲਾਪ ਦੀ ਮਸਤੀ ਦੇ ਵਿਸਮਾਦ ਵਿਚ ਜਮਨਾ ਖੜ੍ਹੋ ਗਈ, ਉਸ ਦੀ ਸ਼ਾਂ ਸ਼ਾਂ ਮੋਨ ਹੋ ਗਈ, ਉਸ ਗੁਰੂ-ਕਦਮਾਂ 'ਤੇ ਪ੍ਰਣਾਮ, ਕਰਦੀ ਕਰਦੀ ਨੇ ਆਪਣੇ ਕ੍ਰਿਸ਼ਨ ਨੂੰ ਪਹਿਚਾਣਿਆ; ਉਸ ਨੇ ਉਥੇ ਮਧੁਰ ਬੰਸਰੀ ਨੂੰ ਸੁਣਿਆ; 'ਤੁਹੀ ਤੁਹੀ' ਦੇ ਮਸਤ ਅਲਾਪ ਨਾਲ ਹਿਮਾਲਾ ਝੂਮਣ ਲੱਗਾ ਤੇ ਭਾਰਤ ਦੇ ਸਾਰੇ ਪਰਬਤ ਤੇ ਦਰਿਆ ਉਸ ਨੂੰ ਤਾਲ ਦੇਣ ਲੱਗੇ; ਪਰਬਤ ਦੇ ਸਾਰੇ ਵਣ ਤੇ ਬ੍ਰਿਛ ਹਰੇ ਹੋ ਗਏ, ਉਨ੍ਹਾਂ ਨੂੰ ਨਵੀਂ ਬਸੰਤ ਆਉਂਦੀ ਦਿਸਣ ਲੱਗੀ; ਉਨ੍ਹਾਂ 'ਤੇ ਬਹਾਰ ਬੋਲਣ ਲੱਗੀ। 'ਤੁਹੀ ਤੁਹੀ' ਦੇ ਮਸਤ ਅਲਾਪ ਨਾਲ ਭਾਰਤ ਦੇ 'ਚਰਿੰਦ ਤੇ ਪਰਿੰਦ' ਮਸਤੀ ਵਿਚ ਆ ਗਏ ਤੇ ਨ੍ਰਿਤ ਕਰਨ ਲੱਗ ਪਏ। 'ਤੁਹੀ ਤੁਹੀ' ਦੀ ਧੁਨੀ ਭਾਰਤੀਆਂ ਦੇ ਹਿਰਦੇ ਵਿੱਚੋਂ ਆਪ-ਮੁਹਾਰੇ ਨਿਕਲਣ ਲੱਗੀ ਜਿਸ ਨਾਲ ਦੇਹੁਰਾ ਤੇ ਮਸੀਤ, ਪੁਰਾਨ ਤੇ ਕੁਰਾਨ, ਬਾਂਗ ਤੇ ਸੰਖ, ਜਤੀ ਤੇ ਜੋਗੀ, ਬ੍ਰਾਹਮਣ ਤੇ ਚੰਡਾਲ, ਇਕੱਠੇ ਗਲਵਕੜੀ ਪਾ ਕੇ ਨੱਚਣ-ਗਾਣ ਲੱਗੇ। 'ਤੁਹੀ ਤੁਹੀ' ਦੀ ਇਸ ਸਦਾ ਵਿਚ ਭਾਰਤ ਦੀ ਨਵੀਂ ਹੋਣੀ ਘੜੀ ਜਾ ਰਹੀ ਸੀ।

ਸੰਤ-ਸਿਪਾਹੀ ਗੁਰੂ ਗੋਬਿੰਦ ਸਿੰਘ ਜੀ ਦਾ 'ਤੁਹੀ ਤੁਹੀ' ਦਾ ਮਸਤ ਅਲਾਪ ਸਾਰੀ ਕੌਮ ਨੂੰ ਜੀਵਨ

ਦੀ ਨਵੀਂ ਮਸਤੀ ਦੇਣ ਦਾ ਪ੍ਰਣ ਸੀ। ਇਹ ਨਵੀਂ ਮਸਤੀ ਨਵੇਂ ਆਦਰਸ਼ਾਂ, ਨਵੇਂ ਸਿਧਾਂਤਾਂ, ਨਵੇਂ ਭਾਵਾਂ, ਨਵੇਂ ਅਸੂਲਾਂ, ਨਵੀਆਂ ਕੀਮਤਾਂ, ਨਵੀਆਂ ਲੋਚਨਾਵਾਂ ਨਾਲ ਰੁਮਕਣ ਲੱਗੀ ਸੀ। 'ਤੁਹੀ ਤੁਹੀ' ਦੇ ਅਲਾਪ ਨੇ ਸਾਰਾ ਵਾਯੂ-ਮੰਡਲ ਬਦਲ ਦਿੱਤਾ। ਮਨੁੱਖਤਾ ਨਵੀਂ-ਨਕੋਰ ਹੋ ਗਈ। ਉਸ ਵਿਚ ਨਵੀਂ ਜਾਨ ਆਈ, ਨਵਾਂ ਮਾਣ ਆਇਆ, ਨਵਾਂ ਖੇੜਾ ਆਇਆ। ਉਸ ਨੂੰ ਨਵੀਂ ਬਖਸ਼ਸ਼ ਮਿਲੀ, ਨਵੀਂ ਕਿਰਪਾ ਹੋਈ। ਭਾਰਤੀਆਂ ਦੇ ਬੰਧਨ ਕਟੇ ਗਏ; ਇਥੇ ਨਵੀਂ ਮਨੁੱਖਤਾ ਬਣੀ।

(੧) 'ਤੁਹੀ ਤੁਹੀ' ਦੇ ਅਲਾਪ ਵਿਚੋਂ ਭਾਰਤੀਆਂ ਨੇ ਪਹਿਚਾਨਿਆ ਕਿ ਸੱਚਮੁਚ ਪ੍ਰਮਾਤਮਾ ਇਕ ਹੈ ਅਤੇ ਕੇਵਲ ਉਹ ਹੀ ਸੱਚ ਹੈ। ਉਹ ਇਕੋ ਸੱਚ ਅਨੇਕ ਰੂਪ ਧਾਰਨ ਕਰ ਰਿਹਾ ਹੈ:

ਨਾਮ ਕਾਮ ਬਿਹੀਨ, ਪੇਖਤ ਧਾਮ ਹੂੰ ਨਹਿ ਜਾਹਿ ॥
ਸਰਬ ਮਾਨ ਸਰਬੱਤ੍ਰ ਮਾਨ ਸਦੈਵ ਮਾਨਤ ਤਾਹਿ ॥
ਏਕ ਮੂਰਤਿ ਅਨੇਕ ਦਰਸਨ ਕੀਨ ਰੂਪ ਅਨੇਕ ॥
ਖੇਲ ਖੇਲ ਅਖੇਲ ਖੇਲਨ ਅੰਤ ਕੋ ਫਿਰਿ ਏਕ ॥ ੮੧ ॥ (ਜਾਪੁ)

(੨) ਇਸ 'ਤੁਹੀ ਤੁਹੀ' ਦੇ ਅਲਾਪ ਵਿਚੋਂ ਭਾਰਤੀਆਂ ਨੇ ਸੁਣਿਆ ਕਿ ਸੱਚ-ਰੂਪ ਪ੍ਰਮਾਤਮਾ ਕਿਸੇ ਇਕ ਵਿਸ਼ੇਸ਼ ਥਾਂ ਦਾ ਵਾਸੀ ਨਹੀਂ ਹੈ, ਉਹ ਸਾਰੇ ਦੇਸ਼ਾਂ ਦਾ ਹੈ, ਸਾਰੇ ਸਾਗਰਾਂ ਦਾ ਹੈ, ਸਾਰੀਆਂ ਦਿਸ਼ਾਵਾਂ ਦਾ ਹੈ, ਸਾਰੀਆਂ ਧਰਤੀਆਂ ਦਾ ਹੈ, ਸਾਰੇ ਆਕਾਸ਼ਾਂ ਦਾ ਹੈ। ਉਹ ਸਾਰੇ ਜੀਵਾਂ ਦਾ ਹੈ; ਹਰ ਇਕ ਦੇ ਘਟ-ਘਟ ਵਿਚ ਬਿਰਾਜਮਾਨ ਹੈ; ਉਹ ਚਰਿੰਦਾ-ਪਰਿੰਦਾ, ਪਸ਼ੂਆਂ-ਪੰਛੀਆਂ, ਹਾਥੀਆਂ-ਕੀਟਾਂ ਦਾ ਹੈ; ਉਹ ਜੀਵ-ਅਜੀਵ ਵਿਚ ਮੌਜੂਦ ਹੈ। ਉਹ ਇਕੋ ਸਭ ਪਾਸੇ ਪਸਰ ਰਿਹਾ ਹੈ। ਇਸ ਲਈ ਸਾਰੇ ਦੇਸ਼ ਸਮਾਨ ਹਨ, ਸਾਰੀਆਂ ਦਿਸ਼ਾਵਾਂ ਪਵਿੱਤਰ ਹਨ, ਸਾਰੇ ਜੀਵ ਮਹਾਨ ਹਨ। 'ਤੁਹੀ ਤੁਹੀ' ਦੇ ਮਸਤ ਅਲਾਪ ਦੀ ਇਹ ਵਿਆਖਿਆ 'ਅਕਾਲ-ਉਸਤਤ' ਦੇ ਕਰਤਾ ਨੇ ਆਪ ਹੀ ਕੀਤੀ:

ਜਲੇ ਹਰੀ ॥ ਥਲੇ ਹਰੀ ॥ ਉਰੇ ਹਰੀ ॥ ਬਨੇ ਹਰੀ ॥ ੧ ॥ ੫੧ ॥
ਗਿਰੇ ਹਰੀ ॥ ਗੁਫੇ ਹਰੀ ॥ ਛਿਤੇ ਹਰੀ ॥ ਨਭੇ ਹਰੀ ॥ ੨ ॥ ੫੨ ॥ (ਪੰਨਾ ੧੬)
ਈਹਾ ਹਰੀ ॥ ਊਹਾਂ ਹਰੀ ॥ ਜਿਮੀ ਹਰੀ ॥ ਜਮਾ ਹਰੀ ॥ ੩ ॥ ੫੩ ॥ (ਪੰਨਾ ੧੬)

(੩) ਇਸੇ 'ਤੁਹੀ ਤੁਹੀ' ਦੇ ਮਸਤ ਅਲਾਪ ਵਿਚੋਂ ਭਾਰਤੀਆਂ ਨੂੰ ਸਮਝ ਪਈ ਕਿ ਮੰਦਰ ਤੇ ਮਸਜਦ ਭਿੰਨ ਨਹੀਂ ਹਨ, ਪੂਜਾ ਤੇ ਨਿਮਾਜ਼ ਵਿਚ ਕੋਈ ਫ਼ਰਕ ਨਹੀਂ ਹੈ, ਤੁਰਕ ਤੇ ਹਿੰਦੂ ਵੱਖਰੇ ਨਹੀਂ ਹਨ, ਸਗੋਂ ਪ੍ਰਮਾਤਮਾ ਸਭ ਦਾ ਹੈ ਤੇ ਸਭ ਪ੍ਰਮਾਤਮਾ ਦੇ ਹਨ। ਉਹ ਹਰ ਮਨੁੱਖ ਨੂੰ ਪਿਆਰ ਕਰਦਾ ਹੈ, ਉਹ ਪੂਜਾ ਵੀ ਪ੍ਰਵਾਨ ਕਰਦਾ ਹੈ, ਨਿਮਾਜ਼ ਵੀ ਮਨਜ਼ੂਰ ਕਰਦਾ ਹੈ, ਉਹ ਮਸਜਦ ਵਿਚ ਬੈਠ ਕੇ ਪੜ੍ਹੀ ਨਿਮਾਜ਼ ਵੀ ਸੁਣਦਾ ਹੈ, ਮੰਦਰ ਵਿਚ ਕੀਤੀ ਜਾ ਰਹੀ ਆਰਤੀ ਵੀ ਮੰਨਦਾ ਹੈ, ਉਸ ਲਈ ਹਿੰਦੂ-ਮੁਸਲਮਾਨ ਇਕੋ ਕੁਝ ਹਨ। ਉਸ ਲਈ ਸਭ ਮੋਮਨ ਹਨ, ਕਾਫ਼ਰ ਕੋਈ ਨਹੀਂ ਹੈ, ਸਭ ਦੈਵੀ ਪੁਰਸ਼ ਹਨ, ਮਲੇਛ ਕੋਈ ਨਹੀਂ ਹੈ, ਕੋਈ ਉੱਚੀ ਜ਼ਾਤ ਨਹੀਂ ਹੈ, ਕੋਈ ਨੀਵਾਂ ਮਨੁੱਖ ਨਹੀਂ ਹੈ। ਪਾਉਂਟੇ ਦੀ ਚੋਟੀ 'ਤੇ ਬੈਠੇ ਮਹਾਨ ਤਪੱਸਵੀ ਤੇ ਸਿਪਾਹੀ ਦੇ ਇਸ ਅਲਾਪ ਨੇ ਸੰਸਾਰ ਦੀ ਅਗਿਆਨਤਾ ਦੂਰ ਕਰ ਦਿੱਤੀ ਅਤੇ 'ਮਾਨਸ ਸਬੈ ਏਕ ਪੈ ਅਨੇਕ ਕੋ ਭ੍ਰਮਾਉ ਹੈਂ' ਦਾ ਪਤਾ ਲੱਗ ਗਿਆ। ਸਾਰੇ ਮਨੁੱਖ ਇਕ ਹਨ, ਰੂਪ ਉਨ੍ਹਾਂ ਦੇ ਅਨੇਕ ਹਨ। ਉਹ ਇਕ ਹਨ, ਜੋਤਿ ਕਰਕੇ—'ਤੁਹੀ ਤੁਹੀ' ਦਾ ਪ੍ਰਕਾਸ਼ ਹੋਣ ਕਰਕੇ:

ਦੇਹੁਰਾ ਮਸੀਤ ਸੋਈ, ਪੂਜਾ ਔ ਨਿਵਾਜ ਓਈ,
ਮਾਨਸ ਸਬੈ ਏਕ ਪੈ ਅਨੇਕ ਕੋ ਭ੍ਰਮਾਉ ਹੈ ॥
ਦੇਵਤਾ ਅਦੇਵ ਜੱਛ ਗੰਧ੍ਰਬ ਤੁਰਕ ਹਿੰਦੂ,
ਨਿਆਰੇ ਨਿਆਰੇ ਦੇਸਨ ਕੇ ਭੇਸ ਕੋ ਪ੍ਰਭਾਉ ਹੈ ॥
ਏਕੈ ਨੈਨ ਏਕੈ ਕਾਨ ਏਕੈ ਦੇਹ ਏਕੈ ਬਾਨ,
ਖਾਕ ਬਾਦ ਆਤਸ ਔ ਆਬ ਕੋ ਰਲਾਉ ਹੈ ॥
ਅਲਹ ਅਭੇਖ ਸੋਈ ਪੁਰਾਨ ਔ ਕੁਰਾਨ ਓਈ,
ਏਕ ਹੀ ਸਰੂਪ ਸਬੈ ਏਕ ਹੀ ਬਨਾਉ ਹੈ ॥ ੧੬ ॥ ੮੬ ॥ (ਪੰਨਾ ੧੯)

ਇਹ 'ਤੁਹੀ ਤੁਹੀ' ਦਾ ਅਲਾਪ ਅਲੌਕਿਕ ਸੀ, ਇਸ ਦੀ ਮਸਤੀ ਦੀ ਧਾਰਾ ਅਲੌਕਿਕ ਸੀ, ਇਸ ਦੀਆਂ ਦਲੀਲਾਂ ਅਲੌਕਿਕ ਸਨ। ਇਹ ਵਿਸਮਾਦ 'ਤੁਹੀ-ਤੁਹੀ' ਦਾ ਇਹ ਕਹਿੰਦਾ ਹੈ ਕਿ ਸਾਰੇ ਮਨੁੱਖ ਇਕੋ ਕੁਝ ਹਨ, ਸਾਰੇ ਇਕੋ ਮਿੱਟੀ, ਹਵਾ, ਪਾਣੀ, ਅੱਗ ਦੇ ਬਣੇ ਹੋਏ ਹਨ; ਸਾਰਿਆਂ ਦੇ ਇਕੋ ਜਿਹੇ ਨੱਕ, ਕੰਨ ਮੂੰਹ ਹਨ, ਕੇਵਲ ਉਹ ਭਿੰਨ-ਭਿੰਨ ਦੇਸ਼ਾਂ ਦੇ ਵਾਸੀ ਹੋਣ ਕਰਕੇ ਭਿੰਨ-ਭਿੰਨ ਪਹਿਰਾਵੇ ਰੱਖਦੇ ਹਨ, ਵਿਚੋਂ ਇਕੋ ਕੁਝ ਹਨ। ਉਹ 'ਤੁਹੀ-ਤੁਹੀ' ਪ੍ਰਮਾਤਮਾ ਦਾ ਸਰੂਪ ਹਨ।

'ਤੁਹੀ-ਤੁਹੀ' ਦੀ ਧੁਨੀ ਨੇ ਇਹ ਵੀ ਅਲਾਪ ਸੁਣਾਇਆ ਕਿ ਕੋਈ ਆਪਣੇ ਆਪ ਨੂੰ ਸੰਨਿਆਸੀ ਅਖਵਾਉਂਦਾ ਹੈ ਤੇ ਕੋਈ ਜੋਗੀ, ਕੋਈ ਬ੍ਰਹਮਚਾਰੀ ਹੈ ਤੇ ਕੋਈ ਹਿੰਦੂ ਹੈ, ਕੋਈ ਤੁਰਕ, ਕੋਈ ਰਾਫ਼ਜੀ ਹੈ, ਇਮਾਮ ਹੈ ਜਾਂ ਸੂਫ਼ੀ ਹੈ—ਪਰ ਹੈਨ ਸਾਰੇ ਮਨੁੱਖ ਹੀ—ਸੋ ਸਭ ਦੀ ਜ਼ਾਤ ਮਨੁੱਖ ਹੈ ਤੇਂ ਸਾਰੀ ਮਨੁੱਖ-ਜ਼ਾਤੀ ਇਕੋ ਜ਼ਾਤੀ ਹੈ, ਇਕੋ ਜਿਨਸ ਹੈ, ਇਕੋ ਰੂਪ ਹੈ, ਇਕੋ ਕੁਝ ਹੈ। 'ਤੁਹੀ-ਤੁਹੀ' ਦੇ ਅਲਾਪ ਦੀ ਇਹ ਧੁਨੀ ਹੈ

ਕੋਊ ਭਇਓ ਮੁੰਡੀਆ, ਸੰਨਿਆਸੀ ਕੋਊ ਜੋਗੀ ਭਇਓ,
ਕੋਊ ਬ੍ਰਹਮਚਾਰੀ ਕੋਊ ਜਤੀ ਅਨਮਾਨਬੋ ॥
ਹਿੰਦੂ ਤੁਰਕ ਕੋਊ ਰਾਫਜੀ ਇਮਾਮ ਸਾਫੀ,
ਮਾਨਸ ਕੀ ਜਾਤ ਸਬੈ ਏਕੈ ਪਹਚਾਨਬੋ ॥
ਕਰਤਾ ਕਰੀਮ ਸੋਈ ਰਾਜ਼ਕ ਰਹੀਮ ਓਈ,
ਦੂਸਰੋ ਨ ਭੇਦ ਕੋਈ ਭੂਲ ਭ੍ਰਮ ਮਾਨਬੋ ॥
ਏਕ ਹੀ ਕੀ ਸੇਵ ਸਭ ਹੀ ਕੋ ਗੁਰਦੇਵ ਏਕ,
ਏਕ ਹੀ ਸਰੂਪ ਸਬੈ ਏਕੈ ਜੋਤ ਜਾਨਬੋ ॥ ੧੫ ॥ ੮੫ ॥ (ਪੰਨਾ ੧੯)

(੪) 'ਤੁਹੀ-ਤੁਹੀ' ਦੀ ਧੁਨੀ ਨੇ ਪਾਪ-ਪੁੰਨ, ਨੇਕੀ-ਬਦੀ, ਰਜ-ਤਮ, ਤਮ-ਸਤ, ਗਿਆਨ-ਅਗਿਆਨ, ਧਰਮ-ਕੁਧਰਮ, ਉਸਤਤ-ਨਿੰਦਾ, ਸੋਨਾ-ਮਿੱਟੀ, ਅੰਮ੍ਰਿਤ-ਬਿਖ, ਮੂਰਖ-ਸਿਆਣਾ ਦੇ ਵਿਤਕਰੇ ਤੇ ਵੰਡੀਆਂ ਵੀ ਢਾਹ ਮਾਰੀਆਂ ਤੇ ਕਿਹਾ ਕਿ ਭਾਵੇਂ ਕੋਈ ਪਾਪੀ ਹੈ ਜਾਂ ਪੁੰਨੀ ਹੈ, ਪ੍ਰਮਾਤਮਾ ਦੋਹਾਂ ਵਿਚ ਹੈ; ਕੋਈ ਮੂਰਖ ਹੈ ਜਾਂ ਸਿਆਣਾ ਹੈ, ਪ੍ਰਮਾਤਮਾ ਦੋਹਾਂ ਵਿਚ ਹੈ—ਸਗੋਂ ਦੋਵੇਂ ਪ੍ਰਮਾਤਮਾ ਵਲੋਂ ਸੌਂਪੀ ਖੇਡ, ਖੇਡ ਰਹੇ ਹਨ, ਹੁਕਮ-ਰਜ਼ਾ ਵਿਚ ਵਿਚਰ ਰਹੇ ਹਨ—ਸਾਰੇ ਰੂਪਾਂ ਵਿਚ ਪ੍ਰਮਾਤਮਾ ਆਪ ਹੀ ਖੇਡ, ਖੇਡ ਰਿਹਾ ਹੈ। ਕਿਸੇ ਨਾਲ ਮਨੁੱਖ ਨੂੰ

ਘ੍ਰਿਣਾ ਨਹੀਂ ਕਰਨੀ ਚਾਹੀਦੀ—ਮੂਰਖ ਵੀ ਉਸ ਦੇ ਹਨ, ਸਿਆਣੇ ਵੀ ਉਸ ਦੇ ਹਨ, ਮੂਰਖ ਵੀ ਉਸ ਦੇ ਹੁਕਮ ਵਿਚ ਕਿਰਦਾਰ ਕਰ ਰਹੇ ਹਨ, ਸਿਆਣੇ ਵੀ ਉਸ ਦੀ ਰਜ਼ਾ ਵਿਚ ਕੰਮ ਕਰ ਰਹੇ ਹਨ, ਸਗੋਂ ਉਹ ਆਪ ਹੀ ਦੋਹਾਂ ਵਿਚ ਕੰਮ ਕਰ ਰਿਹਾ ਹੈ। ਜੀਵ ਕੀ ਕਰ ਸਕਦੇ ਹਨ ? ਇਸ ਤਰ੍ਹਾਂ ਇਸ 'ਤੁਹੀ-ਤੁਹੀ' ਦੀ ਧੁਨੀ ਨੇ ਸਾਰੀਆਂ ਵੰਡੀਆਂ, ਘ੍ਰਿਣਾ, ਤੁਅੱਸਬ, ਹਸਦ, ਈਰਖਾ ਖਤਮ ਕਰ ਦਿਤੀਆਂ। 'ਤੁਹੀ-ਤੁਹੀ' ਦਾ ਬਰਕਤਾਂ ਭਰਿਆ ਅਲਾਪ ਇਹ ਸੀ :

ਕਹੂੰ ਰਾਜਸੀ ਸਾਤਕੀ ਤਾਮਸੀ ਹੋ ॥
ਕਹੂੰ ਜੋਗ ਬਿੱਦਜਾ ਧਰੇ ਤਾਪਸੀ ਹੋ ॥
ਕਹੂੰ ਰੋਗ ਰਹਤਾ ਕਹੂੰ ਜੋਗ ਜੁਗਤੰ ॥
ਕਹੂੰ ਭੂਮ ਕੀ ਭੁਗਤ ਮੈ ਭਰਮ ਭੁਗਤੰ ॥ ੨੦ ॥ ੧੧੦ ॥
ਕਹੂੰ ਦੇਵ ਕੰਨਿਆ ਕਹੂੰ ਦਾਨਵੀ ਹੋ ॥
ਕਹੂੰ ਜੱਛ ਬਿਦਿਆ ਧਰੇ ਮਾਨਵੀ ਹੋ ॥
ਕਹੂੰ ਰਾਜਸੀ ਹੋ ਕਹੂੰ ਰਾਜ ਕੰਨਿਆ ॥
ਕਹੂੰ ਸ੍ਰਿਸਟਿ ਕੀ ਪ੍ਰਿਸਟ ਕੀ ਰਿਸਟ ਪੁੰਨਿਆ ॥ ੨੧ ॥ ੧੧੧ ॥ (ਪੰਨਾ ੨੨)

(੫) ਹੁਣ ਬੋਲੀਆਂ ਦਾ ਕਿੰਨਾ ਝਗੜਾ ਹੈ, ਪਰ ਗੁਰਦੇਵ ਗੁਰੂ ਗੋਬਿੰਦ ਸਿੰਘ ਜੀ ਨੇ 'ਤੁਹੀ-ਤੁਹੀ' ਦੇ ਅਲਾਪ ਵਿਚ ਇਹ ਦ੍ਰਿੜ੍ਹ ਕਰਾਇਆ ਕਿ ਸਾਰੀਆਂ ਬੋਲੀਆਂ ਵਿਚ ਪਰਮਾਤਮਾ ਗੱਲਾਂ ਕਰਦਾ ਹੈ, ਸਾਰੀਆਂ ਬੋਲੀਆਂ ਵਿਚ ਉਹ ਬੋਲਦਾ ਹੈ, ਸਾਰੀਆਂ ਬੋਲੀਆਂ ਸੁਣਦਾ ਹੈ, ਸਾਰੀਆਂ ਬੋਲੀਆਂ ਉਸ ਨੇ ਹੀ ਦਿੱਤੀਆਂ ਹਨ, ਸਾਰੀਆਂ ਬੋਲੀਆਂ ਉਸ ਦਾ ਸਰੂਪ ਹਨ, ਦੇਸ-ਭਾਖਾਵਾਂ ਤੇ ਦੇਵ-ਬਾਨੀ ਵਰਨੈਕੂਲਰਜ ਤੇ ਕਲਾਸੀਕਲ ਬੋਲੀਆਂ ਵਿਚ ਉਹ ਆਪ ਹੀ ਗੱਲਾਂ ਕਰਦਾ ਹੈ। ਉਹ ਆਪ ਸ਼ਬਦ-ਰੂਪ ਹੈ— ਸਾਰੇ ਅੱਖਰ ਵਰਣ ਉਸ ਦੇ ਆਪਣੇ ਹਨ, ਹਰ ਪ੍ਰਕਾਰ ਦੇ ਰੂਪ ਤੇ ਵਿੱਦਿਆ ਵਿਚ ਉਹ ਆਪ ਵਿਦਮਾਨ ਹੈ। 'ਤੁਹੀ-ਤੁਹੀ' ਦੀ ਧੁਨੀ ਦਾ ਇਹ ਅਲਾਪ ਇਸ ਤਰ੍ਹਾਂ ਅਲਾਪਿਆ ਗਿਆ :

ਕਹੂੰ ਆਰਬੀ ਤੋਰਕੀ ਪਾਰਸੀ ਹੋ ॥ ਕਹੂੰ ਪਹਲਵੀ ਪਸਤਵੀ ਸੰਸਕ੍ਰਿਤੀ ਹੋ ॥
ਕਹੂੰ ਦੇਸ ਭਾਖਿਆ ਕਹੂੰ ਦੇਵਬਾਨੀ ॥ ਕਹੂੰ ਰਾਜ ਬਿਦਿਆ ਕਹੂੰ ਰਾਜਧਾਨੀ ॥ ੨੬ ॥ ੧੧੬ ॥

ਅਰਬੀ, ਤੁਰਕੀ, ਫ਼ਾਰਸੀ, ਪਸ਼ਤੋ, ਸੰਸਕ੍ਰਿਤ—ਸਭ ਵਿਚ ਉਹ ਆਪ ਹੀ ਬੋਲ ਰਿਹਾ ਹੁੰਦਾ ਹੈ। ਹਰ ਪ੍ਰਕਾਰ ਦੀ ਵਿੱਦਿਆ ਉਸ ਦੇ ਕਿਸੇ ਨਾ ਕਿਸੇ ਪੱਖ ਦਾ ਚਮਤਕਾਰ ਹੈ :

ਕਹੂੰ ਮੰਤ੍ਰ ਬਿਦਿਆ ਕਹੂੰ ਤੰਤ੍ਰ ਸਾਰੰ ॥ ਕਹੂੰ ਜੰਤ੍ਰ ਰੀਤੰ ਕਹੂੰ ਸਸਤ੍ਰ ਧਾਰੰ ॥
ਕਹੂੰ ਹੋਮ ਪੂਜਾ ਕਹੂੰ ਦੇਵ ਅਰਚਾ ॥ ਕਹੂੰ ਪਿੰਗੁਲਾ ਚਾਰਣੀ ਗੀਤ ਚਰਚਾ ॥ ੨੭ ॥ ੧੧੭ ॥
(ਅਕਾਲ ਉਸਤਤਿ ਪੰਨਾ ੨੨)

(੬) 'ਤੁਹੀ-ਤੁਹੀ' ਦੇ ਅਲਾਪ ਨੇ ਸੰਸਾਰ ਦੇ ਮਹਾਨ 'ਬਚਿਤ੍ਰ-ਨਾਟਕ' ਵਿਚ ਜੋ ਕੁਝ ਵੀ ਹੋ ਰਿਹਾ ਹੈ, ਉਸ ਸਭ ਕੁਝ ਨੂੰ ਹੀ ਪਰਮਾਤਮਾ ਦਾ ਖੇਲ-ਤਮਾਸ਼ਾ ਦੱਸਿਆ ਤੇ ਪਰਮਾਤਮਾ ਨੂੰ ਹੀ ਸਾਰੇ 'ਬਚਿਤ੍ਰ-ਨਾਟਕ' ਦਾ ਸੂਤਧਾਰ, ਨਾਇਕ੍ਰ ਤੇ ਪਾਤਰ ਮੰਨਿਆ। ਉਸੇ ਨੇ ਇਹ ਪੰਚ ਬਣਾਇਆ ਹੈ। ਉਸੇ ਦੀ ਲੀਲ੍ਹਾ ਚੱਲ ਰਹੀ

ਹੈ। ਇਹ ਬਚਿਤ੍ਰ-ਨਾਟਕ ਵਿਚ ਕਦੇ ਉਹ ਤਲਵਾਰ ਚੁੱਕ ਲੈਂਦਾ ਹੈ ਤੇ ਦੇਵ-ਦੈਤ ਬਣ ਜਾਂਦਾ ਹੈ ਤੇ ਆਪ ਹੀ ਦੇਵ-ਰੂਪ ਹੋ ਕੇ ਦੈਂਤ ਰੂਪ ਨੂੰ ਨਾਸ਼ ਕਰਨ ਲੱਗ ਪੈਂਦਾ ਹੈ। 'ਤੂਹੀ-ਤੂਹੀ' ਦੀ ਧੁਨੀ ਵਿਚੋਂ 'ਖੜਗ' ਦੀ ਆਵਾਜ਼ ਆਈ ਤੇ ਮਸਤੀ ਵਿਚ ਉਸ ਧੁਨੀ ਨੇ ਅਲਾਪਿਆ :

ਦੁਸਟ ਗੰਜਨ ਸੱਤ੍ਰ ਭੰਜਨ ਪਰਮ ਪੁਰਖ ਪ੍ਰਮਾਥ ॥
ਦੁਸਟ ਹਰਤਾ ਸ੍ਰਿਸਟ ਕਰਤਾ ਜਗਤ ਮੈਂ ਜਿਹ ਗਾਥ ॥
ਭੂਤ ਭੱਬ ਭਵਿੱਖ ਭਵਾਨ ਪ੍ਰਮਾਨ ਦੇਵ ਅਗੰਜ ॥
ਆਦਿ ਅੰਤ ਅਨਾਦਿ ਸ੍ਰੀ ਪਤਿ ਪਰਮ ਪੁਰਖ ਅਭੰਜ ॥ ੧੨ ॥ ੧੯੨ ॥ (ਪੰਨਾ ੨੯)

ਇਹ 'ਤੂਹੀ-ਤੂਹੀ' ਵਿਚੋਂ ਪਰਮਾਤਮਾ ਸਰੂਪ ਦੇ ਬਿਆਨ ਦਾ ਇਹ ਅਲਾਪ ਸੁਣਿਆ ਗਿਆ ਕਿ ਪਰਮਾਤਮਾ ਮੂਰਖਾਂ ਦੇ ਟੁਕੜੇ-ਟੁਕੜੇ ਕਰਦਾ ਹੈ। ਖੜਗਧਾਰੀ ਹੋ ਕੇ, ਸੰਤਾਂ ਨੂੰ ਦੁਸ਼ਟਾਂ ਤੋਂ ਬਚਾਉਂਦਾ ਹੈ :

ਖੱਗ ਖੰਡ ਬਿਹੰਡੰ, ਖਲ ਦਲ ਖੰਡੰ, ਅਤਿ ਰਣ ਮੰਡੰ ਬਰਬੰਡੰ ॥
ਭੁਜ ਦੰਡ ਅਖੰਡੰ, ਤੇਜ ਪ੍ਰਚੰਡੰ, ਜੋਤਿ ਅਮੰਡੰ, ਭਾਨ, ਪ੍ਰਭੰ ॥
ਸੁਖ ਸੰਤਾ ਕਰਣੰ, ਦੁਰਮਤਿ ਦਰਣੰ, ਕਿਲਬਿਖ ਹਰਣੰ ਅਸ ਸਰਣੰ ॥
ਜੈ ਜੈ ਜਗ ਕਾਰਣ, ਸ੍ਰਿਸਟ ਉਬਾਰਣ, ਮਮ ਪ੍ਰਤਿਪਾਰਣ ਜੈ ਤੇਗੰ ॥ ੨ ॥ (ਪੰਨਾ ੩੯)

'ਤੂਹੀ-ਤੂਹੀ' ਦੇ ਅਲਾਪ ਨੇ ਸਪੱਸ਼ਟ ਕੀਤਾ ਕਿ ਸੰਸਾਰ ਦੇ 'ਬਚਿਤ੍ਰ-ਨਾਟਕ' ਵਿਚ ਚੰਡੀ, ਭਗੌਤੀ, ਭਵਾਨੀ ਵੀ ਉਹ ਆਪ ਹੀ ਹੁੰਦਾ ਹੈ ਅਤੇ ਦੈਂਤ ਵੀ ਉਹ ਆਪ ਹੀ ਹੈ; ਉਹ ਬਿਸ਼ਨ ਵੀ ਹੈ, ਕ੍ਰਿਸ਼ਨ ਵੀ ਹੈ, ਉਹ ਆਪ ਹੀ ਇਸ ਨਾਟਕ ਵਿਚ ਰਾਮ ਵੀ ਹੈ, ਰਹੀਮ ਵੀ। ਉਹ ਆਪ ਹੀ ਮਛ, ਕੱਛ, ਬਰਾਹ, ਮੋਹਣੀ, ਚੰਦ੍ਰ, ਸੂਰਜ, ਬੋਧ ਬਣਦਾ ਹੈ ਅਤੇ ਉਹ ਆਪ ਹੀ ਬ੍ਰਹਮਾ ਤੇ ਸ਼ਿਵ ਹੁੰਦਾ ਹੈ। ਉਹ ਆਪ ਹੀ ਤ੍ਰਿਆ ਹੈ, ਆਪ ਹੀ ਪੁਰਸ਼ ਹੈ ਤੇ ਆਪ ਹੀ ਚਰਿਤ੍ਰਪਾਖਯਾਨ ਦੀ ਕਥਾ ਹੈ। ਆਦਿ ਤੋਂ ਅੰਤ ਤੀਕ ਸਾਰਾ ਸੰਸਾਰ-ਬ੍ਰਹਮੰਡ ਦਾ 'ਬਚਿਤ੍ਰ-ਨਾਟਕ' ਉਸ ਦਾ ਆਪਣਾ ਹੈ।

ਸੋ ਇਹ 'ਤੂਹੀ-ਤੂਹੀ' ਦੀ ਧੁਨੀ ਭਾਰਤੀ ਅਧਿਆਤਮਕਤਾ ਦੇ ਰਹੱਸਾਂ ਦੀ ਧੁਨੀ ਹੈ, ਉਸ ਦਾ ਪ੍ਰਗਟਾ ਹੈ ਤੇ ਇਸ ਪ੍ਰਗਟਾ ਵਿਚ ਸਾਰੇ ਵਿਤਕਰੇ, ਦ੍ਵੈਸ਼, ਸਾੜੇ ਹਸਦਾਂ, ਕੀਨੇ, ਬੁਗਜ਼ ਉੱਡ-ਪੁਡ ਰਹੇ ਹਨ। ਇਸ ਧੁਨੀ ਵਿਚ ਨਾ ਮਜ਼੍ਹਬਾਂ ਦਾ ਵਿਤਕਰਾ ਹੈ, ਨਾ ਨਸਲਾਂ ਦਾ, ਨਾ ਰੰਗਾਂ ਦਾ, ਨਾ ਜ਼ਾਤਾਂ ਦਾ, ਨਾ ਪਾਪਾਂ ਦਾ,ਨਾ ਪੁੰਨਾਂ ਦਾ, ਨਾ ਅਮੀਰ ਦਾ, ਨਾ ਗਰੀਬ ਦਾ, ਨਾ ਦੇਸ਼ ਦਾ, ਨਾ ਬਿਦੇਸ਼ਾਂ ਦਾ, ਨਾ ਬੋਲੀਆਂ ਦਾ, ਨਾ ਸਭਿਆਚਾਰਾਂ ਦਾ। ਇਹ ਸਭ ਕੁਝ ਹਰ ਰੂਪ ਵਿਚ 'ਤੂਹੀ-ਤੂਹੀ' ਹੈ—ਸਾਰੀ ਮਨੁੱਖਤਾ ਇਕ ਹੈ, ਸਾਰੇ ਧਰਮ ਇਕ ਹਨ, ਸਾਰੀ ਪੂਜਾ ਇਕ ਹੈ, ਸਾਰੇ ਸਭਿਆਚਾਰ ਇਕ ਹਨ, ਸਾਰੇ ਗ੍ਰੰਥ ਇਕ ਹਨ, ਸਾਰੇ ਪੰਥ ਇਕ ਹਨ।

'ਤੂਹੀ-ਤੂਹੀ' ਦਾ ਅਲਾਪ ਦੇਣ ਵਾਲੇ ਨੇ ਇਹ ਏਕਤਾ ਮੰਨ ਕੇ ਦੱਸੀ ਹੈ ਤੇ ਉਸ ਦਾ ਕਿਰਦਾਰ ਸਦਾ ਲਈ ਸਾਰੀ ਮਾਨਵਤਾ ਨੂੰ ਵੰਗਾਰ ਹੈ। ਉਸ ਨੇ ਮੰਨ ਕੇ ਦੱਸੀ ਹੈ, ਉਸ ਦੇ ਪੂਰਵਜਾਂ ਨੇ ਮੰਨ ਕੇ ਦੱਸੀ ਹੈ, ਉਸ ਦੇ ਖਾਲਸੇ ਨੇ ਮੰਨ ਕੇ ਦੱਸੀ ਹੈ। 'ਤੂਹੀ-ਤੂਹੀ' ੧ੴ ਦੀ ਧੁਨੀ ਹੈ, ਏਕੰਕਾਰ ਦਾ ਅਲਾਪ ਹੈ। ਗੁਰੂ ਨਾਨਕ ਨੇ 'ਤੇਰਾ-ਤੇਰਾ' ਤੋਂ ਹੀ ਸ਼ੁਰੂ ਕੀਤਾ ਸੀ, ਉਸ ਨੇ 'ਏਕ ਤੁਹੀ–ਏਕ ਤੁਹੀ' ਨੂੰ ਅਲਾਪਿਆ ਸੀ। ਉਸ 'ਏਕ ਤੁਹੀ–ਏਕ ਤੁਹੀ' ਦੀ ਧੁਨੀ ਦੋ ਸੌ ਸਾਲ ਗੂੰਜਦੀ ਰਹੀ ਤੇ ਉਸ ਧੁਨੀ ਨੂੰ ਦੋ ਸੌ ਸਾਲ ਮਗਰੋਂ ਗੁਰੂ ਗੋਬਿੰਦ ਸਿੰਘ ਜੀ ਨੇ ਅਕਾਲ ਉਸਤਤ ਕਰਦਿਆਂ ਅਲਾਪਿਆ। ਬਾਬੇ ਨਾਨਕ ਦੀ ਧੁਨੀ ਇਹ ਸੀ :

ਨ ਦੇਵ ਦਾਨਵਾ ਨਰਾ ॥ ਨ ਸਿਧ ਸਾਧਿਕਾ ਧਰਾ ॥
ਅਸਤਿ ਏਕ ਦਿਗਰਿ ਕੁਈ ॥ ਏਕ ਤੁਈ ਏਕ ਤੁਈ ॥ ੨ ॥
ਨ ਦਾਦੇ ਦਿਹੰਦ ਆਦਮੀ ॥ ਨ ਸਪਤ ਜੇਰ ਜਿਮੀ ॥
ਅਸਤਿ ਏਕ ਦਿਗਰਿ ਕੁਈ ॥ ਏਕ ਤੁਈ ਏਕ ਤੁਈ ॥ (ਵਾਰ ਮਾਝ ਪੰਨਾ ੧੪੪)

ਸਭ ਰੂਪਾਂ ਵਿਚ ਪਰਮਾਤਮਾ ਦਾ ਹੀ ਜ਼ਹੂਰ ਹੈ— ਇਹ 'ਤੂਹੀ ਤੂਹੀ' ਦੀ ਧੁਨੀ ਹੈ।

(ੳ) ਇਸ ਧੁਨੀ ਨੂੰ ਮੰਨਦਿਆਂ ਹੀ, ਗੁਰੂ ਗੋਬਿੰਦ ਸਿੰਘ ਜੀ ਨੇ ਮੰਨ ਕੇ ਦੱਸਿਆ ਕਿ 'ਬਿਸਰਿ ਗਈ ਸਭ ਤਾਤਿ ਪਰਾਈ ॥ .....ਨਾ ਕੋ ਬੈਰੀ ਨਹੀਂ ਬਿਗਾਨਾ, ਸਗਲ ਸੰਗਿ ਹਮ ਕਉ ਬਨਿ ਆਈ' ਤੇ ਉਨ੍ਹਾਂ ਨੇ ਭਾਈ ਘਨੱਈਆ ਜੀ ਨੂੰ ਇਸ ਕਾਰਨ ਛਾਤੀ ਨਾਲ ਲਾਇਆ ਕਿ ਉਹ ਦੋਸਤ-ਦੁਸ਼ਮਣ ਦਾ ਵਿਤਕਰਾ ਨਾ ਕਰਦੇ ਹੋਏ, ਸਾਰਿਆਂ ਨੂੰ ਪਾਣੀ ਪਿਲਾਉਂਦੇ ਹਨ। ਗੁਰੂ ਗੋਬਿੰਦ ਸਿੰਘ ਜੀ ਦੀ ਸੈਨਾ ਦਾ ਮੁਗਲ-ਸ਼ਤਰੂ ਨਾਲ ਯੁੱਧ ਹੋ ਰਿਹਾ ਸੀ ਅਤੇ ਭਾਈ ਘਨੱਈਆ ਜੀ ਜਲ ਪਿਲਾਉਣ ਦੀ ਸੇਵਾ ਕਰ ਰਹੇ ਸਨ। ਉਹ ਆਪਣੇ ਸਿਪਾਹੀਆਂ ਨੂੰ ਤੇ ਪਾਣੀ ਪਿਲਾਉਂਦੇ ਹੀ ਸਨ, ਪਰ ਉਹ ਸ਼ਤਰੂ ਪਾਸੇ ਦੇ ਸਿਪਾਹੀਆਂ ਤੇ ਘਾਇਲਾਂ ਨੂੰ ਵੀ ਪਾਣੀ ਪਿਲਾਈ ਜਾਂਦੇ ਸਨ। ਗੁਰੂ ਜੀ ਪਾਸ ਉਨ੍ਹਾਂ ਦੀ ਸ਼ਿਕਾਇਤ ਹੋਈ। ਗੁਰੂ ਜੀ ਨੇ ਕਾਰਨ ਪੁੱਛਿਆ ਤਾਂ ਭਾਈ ਸਾਹਿਬ ਕਹਿਣ ਲੱਗੇ, ਮੈਨੂੰ ਤੇ ਹਰ ਪਾਸੇ ਤੁਹਾਡਾ ਜਾਂ ਪ੍ਰਮਾਤਮਾ ਦਾ ਰੂਪ ਹੀ ਦਿਸਦਾ ਹੈ। ਗੁਰੂ ਜੀ ਨੇ ਨਾਲ ਮਰ੍ਹਮ ਦਿਤੀ ਤੇ ਕਿਹਾ ਕਿ ਸਭ ਨੂੰ, ਆਪਣੇ ਤੇ ਸ਼ਤਰੂ ਸਿਪਾਹੀਆਂ ਨੂੰ ਮਰ੍ਹਮ ਵੀ ਲਾਈ ਚਲੋ। ਇਹ 'ਤੂਹੀ-ਤੂਹੀ' 'ਏਕ ਤੁਹੀ, ਇਕ ਤੁਹੀ' ਦੀ ਪਹਿਚਾਣ ਹੈ। ਤੇ ਉਥੋਂ ਹੀ ਸਿੱਖਾਂ ਦੇ ਸੇਵਾ-ਪੰਥੀ ਮਿਸਲ ਚੱਲੀ ਜੋ ਹੁਣ ਤੀਕ ਰੈਡ-ਕਰਾਸ ਦੇ ਆਦਰਸ਼ਾਂ ਤੇ ਚੱਲ ਰਹੀ ਹੈ। ਰੈਡ-ਕਰਾਸ ਦੀ ਸੰਸਥਾ ਬਹੁਤ ਮਗਰੋਂ ਵਜੂਦ ਵਿਚ ਆਈ।

(ਅ) ਗੁਰੂ ਗੋਬਿੰਦ ਸਿੰਘ ਜੀ ਨੇ ਸੰਸਾਰ ਵਿਚ ਇਕ ਮਹਾਨ ਮਿਸਾਲ ਕਾਇਮ ਕੀਤੀ ਹੈ। ਕਿਸੇ ਅਗਿਆਨਤਾ ਵਿਚ ਹਿੰਦੂਆਂ ਨਾਲ ਬੜਾ ਧੱਕਾ ਹੋਣ ਲੱਗਾ। ਉਨ੍ਹਾਂ ਨੂੰ ਜ਼ਬਰੀ ਮੁਸਲਮਾਨ ਬਣਾਇਆ ਜਾਣ ਲੱਗਾ। ਹਿੰਦੂਆਂ ਦੇ ਜੰਞੂ ਉਤਾਰੇ ਜਾਣ ਲਗੇ; ਬੋਦੀਆਂ ਕੱਟੀਆਂ ਜਾਣ ਲੱਗੀਆਂ; ਟਿੱਕੇ ਭ੍ਰਸ਼ਟ ਕੀਤੇ ਜਾਣ ਲਗੇ। ਹਿੰਦੂ ਦੁਖੀ ਹੋਏ ਤੇ ਕਸ਼ਮੀਰੀ ਬ੍ਰਾਹਮਣ ਗੁਰੂ ਤੇਗ ਬਹਾਦਰ ਜੀ ਦਾ ਓਟ-ਆਸਰਾ ਦੇਖ ਕੇ ਉਨ੍ਹਾਂ ਦੀ ਸੇਵਾ ਵਿਚ ਪੁੱਜੇ। ਗੁਰੂ ਤੇਗ ਬਹਾਦਰ ਜੀ ਨੇ ਚਿੰਤਾ ਪ੍ਰਗਟ ਕੀਤੀ। ਉਨ੍ਹਾਂ ਨੇ ਸਾਰੇ ਧਰਮਾਂ ਦੀ ਪਵਿੱਤਰਤਾ ਅਤੇ ਮਹਾਨਤਾ ਨੂੰ ਸਵੀਕਾਰ ਕੀਤਾ ਤੇ ਸਾਰੇ ਧਰਮਾਂ ਦੀ ਸੁਤੰਤਰਤਾ ਨੂੰ ਪਹਿਲ ਦਿਤੀ ਤੇ ਸ਼ਹਾਦਤ ਦੇਣੀ ਪਰਵਾਨ ਕੀਤੀ। ਗੁਰੂ ਗੋਬਿੰਦ ਸਿੰਘ ਜੀ ਨੇ ਧਰਮਾਂ ਦੀ ਬਰਾਬਰੀ ਤੇ ਆਜ਼ਾਦੀ ਦੀ ਖ਼ਾਤਰ ਯਤੀਮ ਹੋਣਾ ਪਰਵਾਨ ਕੀਤਾ ਅਤੇ ਆਪਣੇ ਪਿਤਾ ਜੀ ਨੂੰ ਇਸ ਆਦਰਸ਼ ਲਈ ਕੁਰਬਾਨ ਹੋਣ ਵਿਚ ਸੰਮਤੀ ਪ੍ਰਗਟ ਕੀਤੀ। ਇਹ ਹੈ 'ਤੁਹੀ-ਤੁਹੀ' ਦੀ ਵਿਆਖਿਆ।

(ੲ) ਸਮੁੱਚੀ ਮਨੁੱਖਤਾ ਵਿਚ ਪ੍ਰਮਾਤਮਾ ਨੂੰ ਪਛਾਣਦਿਆਂ ਹੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਚਾਰ ਪੁੱਤਰ ਕੁਰਬਾਨ ਕਰ ਦਿੱਤੇ, ਮਾਤਾ ਜੀ ਨੂੰ ਕੁਰਬਾਨ ਕਰ ਦਿੱਤਾ, ਬੰਸ ਦਾਨ ਕਰ ਦਿੱਤਾ ਤੇ ਆਪਣਾ ਆਪ ਨਿਛਾਵਰ ਕਰ ਦਿੱਤਾ। ਇਹ ਸਭ ਕੁਝ ਇਸ ਲਈ ਕੀਤਾ ਕਿ ਸਾਰੀ ਮਨੁੱਖਤਾ ਵਿਚ 'ਤੁਹੀ-ਤੁਹੀ' 'ਤੁਹੀ-ਤੁਹੀ' ਦਾ ਪ੍ਰਕਾਸ਼ ਸੀ। ਇਹ ਸਭ ਕੁਝ ਮਨੁੱਖਤਾ ਦੀ ਆਜ਼ਾਦੀ, ਸੁਤੰਤਰਤਾ, ਸੁਰਖਸ਼ਤਾ, ਖੁਸ਼ਹਾਲੀ ਲਈ ਕੀਤਾ। ਇਹ ਸਭ ਕੁਝ ਸਮਾਜ, ਧਰਮ, ਸਭਿਅਤਾ, ਸਭਿਆਚਾਰ ਦੀ ਸੁਰਖਸ਼ਤਾ ਲਈ ਕੀਤਾ।

(ਸ) ਗੁਰੂ ਗੋਬਿੰਦ ਸਿੰਘ ਜੀ ਨਾਲ ਮੁਗਲਾਂ ਦੇ ਯੁੱਧ ਹੋ ਰਹੇ ਸਨ। ਸਿੰਘ-ਸਿਪਾਹੀ ਇਕ ਵੈਰੀ ਨਵਾਬ ਦੀ ਲੜਕੀ, ਲੁੱਟ ਦਾ ਮਾਲ ਬਣਾ ਕੇ ਲੈ ਆਏ। ਮਾਮਲਾ ਗੁਰੂ ਜੀ ਦੇ ਪੇਸ਼ ਹੋਇਆ। ਗੁਰੂ ਜੀ ਨੇ ਆਗਿਆ ਕੀਤੀ ਕਿ ਪ੍ਰਸ਼ਾਦਾ ਮਗਰੋਂ ਛਕਣਾ, ਪਹਿਲਾਂ ਉਸ ਬੀਬੀ ਨੂੰ ਉਸ ਦੇ ਮਾਪਿਆਂ ਪਾਸ ਪੁਚਾ ਕੇ ਆਓ। ਗੁਰੂ ਗੋਬਿੰਦ ਸਿੰਘ ਜੀ ਨੇ ਉਸ ਬੀਬੀ ਤੇ ਉਸ ਦੇ ਮਾਤਾ ਪਿਤਾ ਵਿਚ 'ਤੁਹੀ-ਤੁਹੀ' ਨੂੰ ਪਹਿਚਾਨਿਆ। ਬੀਬੀ ਦੇ ਹਉਕੇ ਹਾੜੇ ਪ੍ਰਭੂ ਦੇ ਹੀ ਹੌਕੇ-ਹਾੜੇ ਮੰਨੇ। ਸਦਾ ਲਈ ਗੁਰੂ ਜੀ ਨੇ ਤਾੜਨਾ ਕੀਤੀ ਕਿ ਕਦੇ ਸਿੰਘ-ਸਿਪਾਹੀ ਪਰ-ਨਾਰੀ ਜਾਂ ਤੁਰਕਣੀ 'ਤੇ ਹੱਥ ਨਹੀਂ ਚੁੱਕਣਗੇ, ਉਨ੍ਹਾਂ ਨੂੰ ਮਾਂ-ਭੈਣ ਦਾ ਦਰਜਾ ਦੇਣਗੇ ਅਤੇ ਇਸ ਉਪਦਰਵ ਨੂੰ ਕੁਰਹਿਤ ਕਰਾਰ ਦਿੱਤਾ ਤੇ ਹੁਣ ਤੀਕ ਸਿੰਘਾਂ ਵਿਚ ਇਹ ਕੁਰਹਿਤ ਹੈ। ਇਹੋ 'ਤੁਹੀ-ਤੁਹੀ' ਹੈ ਕਿ ਜੇ ਕੋਈ ਆਪਣੀ ਮਾਂ, ਭੈਣ ਨਾਲ ਜ਼ਿਆਦਤੀ ਬਰਦਾਸ਼ਤ ਨਹੀਂ ਕਰ ਸਕਦਾ, ਤਾਂ ਕਿਸੇ ਦੀ ਮਾਂ, ਭੈਣ ਨਾਲ ਉਹ ਇਹ ਸਲੂਕ ਕਰੇ ਕਿਉਂ ?

(ਹ) ਭਾਈ ਸੁਜਾਨ ਰਾਏ ਦੀ ਤੀਬਰ ਇੱਛਾ ਸੀ ਕਿ ਗੁਰੂ ਗੋਬਿੰਦ ਸਿੰਘ ਉਸ ਦੇ ਗ੍ਰਿਹ ਵਿਖੇ ਦਰਸ਼ਨ ਦੇਣ। ਭਾਈ ਸੁਜਾਨ ਰਾਏ ਰੋਪੜ ਵਿਖੇ ਰਹਿੰਦੇ ਸਨ ਅਤੇ ਗੁਰੂ ਗੋਬਿੰਦ ਸਿੰਘ ਜੀ ਅਨੰਦਪੁਰ ਸਾਹਿਬ ਵਿਖੇ ਰਹਿੰਦੇ ਸਨ। ਵਿੱਥ ਥੋੜ੍ਹੀ ਹੀ ਸੀ ਪਰ ਸੁਜਾਨ ਰਾਏ ਮਰੀਜ਼ਾਂ ਦੀ ਸੇਵਾ ਵਿਚ ਐਸਾ ਜੁੱਟਿਆ ਹੋਇਆ ਸੀ ਕਿ ਉਹ ਅਨੰਦਪੁਰ ਤੀਕ ਵੀ ਨਹੀਂ ਸੀ ਜਾ ਸਕਦਾ। ਗੁਰੂ ਜੀ ਉਸ ਦੀ ਮਾਨਵ ਸੇਵਾ ਨੂੰ ਜਾਣਦੇ ਸਨ। ਸੇਵਾ 'ਤੁਹੀ-ਤੁਹੀ' ਤੇ ਸਿਧਾਂਤ ਅਨੁਸਾਰ ਹੀ ਹੋ ਸਕਦੀ ਹੈ। ਗੁਰੂ ਜੀ ਆਪ ਉਸ ਦੇ ਘਰ ਆਏ। ਉਹ ਗੁਰੂ ਜੀ ਦੇ ਦਰਸ਼ਨ ਦਾ ਅਨੰਦ ਮਾਣ ਹੀ ਰਿਹਾ ਸੀ ਕਿ ਕੋਈ ਮਾਈ ਆ ਗਈ ਜਿਸ ਦਾ ਪੁੱਤਰ ਡਾਢਾ ਬੀਮਾਰ ਸੀ। ਹਕੀਮ ਸੁਜਾਨ ਰਾਏ ਗੁਰੂ ਜੀ ਨੂੰ ਇਕੱਲਿਆਂ ਛੱਡ ਕੇ ਚਲੇ ਗਏ। ਜਦੋਂ ਮੁੜੇ ਤਾਂ ਗੁਰੂ ਜੀ ਨੇ ਛਾਤੀ ਨਾਲ ਲਾਇਆ ਕਿ ਇਹ ਮਾਨਵ-ਸੇਵਾ ਹੀ ਗੁਰੂ-ਸੇਵਾ ਹੈ। 'ਤੁਹੀ-ਤੁਹੀ' ਨੂੰ ਮੰਨਣ ਵਾਲਾ ਹੀ ਇਹ ਕਰ ਸਕਦਾ ਹੈ। ਰੋਗੀ ਜਦੋਂ ਤੜਪ ਰਿਹਾ ਹੁੰਦਾ ਹੈ ਤਾਂ ਉਸ ਸਮੇਂ ਪਰਮਾਤਮਾ ਉਸ ਦੇ ਅੰਦਰ ਹੀ ਹੁੰਦਾ ਹੈ ਪਰ ਇਹ 'ਤੁਹੀ-ਤੁਹੀ' ਦੇ ਅਲਾਪ ਨਾਲ ਹੀ ਪਹਿਚਾਨਿਆ ਜਾ ਸਕਦਾ ਹੈ।

'ਤੁਹੀ-ਤੁਹੀ' ਦਾ ਅਲਾਪ ਬਾਬੇ ਨਾਨਕ ਜੀ ਤੋਂ ਹੀ ਸ਼ੁਰੂ ਹੋਇਆ। 'ਏਕ ਤੁਈ' 'ਏਕ ਤੁਈ' ਦਾ ਅਲਾਪ ਉਨ੍ਹਾਂ ਦਿੱਤਾ ਤੇ ਸਿੱਖ-ਲਹਿਰ ਨੂੰ ਇਸ ਧੁਨੀ ਦੀ ਸੇਧ 'ਤੇ ਤੋਰ ਦਿੱਤਾ। ਸਿੱਖ-ਲਹਿਰ ਗੁਰੂ ਗੋਬਿੰਦ ਸਿੰਘ ਦੇ ਨੇਤ੍ਰਤਵ ਵਿਚ ਆਉਣ ਤੀਕ ਪੂਰੇ ਦੋ ਸੌ ਸਾਲ ਇਸੇ ਧੁਨੀ ਦੀ ਸੇਧ 'ਤੇ ਤੁਰਦੀ ਰਹੀ ਸੀ। ਗੁਰੂ ਗੋਬਿੰਦ ਸਿੰਘ ਜੀ ਨੇ 'ਤੁਹੀ-ਤੁਹੀ' ਦਾ ਅਲਾਪ ਸੁਣਾਇਆ ਤੇ ਅੱਜ ਤੀਕ ਪੰਥ ਉਸੇ ਧੁਨੀ ਦੀ ਸੇਧ 'ਤੇ ਤੁਰੀ ਜਾ ਰਿਹਾ ਹੈ।

(੧) 'ਤੁਹੀ-ਤੁਹੀ' ਦੀ ਧੁਨੀ 'ਤੇ ਤੁਰਨ ਲਈ ਇਹ ਨਾਹਰਾ ਜ਼ਰੂਰੀ ਸੀ ਕਿ 'ਨ ਕੋਈ ਹਿੰਦੂ ਹੈ ਨਾ ਮੁਸਲਮਾਨ' ਹੈ— ਇਹ ਨਾਹਰਾ ਗੁਰੂ ਨਾਨਕ ਦੇਵ ਜੀ ਨੇ ਲਗਾਇਆ ਤੇ ਇਸ ਦਾ ਇਕ ਭਾਵ ਇਹ ਸੀ ਕਿ ਮਨੁੱਖਤਾ ਅਣਵੰਡੀ ਹੈ, ਮਨੁੱਖਤਾ ਇਕ ਹੈ, ਮਨੁੱਖ ਮਨੁੱਖ ਹੈ, ਉਹ ਧਰਮਾਂ, ਕਰਮਾਂ, ਜਾਤਾਂ-ਪਾਤਾਂ, ਰਸਮਾਂ-ਰੀਤਾਂ, ਸਭਿਅਤਾ-ਸਭਿਆਚਾਰਾਂ, ਰੰਗਾਂ-ਰੂਪਾਂ, ਦੇਸਾਂ-ਬਦੇਸ਼ਾਂ ਕਰਕੇ ਵੰਡਿਆ ਨਹੀਂ ਜਾ ਸਕਦਾ।

(੨) ਗੁਰੂ ਨਾਨਕ ਸਾਹਿਬ ਹਿੰਦੂ ਤੀਰਥਾਂ 'ਤੇ ਗਏ, ਇਸਲਾਮੀ ਮੁਕਾਮਾਂ 'ਤੇ ਗਏ, ਯੋਗੀ ਅਸਥਾਨਾਂ 'ਤੇ ਗਏ, ਬੋਧੀ ਧਾਮਾਂ 'ਤੇ ਗਏ— ਉਹ ਤੇ 'ਏਕ ਤੁਹੀ' 'ਏਕ ਤੁਹੀ' ਦੀ ਧੁਨੀ ਦੀ ਸੇਧ 'ਤੇ ਤੁਰੀ ਗਏ ਸਾਰੀ

ਮਨੁੱਖਤਾ ਨੂੰ ਮਿਲਣ ਲਈ। ਉਨ੍ਹਾਂ ਲਈ ਵੰਡੀਆਂ ਤੇ ਵਖੇਵੇਂ ਕਿਥੇ ਸਨ ?

(੩) ਨਾਨਕ-ਗੋਬਿੰਦ ਸਿੰਘ ਲਹਿਰ ਨੇ ਸੰਗਤ ਬਣਾਈ, ਉਸ ਵਿਚ ਕੋਈ ਕਿਸੇ ਭਾਵ-ਰੂਪ ਦਾ ਵਿਤਕਰਾ ਨਾ ਰੱਖਿਆ; ਪੰਗਤ ਬਣਾਈ ਉਸ ਵਿਚ ਕਿਸੇ ਭਾਵ ਰੂਪ ਦਾ ਵਿਤਕਰਾ ਨਾ ਰਹਿਣ ਦਿੱਤਾ। ਪੰਗਤ ਉਹ ਹੁੰਦੀ ਹੈ, ਜਿਥੇ ਇਕੱਠੇ ਇਕੋ ਕਤਾਰ ਵਿਚ ਬੈਠ ਕੇ ਲੰਗਰ ਛਕਿਆ ਜਾਂਦਾ ਹੈ। ਸੰਗਤ ਪੰਗਤ ਵਿਚ ਵਿਤਕਰਾ ਰਹਿਤ ਕੋਈ 'ਤੁਹੀ-ਤੁਹੀ' ਤੇ 'ਏਕ-ਤੁਹੀ' ਦੀ ਧੁਨੀ 'ਤੇ ਮਿਰਗ ਵਾਂਗ ਹੋਇਆ ਆਸ਼ਕ ਹੀ ਹੋ ਸਕਦਾ ਹੈ।

(੪) ਨਾਨਕ-ਗੋਬਿੰਦ ਸਿੰਘ ਲਹਿਰ ਨੇ ਆਪਣੇ ਮੰਦਰਾਂ ਦੇ ਚਾਰ ਦਰਵਾਜ਼ੇ ਖੁਲ੍ਹੇ ਰੱਖੇ ਤਾਂ ਕਿ ਚਵਾਂ ਦਿਸ਼ਾਂ ਤੋਂ ਸਭ ਵਰਣਾਂ ਦੇ ਲੋਕ ਆ ਸਕਣ। ਆਪਣੇ ਪਰਮੁੱਖ ਧਰਮ ਅਸਥਾਨ ਦੀ ਨੀਂਹ ਸਾਈਂ ਮੀਆਂ ਮੀਰ ਤੋਂ ਰਖਵਾਈ! ਆਪਣੇ ਇਸ਼ਟ ਗੁਰੂ ਗ੍ਰੰਥ ਸਾਹਿਬ ਵਿਚ ਹਿੰਦੂਆਂ ਮੁਸਲਮਾਨਾਂ, ਉਚਾਂ-ਨੀਚਾਂ, ਪੰਜਾਬੀਆਂ-ਗੈਰ ਪੰਜਾਬੀਆਂ, ਪੂਰਬਵਰਤੀਆਂ ਤੇ ਸਮਕਾਲੀਆਂ, ਕ੍ਰਿਸ਼ਨ ਪੂਜਕਾਂ ਤੇ ਬੀਠਲ ਪੂਜਕਾਂ–ਸਭ ਦੀ ਉਹ ਬਾਣੀ ਅੰਕਤ ਕਰ ਦਿੱਤੀ ਜੋ ਉਨ੍ਹਾਂ ਨੇ ਉਦੋਂ ਉਚਾਰੀ ਜਦੋਂ ਉਨ੍ਹਾਂ ਨੂੰ 'ਏਕ ਤੁਹੀ' ਤੇ 'ਤੁਹੀ-ਤੁਹੀ' ਦੀ ਖਬਰ ਲੱਗ ਗਈ। ਗੁਰੂ ਗ੍ਰੰਥ ਸਾਹਿਬ ਵਿਚ ਛੱਤੀ ਮਹਾਂ-ਪੁਰਸ਼ਾਂ ਦੀ ਬਾਣੀ ਹੈ। ਛੱਤੀ ਮਹਾਂ-ਪੁਰਸ਼ਾਂ ਵਿਚ ਛੇ ਸਿੱਖ ਗੁਰੂ ਸਾਹਿਬਾਨ ਹਨ, ਬਾਕੀ ਤੀਹ ਮਹਾਂਪੁਰਸ਼ ਉਹ ਹਨ ਜੋ ਸੰਨ ੧੧੭੦ ਤੋਂ ੧੬੭੫ ਤੀਕ ਭਾਰਤ ਦੇ ਭਿੰਨ-ਭਿੰਨ ਪ੍ਰਦੇਸ਼ਾਂ ਵਿਚ ਹੋਏ ਤੇ ਜੋ ਰਸਮੀ ਰੂਪ ਵਿਚ ਗੈਰ-ਸਿੱਖ ਸਨ ਪਰ 'ਤੁਹੀ-ਤੁਹੀ' ਦੀ ਸੂਝ ਵਾਲੇ ਸਨ। 'ਤੁਹੀ-ਤੁਹੀ' ਦੀ ਸੂਝ ਵਾਲੇ ਸਾਰੇ ਸਿੱਖ ਬਿਨਾਂ ਕਿਸੇ ਉਲੰਘਣਾ ਦੇ ਉਸ ਗੁਰੂ ਗ੍ਰੰਥ ਸਾਹਿਬ ਨੂੰ ਸਦੀਆਂ ਤੋਂ ਸੀਸ ਨਿਵਾਈ ਜਾ ਰਹੇ ਸਨ ਤੇ ਬਿਨਾਂ ਕਿਸੇ ਵਿਤਕਰੇ ਦੇ ਸਦੀਆਂ ਤੋਂ ਰੋਜ਼, ਦੋਵੇਂ ਵੇਲੇ; ਅਰਦਾਸ ਕਰੀ ਜਾ ਰਹੇ ਸਨ :

ਨਾਨਕ ਨਾਮ ਚੜ੍ਹਦੀ ਕਲਾ, ਤੇਰੇ ਭਾਣੇ ਸਰਬਤ ਦਾ ਭਲਾ ॥
ਨਾਨਕ ਨਾਮ ਚੜ੍ਹਦੀ ਕਲਾ, ਤੇਰੇ ਭਾਣੇ ਸਰਬਤ ਦਾ ਭਲਾ ॥

ਇਹ ਹੈ 'ਤੁਹੀ-ਤੁਹੀ' ਦੀ ਭਾਵਨਾ, ਇਹ ਹੈ 'ਏਕ ਤੁਈ-ਏਕ ਤੁਈ' ਦਾ ਆਦਰਸ਼।

ਇਹ 'ਤੁਹੀ-ਤੁਹੀ' ਦਾ ਅਲਾਪ ਭਾਰਤ ਦੀ ਅਸਲ ਆਤਮਾ ਦਾ ਅਲਾਪ ਹੈ। ਉਪਨਿਸ਼ਦ ਜਦੋਂ ਮੁੜ-ਮੁੜ ਕੇ ਪੁੱਛਦੇ ਹਨ ਕਿ ਪ੍ਰਾਣ ਦਾ ਪ੍ਰਾਣ ਕੀ ਹੈ, ਜਾਨ ਦੀ ਜਾਨ ਕੀ ਹੈ, ਆਦਿ ਪੂਰਨ, ਮਧ ਪੂਰਨ, ਅੰਤ ਪੂਰਨ ਕੀ ਹੈ— ਤਾਂ ਉਹ ਇਸੇ ਸਚਾਈ ਵੱਲ ਸੰਕੇਤ ਕਰ ਰਹੇ ਹੁੰਦੇ ਹਨ ਕਿ 'ਏਕ ਤੁਈ, ਏਕ ਤੁਈ' ਹੀ ਸਾਰੀ ਜਾਨ ਦੀ ਜਾਨ ਹੈ, ਸਾਰੇ ਪ੍ਰਾਣ ਦਾ ਪ੍ਰਾਣ ਹੈ ਅਤੇ ਕੇਵਲ 'ਤੁਹੀ-ਤੁਹੀ' 'ਤੁਹੀ-ਤੁਹੀ' ਹੀ ਆਦਿ, ਮਧ, ਅੰਤ ਪਰੀਪੂਰਨ ਹੈ। ਵੇਦਾਂਤ ਨੇ ਕੇਵਲ 'ਤੁਹੀ-ਤੁਹੀ' ਦੀ ਹਸਤੀ ਦ੍ਰਿੜ੍ਹਾਈ ਹੈ, ਹੋਰ ਕੁਝ ਹੈ ਹੀ ਨਹੀਂ। ਏਕ ਬ੍ਰਹਮ, ਦੁਤੀਆ ਨਾਸਤੀ—ਤਾਂ ਫਿਰ ਗੈਰ ਕੌਣ ਹੈ ? ਭਿੰਨੜਾ ਕਿਥੇ ਹੈ, ਦੂਜਾ ਕੌਣ ਹੈ, ਦੁਸ਼ਮਨ ਕਿਥੇ ਹੈ। ਇਕੋ ਇਕ ਹੀ ਤੇ ਹੈ। ਜਦੋਂ ਵੀ ਕੋਈ ਆਤਮਾ 'ਸਚਦਾਨੰਦ' ਸਰੂਪ ਹੋਈ ਹੈ, ਉਸ ਨੇ 'ਤੁਹੀ-ਤੁਹੀ', 'ਏਕ ਤੁਈ' ਨੂੰ ਹੀ ਪੂਜਿਆ ਹੈ—ਨਾਮਦੇਵ ਕਹਿੰਦਾ ਹੈ ਕਿ ਮੈਂ ਤੇ ਉਸ ਦਰ ਦਾ ਪੁਜਾਰੀ ਹਾਂ ਜਿਥੇ ਦੇਹੁਰੇ ਤੇ ਮਸੀਤ ਦਾ ਕੋਈ ਵਿਤਕਰਾ ਨਹੀਂ, ਜਿਥੇ ਪੁਰਾਨ ਤੇ ਕੁਰਾਨ ਬਰਾਬਰ ਹਨ, ਜਿਥੇ ਨਿਮਾਜ਼ ਤੇ ਪੂਜਾ ਦਾ ਇਕੋ ਦਰਜਾ ਹੈ :

"ਨਾਮੇ ਸੋਈ ਸੇਵਿਆ ਜਹ ਦੇਹੁਰਾ ਨ ਸਮੀਤਿ" (ਗੋਂਡ ਨਾਮਦੇਉ ਜੀ, ਪੰਨਾ ੮੭੫)

ਜਿਸ ਕਿਸੇ ਨੇ ਹਸਤੀ ਨੂੰ ਦੇਖਿਆ, ਉਸ ਨੇ ਇਉਂ ਹੀ ਪੁਕਾਰਿਆ ਹੈ। ਇਹ ਕਬੀਰ ਜੀ ਦੇ ਬਚਨ ਹਨ :

ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ ॥
ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ ॥ ੧ ॥
ਲੋਗਾ ਭਰਮਿ ਨ ਭੂਲਹੁ ਭਾਈ ॥
ਖਾਲਿਕੁ ਖਲਕ ਖਲਕ ਮਹਿ ਖਾਲਿਕੁ ਪੂਰਿ ਰਹਿਓ ਸ੍ਰਬ ਠਾਂਈ ॥ (ਪੰਨਾ ੧੩੪੯)

ਨੂਰ ਇਕ ਹੈ, ਉਸ ਨੂਰ ਵਿੱਚੋਂ ਸਾਰੇ ਜੀਵ, ਧਰਮ, ਸਭਿਆਚਾਰ, ਪੂਜਾ-ਪਾਠ, ਵਰਤ-ਨੇਮ ਪੈਦਾ ਹੋਏ ਹਨ, ਭਲੇ ਹਨ, ਮੰਦਾ ਕੋਈ ਨਹੀਂ ਹੈ। ਜਦੋਂ ਭਰਮ ਨਾਸ਼ ਹੁੰਦਾ ਹੈ—ਨੂਰ ਹੀ ਨੂਰ ਦਿੱਸਦਾ ਹੈ, 'ਤੁਹੀ-ਤੁਹੀ' ਹੀ ਪ੍ਰਗਟ ਹੁੰਦਾ ਹੈ, 'ਏਕ ਤੁਹੀ– ਏਕ ਤੁਹੀ' ਦਾ ਅਲਾਪ ਆਪ-ਮੁਹਾਰਾ ਨਿਕਲਦਾ ਹੈ।

'ਆਦਿ ਸ਼ਬਦਾਂ ਦਾ ਵਜੂਦ ਸੀ, ਸ਼ਬਦ ਬ੍ਰਹਮ ਵਿਚ ਸੀ, ਸ਼ਬਦ ਬ੍ਰਹਮ ਸੀ— ਇਹ ਵਾਕ ਬਾਈਬਲ ਦਾ ਅਰੰਭਕ ਵਾਕ ਹੈ ਤੇ ਇਹ 'ਤੁਹੀ-ਤੁਹੀ' ਦੀ ਹਸਤੀ ਦਾ ਹੀ ਸਮਰਥਕ ਹੈ। 'ਏਕ ਤੁਈ—ਏਕ ਤੁਈ' ਹੀ ਹੈ ਤੇ ਇਸੇ ਸਿਧਾਂਤ ਦੀ ਪੂਰਤੀ 'ਮੈਂ ਤੇ ਮੇਰਾ ਪਿਤਾ ਪ੍ਰਭੂ ਇਕ ਹਾਂ' ਵਿਚ ਹੁੰਦੀ ਹੈ, ਤੇ ਇਸ 'ਤੁਹੀ-ਤੁਹੀ' ਦੀ ਅਲਾਪ ਵਿੱਚੋਂ 'ਪਹਾੜੀ ਦੇ ਉਪਦੇਸ਼' ਦਾ ਨਗ਼ਮਾ ਨਿਕਲਿਆ, ਜਿਸ ਨੇ ਮਨੁੱਖ ਨੂੰ ਰੱਬ ਸਮਝ ਕੇ ਉਸ ਨੂੰ ਪਿਆਰਨ ਦਾ ਧਰਮ ਸਿਖਾਇਆ ਅਤੇ ਦਇਆ-ਸੇਵਾ ਦੇ ਸਿਧਾਂਤ ਦੱਸੇ। 'ਤੁਹੀ-ਤੁਹੀ' ਹੀ ਪ੍ਰੇਮ ਹੈ ਅਤੇ ਬਾਈਬਲ ਦਾ ਵਾਕ ਹੈ—'ਪ੍ਰਭੂ ਪ੍ਰੇਮ ਹੈ ਅਤੇ ਜੋ ਪ੍ਰੇਮ ਵਿਚ ਜੀਉਂਦਾ ਹੈ, ਉਹ ਪ੍ਰਭੂ ਵਿਚ ਵੱਸਦਾ ਹੈ ਤੇ ਪ੍ਰਭੂ ਉਸ ਵਿੱਚ।'

ਇਸਲਾਮ ਦੇ ਸੂਫ਼ੀਅਤ ਦਾ ਵਾਹਦਤ-ਉਲ-ਵਜੂਦ 'ਤੁਹੀ-ਤੁਹੀ' ਹੀ ਹੈ ਤੇ ਇਸ ਸਿੱਧਾਂਤ ਨੇ 'ਹਰ ਰੰਗੇ ਹਰ ਜਾਈ ਹੂ' ਨੂੰ ਪਹਿਚਾਨਿਆ, 'ਏਕ-ਤੁਈ—ਏਕ ਤੁਈ' ਨੂੰ ਸਮਝਿਆ। ਇਹੋ 'ਲਾ ਇਲਾ ਇਲ ਲਿਲਾ' ਹੈ ਇਕ ਉਹ ਹੈ, ਹੋਰ ਕੋਈ ਨਹੀਂ ਹੈ। 'ਤੁਹੀ-ਤੁਹੀ' ਦੀ ਹੀ ਹਸਤੀ ਹੈ।

ਰਿਸ਼ੀ ਅਰਬਿੰਦੋ, ਮਹਾਤਮਾ ਗਾਂਧੀ ਤੇ ਸਰ ਰਾਧਾ ਕ੍ਰਿਸ਼ਨਨ ਦੇ ਸੁਪਰ-ਕਾਨਸ਼ਨੈਸ਼, ਧਰਮ ਸਮਨਵੈ ਤੇ ਵਿਸ਼ਵ-ਸਰਕਾਰ ਦੇ ਸਿਧਾਂਤ 'ਤੁਹੀ-ਤੁਹੀ' ਦੇ ਹੀ ਰੂਪ ਹਨ। ਬੀਜ ਹਰ ਸਿਧਾਂਤ ਇਹੋ ਹੈ ਕਿ ਸਾਰੇ ਮਨੁੱਖ ਤੇ ਜੀਵ 'ਤੁਹੀ-ਤੁਹੀ' ਦੀ ਇਕੋ ਜੋਤਿ ਦਾ ਪ੍ਰਕਾਸ਼ ਹਨ, ਇਸ ਲਈ ਸਮਾਨ ਹਨ। ਹੈ ਹੀ ਇਕੋ, ਹੋਰ ਕੋਈ ਹੈ ਹੀ ਨਹੀਂ।

ਅਸਤਿ ਏਕ ਦਿਗਰਿ ਕੁਈ ॥
ਏਕ ਤੁਈ, ਏਕ ਤੁਈ ॥ (ਵਾਰ ਮਾਝ ਪੰਨਾ ੧੪੪)



# ਦਸਮੇਸ਼ ਚਰਨਾਂ ਦੇ ਭੌਰੇ

ਨੂਰ ਜਾਂ ਗਿਆਨ ਸਦਾ ਹੀ ਸਿੱਖਾਂ ਨੂੰ ਜਜ਼ਬਾਤੀ ਸਭਿਆਚਾਰਕ ਤੇ ਧਾਰਮਿਕ ਤੌਰ 'ਤੇ ਜੋੜਦਾ ਹੈ ਤੇ ਅਗਿਆਨਤਾ ਮਹਾਲਤ ਨਿਖੇੜਦੇ ਹਨ। ਗੁਰੂ ਨਾਨਕ ਦੀ ਤਾਰੀਫ਼ ਹੀ ਇਹ ਕੀਤੀ ਹੈ :

"ਨਾਨਕ ਸਤਿਗੁਰੁ ਐਸਾ ਜਾਣੀਐ ਜੋ ਸਭਸੈ ਲਏ ਮਿਲਾਇ ਜੀਉ ॥" (ਪੰਨਾ ੭੨)

ਨਬੀ ਖਾਂ ਤੇ ਗਨੀ ਖਾਂ ਵੀ ਐਸੇ ਹੀ ਨੂਰ ਹੋਏ ਹਨ। ਉਹ ਮਾਛੀਵਾੜਾ, ਜ਼ਿਲ੍ਹਾ ਲੁਧਿਆਣਾ ਦੇ ਰਹਿਣ ਵਾਲੇ ਦੋ ਪਠਾਣ ਭਰਾ ਸਨ। ਗਨੀ ਖਾਂ ਵੱਡਾ ਸੀ। ਕਿਸੇ ਸਮੇਂ ਇਹ ਦੋਵੇਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪਾਸ ਮੁਲਾਜ਼ਮ ਰਹਿ ਚੁੱਕੇ ਸਨ। ਇਹ ਘੋੜਿਆਂ ਦੇ ਵਪਾਰੀ ਸਨ ਤੇ ਚੰਗੇ ਚੰਗੇ ਘੋੜੇ ਗੁਰੂ ਸਾਹਿਬ ਪਾਸ ਲਿਆ ਕੇ ਵੇਚਦੇ ਸਨ। ਇਹਨਾਂ ਨੇ ਸੰਨ ੧੭੦੪ ਈ. ਵਿਚ ਇਕ ਐਸਾ ਕਰਤੱਵ ਕੀਤਾ ਜਿਸ ਨਾਲ ਪਠਾਣ ਤੇ ਸਿੱਖ-ਹਿੰਦੂ ਸਦਾ ਲਈ ਇਕ ਦੂਜੇ ਦੇ ਨੇੜੇ ਹੋ ਗਏ।

ਨਬੀ ਖਾਂ ਗਨੀ ਖਾਂ ਦਾ ਐਸਾ ਕਰਤੱਵ ਕੀ ਸੀ ? ਇਸ ਦਾ ਉੱਤਰ ਅਸੀਂ ਮਹਾਂ ਕਵੀ ਸੰਤੋਖ ਸਿੰਘ ਜੀ ਦੇ ਗੁਰ ਪ੍ਰਤਾਪ ਸੂਰਜ ਗ੍ਰੰਥ ਦੀ ਰੁਤ ੬, ਅੰਸੂ ੪੬ ਵਿਚੋਂ ਲੱਭਦੇ ਹਾਂ। ਘਟਨਾ ਦਾ ਪਿਛੋਕੜ ਇਹ ਹੈ ਕਿ ੧੭੦੪ ਈਸਵੀ ਵਿਚ ਗੁਰੂ ਗੋਬਿੰਦ ਸਿੰਘ ਜੀ ਨੇ ਔਰੰਗਜ਼ੇਬ ਤੇ ਮੁਗਲ ਸੈਨਾ ਦੀਆਂ ਸੁਗੰਧਾਂ ਅਜ਼ਮਾਣ ਲਈ ਅਨੰਦਪੁਰ ਸਾਹਿਬ ਦਾ ਕਿਲ੍ਹਾ ਛੱਡ ਦਿੱਤਾ। ਮੁਗਲ ਫੌਜਾਂ ਨੇ ਆਪਣੀਆਂ ਸੁਗੰਧਾਂ ਦੇ ਉਲਟ ਗੁਰੂ ਸਾਹਿਬ ਦੀ ਫੌਜ ਦਾ ਪਿੱਛਾ ਕੀਤਾ। ਦਸੰਬਰ ੧੭੦੪ ਵਿਚ ਚਮਕੌਰ ਦੀ ਗੜ੍ਹੀ ਵਿਚ ਥੋੜ੍ਹੇ ਜਿੰਨੇ ਸਿੱਖ ਗੁਰੂ ਸਾਹਿਬ ਸਮੇਤ ਘਿਰ ਗਏ। ਗੁਰੂ ਸਾਹਿਬ ਘੇਰਾ ਘੱਤਣ ਵਾਲੀਆਂ ਫੌਜਾਂ ਨੂੰ ਵੰਗਾਰਦੇ ਗੜ੍ਹੀ ਵਿੱਚੋਂ ਨਿਕਲ ਗਏ। ਆਪ ਰਸਤੇ ਦੀਆਂ ਅਸਹਿ ਕਠਿਨਾਈਆਂ ਸਹਾਰਦੇ ਪਿੰਡ ਮਾਛੀਵਾੜੇ, ਮਸੰਦ ਗੁਲਾਬਾ ਦੇ ਘਰ ਜਾ ਪੁੱਜੇ, ਸ਼ਾਹੀ ਫੌਜਾਂ ਆਪ ਜੀ ਦੀ ਤਲਾਸ਼ ਵਿਚ ਸਨ, ਮਸੰਦ ਗੁਲਾਬਾ ਸ਼ਾਹੀ ਫੌਜਾਂ ਦੇ ਦੰਡ ਤੋਂ ਡਰ ਗਿਆ ਅਤੇ ਉਸ ਦੇ ਗੁਰੂ ਸਾਹਿਬ ਨੂੰ ਆਪਣੇ ਘਰੋਂ ਚਲੇ ਜਾਣ ਲਈ ਬਾਰ-ਬਾਰ ਬੇਨਤੀ ਕੀਤੀ। ਨਬੀ ਖਾਂ ਤੇ ਗਨੀ ਖਾਂ ਨੂੰ ਇਸ ਗੱਲ ਦਾ ਪਤਾ ਲੱਗਾ ਤਾਂ ਉਹਨਾਂ ਚਿਤਵਨਾ ਕੀਤੀ :

ਸਿਮਰਨ ਸਮੈਂ ਕਰਜੋ ਸੋ ਮਨ ਮਹਿੰ ਚਾਹਜੋ ਚਿਤ ਮਹਿੰ ਭਲੋ ਬਿਚਾਰ।
ਹਮ ਤੇ ਸਰੈ ਸੇਵ ਸਤਿਗੁਰ ਕੀ ਯਾਂ ਤੇ ਨੀਕੀ ਅਪਰ ਨ ਕਾਰ।
ਅਤੇ ਉਹ ਆਪ ਜੀ ਪਾਸ ਜਾ ਕੇ ਕਹਿਣ ਲੱਗੇ :
ਹਮ ਰਾਵਰ ਕੇ ਚਾਕਰ ਤਿਮ ਹੀ ਜਿਮ ਆਗੇ ਤੁਮ ਕਰਤੇ ਕਾਰ।
ਅਬਿ ਜੋ ਉਚਿਤ ਹੋਇ ਫੁਰਮਾਵਹੁ ਕਰਹਿੰ ਸੁ ਹਮ ਨਹਿੰ ਕੋ ਤਕਰਾਰ। (੪)

ਉਹਨਾਂ ਦੀ ਗੱਲ ਸੁਣ ਕੇ ਗੁਰੂ ਜੀ ਨੇ ਕਿਹਾ :

ਸੁਨਿ ਗੁਰ ਭਨਜੋਂ ਰਹਹੁ ਢਿਗ ਹਮਰ, ਗਮਨਿਹੰ ਸੰਗ ਚਲਂ ਹਿਤ ਧਾਰਿ।
ਜਬਿ ਹਮ ਖੁਸ਼ੀ ਦੇਹਿੰ, ਤਬਿ ਹਟੀਅਹਿ, ਕਾਰਜ ਇਹੀ ਦਿਵਸ ਦੋ ਚਾਰ ॥ ੪ ॥

ਗੁਰੂ ਜੀ ਦੇ ਨਾਲ ਉਸ ਸਮੇਂ ਤਿੰਨ ਸਿੰਘ ਵੀ ਸਨ– ਭਾਈ ਦਇਆ ਸਿੰਘ, ਧਰਮ ਸਿੰਘ ਤੇ ਮਾਨ ਸਿੰਘ। ਗੁਰੂ ਜੀ ਨੇ ਸ਼ਾਹੀ ਫੌਜ (ਜੋ ਥਾਂ ਥਾਂ ਗੁਰੂ ਜੀ ਦੀ ਤਲਾਸ਼, ਵਿਚ ਸੁੰਘ ਰਹੀ ਸੀ) ਵਿੱਚੋਂ ਨਿਕਲਣ ਦਾ ਭੇਦ ਆਪਣੇ ਸਿੱਖਾਂ ਤੇ ਨਬੀ ਖਾਂ ਗਨੀ ਖਾਂ ਨੂੰ ਦੱਸਿਆ ਤੇ ਉਹਨਾਂ ਨੂੰ ਕਿਹਾ ਕਿ ਤੁਸੀਂ ਨੀਲੇ ਰੰਗ ਦੇ ਕਪੜੇ ਪਾ ਲਓ ਤੇ ਸਾਨੂੰ ਵੀ ਨੀਲੇ ਰੰਗ ਦੇ ਕਪੜੇ ਪਵਾ ਦਿਓ ਤੇ ਸਾਨੂੰ ਪਲੰਘ 'ਤੇ ਬਿਠਾ ਲਓ ਉੱਚ ਦਾ ਪੀਰ ਦੱਸਦੇ ਚੁੱਕ ਕੇ ਲੈ ਚਲੋ। ਇਸੇ ਤਰ੍ਹਾਂ ਹੋਇਆ, ਇਕ ਪਲੰਘ ਤਿਆਰ ਹੋ ਗਿਆ ਤੇ ਗੁਰੂ ਜੀ–

ਚੜਿ ਬੈਠੇ ਗੁਰ ਤਿਸ ਪ੍ਰਯੰਕ ਪਰ ਸਿਰ ਪਰ ਚਾਰਹੁਂ ਲੀਨਿ ਉਠਾਇ।
ਨਬੀ ਗਨੀ ਖਾਂ ਆਗਲ ਪਾਵੈ, ਦੋਨਹੁਂ ਸਿਰ ਧਰਿ ਚਲਿ ਅਗਵਾਇ।
ਧਰਮ ਸਿੰਘ ਅਰੁ ਮਾਨ ਸਿੰਘ ਜੁਗ, ਪਾਛਲ ਪਾਵੇ ਸੀਸ ਧਰਾਇ।
ਦਯਾ ਸਿੰਘ ਮੁੱਠਾ ਕਰ ਧਾਰਜੋ, ਗਨ ਮੋਰਨ ਪਰ, ਬੰਧ ਬਨਾਇ ॥ ੧੯ ॥
ਨਿਕਸੇ ਪ੍ਰਥਮ ਬਜ਼ਾਰ ਪੰਥ ਕੋ, ਸਨੇ ਸਨੇ ਗਮਨੇ, ਇਸ ਭਾਂਤਿ।
ਜੋ ਬੂਝੈ ਇਹ ਕੌਨ ਪ੍ਰਯੰਕ ਪਰ, ਕਿਤ ਤੇ ਆਏ, ਕਿਤ ਕੋ ਜਾਤ ?
ਨਬੀ ਗ਼ਨੀ ਖਾਂ ਉੱਤਰ ਦੇ ਤਿਨ, ਉੱਚ ਨਗਰ ਕੇ ਸੱਯਦ ਜ਼ਾਤ।
ਹਾਜੀ ਅਹੈਂ ਹੱਜ ਕਰਿ ਆਏ, ਮਨ ਕੀ ਮੌਜ ਸਹਤ ਖਿਚਰਾਤਿ।

(ਗੁਰ ਪ੍ਰਤਾਪ ਸੂਰਜ ਰਿਤੁ ੬ **ਅੰਸੂ** ੪੯)

ਇਸ ਤਰ੍ਹਾਂ ਪਠਾਣ ਭਰਾ, ਗੁਰੂ ਗੋਬਿੰਦ ਸਿੰਘ ਜੀ ਨੂੰ 'ਹੇਹਰ' ਤੀਕ ਪੁਚਾ ਆਏ। ਗੁਰੂ ਜੀ ਨੇ ਉਥੋਂ ਇਹਨਾਂ ਦੋਨਾਂ ਨੂੰ ਹੁਕਮਨਾਮਾ ਬਖਸ਼ ਕੇ ਨਾਮ ਦੀ ਦਾਤ ਦੇ ਕੇ ਅਤੇ ਇਹ ਕਹਿ ਕੇ ਕਿ ਨਬੀ ਖਾਂ ਗਨੀ ਖਾਂ ਮੈਨੂੰ ਪੁੱਤਰਾਂ ਤੋਂ ਵੀ ਵਧੀਕ ਪਿਆਰੇ ਹਨ। ਇਹਨਾਂ ਨੂੰ ਵਾਪਸ ਮੋੜ ਦਿੱਤਾ ਤੇ ਆਪ ਘੋੜੇ ਤੇ ਸਵਾਰ ਹੋ ਕੇ ਅੱਗੇ ਤੁਰ ਗਏ।

ਇਹ ਹੈ ਨਬੀ ਤੇ ਗਨੀ ਖਾਂ ਦਾ ਕਰਤੱਵ, ਪਰ ਇਹ ਕਰਤੱਵ ਬੜਾ ਮਹਾਨ ਇਸ ਲਈ ਹੈ ਕਿਉਂਕਿ ਇਹ ਸੰਸਾਰ ਲਈ, ਮਹਾਨ ਲੋੜੀਂਦੇ ਆਚਰਣ ਅਤੇ ਅਤਿ ਲੋੜੀਂਦੇ ਭਾਵਨਾ ਦਾ ਸੰਕੇਤ ਹੈ। ਇਸ ਕਰਤੱਵ ਵਿਚ ਇਹ ਗੱਲਾਂ ਕੰਮ ਕਰਦੀਆਂ ਹਨ (੧) ਮਹਾਨ ਪੁਰਸ਼ ਸਭ ਧਰਮਾਂ ਤੇ ਦੇਸ਼ਾਂ ਦੇ ਸਾਂਝੇ ਹੁੰਦੇ ਹਨ। (੨) ਕਿਸੇ ਕਾਰਜ ਦੀ ਸਚਾਈ ਤੇ ਮਹਾਨਤਾ ਨੂੰ ਦੇਖਣਾ ਚਾਹੀਦਾ ਹੈ ਤੇ ਤੱਅਸਬ ਤੇ ਫਿਰਕੇਦਾਰੀ ਵਿਚ ਕਿਸੇ ਸਚਾਈ ਤੋਂ ਮੁੱਖ ਨਹੀਂ ਮੋੜਨਾ ਚਾਹੀਦਾ ਹੈ। (੩) ਨਿਆਂ ਤੇ ਸਚਾਈ ਲਈ ਆਪਣੀ ਜਾਨ ਤੀਕ ਨੂੰ ਖਤਰੇ ਵਿਚ ਪਾਣ ਤੋਂ ਸੰਕੋਚ ਨਹੀਂ ਕਰਨਾ ਚਾਹੀਦਾ ਤੇ (੪) ਇਕ ਧਰਮ ਦੇ ਲੋਕਾਂ ਨੂੰ ਦੂਜੇ ਧਰਮ ਦੇ ਲੋਕਾਂ ਲਈ ਕੁਰਬਾਨੀ ਕਰਨੀ ਚਾਹੀਦੀ ਹੈ ਜਦੋਂ ਉਹਨਾਂ 'ਤੇ ਧੱਕਾ ਹੋ ਰਿਹਾ ਹੋਵੇ। ਬਸ, ਨਬੀ ਖਾਂ ਤੇ ਗਨੀ ਖਾਂ ਉਸ ਸਮੇ ਦੇ ਤੱਅਸਬ ਦੇ ਹੜ੍ਹ ਵਿਚ ਨਹੀਂ ਰੁੜੇ ਤੇ ਉਹਨਾਂ ਸਚਾਈ ਤੇ ਨਿਆਂ ਦਾ ਆਪਣੀ ਜਾਨ ਖਤਰੇ ਵਿਚ ਪਾ ਕੇ ਸਾਥ ਦਿੱਤਾ। ਇਸ ਦੇ ਉਲਟ ਜੇ ਉਹ ਗੁਰੂ ਸਾਹਿਬ ਨੂੰ ਪਕੜਾ ਦਿੰਦੇ ਦਾ ਮੂੰਹ ਮੰਗਿਆ ਇਨਾਮ ਪਾਉਂਦੇ। ਇਹ ਇਕ ਕਰਤੱਵ ਤੇ ਉਹਨਾਂ ਦੇ ਜੀਵਨ ਨਾਟ ਦਾ ਸਿਖਰ ਹੈ, ਪਰ ਉਹਨਾਂ ਦਾ ਸਾਰਾ ਜੀਵਨ ਹੀ ਕਿਸੇ ਸੱਚ-ਪ੍ਰਸਤੀ ਤੇ ਪਰਉਪਕਾਰੀ ਦੀ ਭਾਵਨਾ ਵਿਚ ਰੰਗਿਆ ਹੋਣਾ ਹੈ। ਨਹੀਂ ਤੇ ਇਹੋ ਜਿਹਾ ਕਰਤੱਵ ਲੋੜ ਸਮੇਂ ਕਿਥੇ ਹੋ ਬਣਦਾ ਹੈ। ਇਸ ਭਾਵਨਾ ਕਰਕੇ ਇਹ ਦੋਵੇਂ ਪਠਾਣ ਏਕਤਾ ਦੇ ਨੂਰ ਹਨ ਤੇ ਰਹਿੰਦੀ ਦੁਨੀਆਂ ਤੀਕ ਮਨੁੱਖਤਾ ਲਈ ਚਾਨਣ ਮੁਨਾਰਾ ਰਹਿਣਗੇ।

ਨਬੀ ਖਾਂ ਗਨੀ ਖਾਂ ਉਸ ਸਮੇਂ ਦੇ ਪੰਜਾਬ ਦੇ ਏਕਤਾ ਦੇ ਨੂਰ ਦੀ ਉਸ ਲੜੀ ਵਿੱਚੋਂ ਸਨ, ਜਿਸ ਦੇ ਹੋਰ ਨੂਰੀ ਮੋਤੀ ਸ਼ੇਖ ਬ੍ਰਹਮ, ਮੀਆਂ ਅੱਲਾ ਯਾਰ, ਵਜ਼ੀਰ ਖਾਂ, ਸਾਈਂ ਮੀਆਂ ਮੀਰ, ਸ਼ਾਹ ਹੁਸੈਨ, ਬੁਲ੍ਹੇ ਸ਼ਾਹ, ਪੀਰ ਬੁਧੂ ਸ਼ਾਹ, ਪੀਰ ਬਾਹਮੀ ਤੇ ਨੂਰ ਪੁਰੀਏ ਸੱਯਦ ਸਨ। ਪੰਜਾਬ ਵਿਚ ਇਨ੍ਹਾਂ ਲੋਕਾਂ ਨੇ ਉਸ ਸਮੇਂ ਬਾਵਜੂਦ ਤੱਸਬੀ ਹਕੂਮਤਾਂ ਦੇ ਏਕਤਾ ਦਾ ਵਾਯੂਮੰਡਲ ਕਾਇਮ ਕੀਤਾ ਹੈ। ਇਸ ਵਾਯੂ ਮੰਡਲ ਲਈ ਲੋੜੀਂਦੀ ਅਗਵਾਈ ਗੁਰੂ ਸਾਹਿਬਾਨ ਕਰ ਰਹੇ ਸਨ, ਜਿਹਨਾਂ ਦੇ ਇਹ ਸਾਰੇ ਪੀਰ ਫਕੀਰ ਨਿਕਟਵਰਤੀ ਸਨ। ਗੁਰੂ ਨਾਨਕ ਸਾਹਿਬ ਹਿੰਦੂ ਮੁਸਲਮਾਨਾਂ ਦੇ ਸਾਂਝੇ ਪੀਰ ਸਨ। ਗੁਰੂ ਅਮਰਦਾਸ ਦਾ ਲੰਗਰ ਬਿਨਾਂ ਕਿਸੇ ਵਿਤਕਰੇ ਦੇ ਹਿੰਦੂ ਮੁਸਲਮਾਨ ਲਈ ਖੁਲ੍ਹਾ ਸੀ। ਗੁਰੂ ਅਰਜਨ ਦੇਵ ਜੀ ਨੇ ਸ੍ਰੀ ਹਰਿਮੰਦਰ ਦੀ ਨੀਂਹ ਮੁਸਲਮਾਨ ਸਾਈਂ ਮੀਆਂ ਮੀਰ ਤੋਂ ਰਖਵਾਈ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਹਿੰਦੂ ਮੁਸਲਮਾਨ ਭਗਤਾਂ ਦੀ ਬਾਣੀ ਇਕੱਠੀ ਕਰ ਦਿੱਤੀ। ਗੁਰੂ ਹਰਿਗੋਬਿੰਦ ਸਾਹਿਬ ਨੇ ਸ੍ਰੀ ਹਰਿਗੋਬਿੰਦਪੁਰ ਵਿਚ ਆਪਣੇ ਖਰਚ ਤੇ ਮੁਸਲਮਾਨਾਂ ਲਈ ਮਸਜਦ ਬਣਾਈ। ਪਠਾਣਾਂ ਨੂੰ ਆਪਣੀ ਫੌਜ ਵਿਚ ਉੱਚੇ ਆਹੁਦੇ ਦਿੱਤੇ। ਗੁਰੂ ਤੇਗ ਬਹਾਦਰ ਜੀ ਨੇ ਹਿੰਦੂ ਧਰਮ ਦੀ ਰੱਖਿਆ ਲਈ ਆਪਣੀ ਜਾਨ ਕੁਰਬਾਨ ਕੀਤੀ। ਨਿਆਂ ਤੇ ਹੱਕ ਦੀ ਲੜਾਈ ਵਿਚ ਕਿੰਨੇ ਹੀ ਮੁਸਲਮਾਨ ਔਰੰਗਜ਼ੇਬ ਵਿਰੁੱਧ ਗੁਰੂ ਗੋਬਿੰਦ ਸਿੰਘ ਜੀ ਨਾਲ ਮਿਲ ਕੇ ਲੜਦੇ ਰਹੇ। ਇਹ ਲੜਾਈ ਮੁਸਲਮਾਨਾਂ ਤੇ ਸਿੱਖਾਂ ਦੇ ਵਿਚ ਨਹੀਂ ਸੀ। ਸਚਾਈ ਤੇ ਕੁਫਰ, ਨਿਆਂ ਤੇ ਅਨਿਆਂ ਅਤੇ ਹੱਕ ਤੇ ਖ਼ੁਦਗਰਜ਼ੀ ਵਿਚਾਲੇ ਸੀ। ਪੰਜਾਬੀ, ਹਿੰਦੂ, ਮੁਸਲਮਾਨ ਤੇ ਸਿੱਖ, ਧਾਰਮਿਕ ਜਜ਼ਬਾਤੀ ਤੇ ਹੋਰ ਤੱਸਅਬਾਂ ਤੋਂ ਉੱਪਰ ਉਠ ਕੇ ਇਹ ਹੱਕ ਦੀ ਲੜਾਈ ੧੪੬੯ ਤੋਂ ੧੭੦੮ ਈ: ਤੀਕ ਲੜਦੇ ਰਹੇ। ਨਾ ਪੰਜਾਬੀ ਹਿੰਦੂ ਮੁਸਲਮਾਨ ਤੇ ਸਿੱਖਾਂ ਵਿਚ ਕਮਾਲ ਏਕਤਾ ਪੈਦਾ ਹੋ ਗਈ। ਨਬੀ ਖਾਂ ਗਨੀ ਖਾਂ ਦਾ ਕਰਤੱਵ ਇਹਨਾਂ ਸਚਾਈ ਪਸੰਦ ਤੇ ਤੱਅਸਬ ਰਹਿਤ ਰੁਚੀਆਂ ਦਾ ਹੀ ਇਕ ਪ੍ਰਮਾਣ ਹੈ।

ਹੁਣ ਵੀ ਦੇਸ਼ ਵਿਚ ਜਜ਼ਬਾਤੀ ਤੇ ਧਾਰਮਿਕ, ਰਾਜਸੀ ਜਾਂ ਸਮਾਜਕ ਏਕਤਾ ਪੈਦਾ ਕਰਨ ਦਾ ਤਰੀਕਾ ਇਹੋ ਹੈ ਕਿ ਇਹਨਾਂ ਏਕਤਾ ਦੇ ਨੂਰਾਂ ਵੱਲ ਵੇਖਿਆ ਜਾਵੇ ਅਤੇ ਧਰਮ, ਦੇਸ਼, ਬੋਲੀ ਦੇ ਤੱਅਸਬ ਵਿਚ ਆ ਕੇ ਸਚਾਈ ਹੱਕ ਤੇ ਨਿਆਂ ਦਾ ਗਲਾ ਨਾ ਘੁਟਿਆ ਜਾਵੇ। ਜਿਥੇ ਜਿਸ ਧਿਰ ਨਾਲ ਧੱਕਾ ਹੋਵੇ, ਉਸ ਧਿਰ ਦਾ ਸਾਥ ਦਿੱਤਾ ਜਾਵੇ, ਜਿਵੇਂ ਗੁਰੂ ਤੇਗ ਬਹਾਦਰ ਜੀ ਨੇ ਮਜ਼ਲੂਮ ਧਿਰ ਦਾ ਸਾਥ ਦਿੱਤਾ। ਸਚਾਈ ਤੇ ਨਿਆਂ ਨੂੰ ਸੁਰੱਖਿਅਤ ਕਰਨ ਲਈ ਨਾ ਕੇਵਲ ਹਰ ਪ੍ਰਕਾਰ ਦੇ ਤੱਅਸਬ ਨੂੰ ਛੱਡਿਆ ਜਾਏ, ਸਗੋਂ ਹਰ ਪ੍ਰਕਾਰ ਦੀ ਜਾਤੀ ਕੁਰਬਾਨੀ ਵੀ ਕੀਤੀ ਜਾਏ। ਦੂਜੇ ਧਰਮਾਂ, ਉਹਨਾਂ ਦੇ ਮਹਾਨ ਪੁਰਸ਼ਾਂ, ਉਹਨਾਂ ਦੀਆਂ ਧਰਮ-ਪੁਸਤਕਾਂ ਦਾ ਸਤਿਕਾਰ ਕੀਤਾ ਜਾਵੇ। ਥੋੜੇ ਜਿੰਨੇ ਵੀ ਨਬੀ, ਗਨੀ ਖਾਂ ਦੀ ਭਾਵਨਾ ਤੇ ਬਿਰਤੀ ਵਾਲੇ ਲੋਕ ਦੇਸ਼ ਵਿਚ ਭਾਵੁਕ ਏਕਤਾ ਜਾਂ ਜਜ਼ਬਾਤੀ ਯਕਜਹਿਤੀ ਪੈਦਾ ਕਰ ਸਕਦੇ ਹਨ।

ਨਬੀ ਖਾਂ ਗਨੀ ਖਾਂ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਆਪਣਾ ਪੁੱਤਰ ਕਿਹਾ ਸੀ। ਗਨੀ ਖਾਂ ਦੀ ਇਕ ਛੋਟੀ ਜੇਹੀ ਬੇਟੀ ਸੀ। ਉਹ ਆਪਣੇ ਆਪ ਨੂੰ ਇਸੇ ਲਈ ਗੁਰੂ ਗੋਬਿੰਦ ਸਿੰਘ ਦੀ ਪੋਤੀ ਕਹਿੰਦੀ ਹੁੰਦੀ ਸੀ ਤੇ ਡਾਕਟਰ ਬਲਬੀਰ ਸਿੰਘ ਅਨੁਸਾਰ ਧਿਆਨੀ ਮਸਤੀ ਦੇ ਵਜਦ ਵਿਚ ਇਹ ਤੁਕਾਂ ਗਾਂਦੀ ਸੀ :

ਮੈਂ ਪੋਤੀ ਮੈਂ ਪੋਤੀ, ਮੈਂ ਆਬਦਾਰ ਮੋਤੀ।
ਮੈਂ ਜੋਤਿ ਸੰਗਿ ਜੋਤੀ, ਮੈਂ ਪੋਤੀ ਮੈਂ ਪੋਤੀ।

ਇਸ ਤਰ੍ਹਾਂ ਏਕਤਾ ਕੌਮਾਂ ਦੇ ਖ਼ੂਨ ਵਿਚ ਆ ਜਾਂਦੀ ਹੈ।

# ਸ੍ਰੀ ਗੁਰੂ ਗ੍ਰੰਥ ਸਾਹਿਬ

ਸਿੱਖ ਧਰਮ ਦੀ ਸੰਸਾਰ ਨੂੰ ਇਕ ਵਿਸ਼ੇਸ਼ ਦੇਣ ਸ੍ਰੀ ਗੁਰੂ ਗ੍ਰੰਥ ਸਾਹਿਬ ਹੈ। ਇਸ 'ਪ੍ਰਗਟ ਗੁਰੂ' ਦਾ ਸਰੀਰਕ ਤੇ ਵਿਚਾਰਾਤਮਿਕ ਸਰੂਪ ਕਾਇਮ ਕਰਨ ਵਿਚ ਗੁਰੂ ਸਾਹਿਬਾਨ ਤੇ ਭਗਤਾਂ ਦੇ ਨਾਲ ਵਿਸ਼ੇਸ਼ ਹਿੱਸਾ ਗੁਰੂ ਅਰਜਨ ਸਾਹਿਬ ਦਾ ਹੈ। ਗੁਰੂ ਅਰਜਨ ਸਾਹਿਬ ਨੇ ਹੀ ਇਸ ਮਹਾਨ ਗ੍ਰੰਥ ਦੀ ਬੀੜ ਬੰਨ੍ਹੀ। ਆਪ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਮਹਾਨਤਾ ਨੂੰ 'ਮੁੰਦਾਵਣੀ' ਦੇ ਸ਼ਬਦ ਵਿਚ ਇਸ ਤਰ੍ਹਾਂ ਅੰਕਿਤ ਕੀਤਾ :

ਥਾਲ ਵਿਚਿ ਤਿੰਨਿ ਵਸਤੂ ਪਈਓ, ਸਤੁ ਸੰਤੋਖੁ ਵੀਚਾਰੋ ॥
ਅੰਮ੍ਰਿਤ ਨਾਮੁ ਠਾਕੁਰ ਕਾ ਪਇਓ, ਜਿਸ ਕਾ ਸਭਸੁ ਅਧਾਰੋ ॥
ਜੇ ਕੋ ਖਾਵੈ ਜੇ ਕੋ ਭੁੰਚੈ, ਤਿਸ ਕਾ ਹੋਇ ਉਧਾਰੋ ॥
ਏਹ ਵਸਤੁ ਤਜੀ ਨਹ ਜਾਈ, ਨਿਤ ਨਿਤ ਰਖੁ ਉਰਿ ਧਾਰੋ ॥
ਤਮ ਸੰਸਾਰੁ ਚਰਨ ਲਗਿ ਤਰੀਐ, ਸਭੁ ਨਾਨਕ ਬ੍ਰਹਮ ਪਸਾਰੋ ॥ ੧ ॥ (ਪੰਨਾ ੧੪੨੯)

'ਮੁੰਦਾਵਣੀ' ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਮਹਾਨਤਾ ਦਾ ਐਲਾਨ ਹੈ। ਖੁਲ੍ਹੇ ਜਿਹੇ ਰੂਪ ਵਿਚ ਇਸ ਐਲਾਨ ਦਾ ਭਾਵ ਇਹ ਹੈ। ਸ੍ਰੀ ਗੁਰੂ ਅਰਜਨ ਸਾਹਿਬ ਫੁਰਮਾਉਂਦੇ ਹਨ ਕਿ :

(੧) ਸੰਸਾਰ ਨੂੰ ਤੀਬਰ ਭੁੱਖ ਲੱਗੀ ਸੀ। ਇਹ ਭੁੱਖ "ਉਧਾਰ" ਦੀ ਇੱਛਾ ਦੀ ਸੀ। ਸੰਸਾਰ ਦਾ ਹਰ ਪ੍ਰਾਣੀ ਚਾਹੁੰਦਾ ਹੈ ਕਿ ਉਸ ਦਾ ਉਧਾਰ ਹੋਵੇ, 'ਉਧਾਰ' ਦਾ ਭਾਵ ਹੈ ਕਿ ਉਹ ਆਪਣੀ ਉਚੱਤਮ ਹੋਣੀ ਤੀਕ ਪੁੱਜ ਸਕੇ, ਜਿਸ ਦੀ ਸੰਭਾਵਨਾ ਉਸ ਵਿਚ ਰੱਖੀ ਹੈ। ਹਰ ਮਨੁੱਖ ਚਾਹੁੰਦਾ ਹੈ ਕਿ ਉਹ ਵੱਧ ਤੋਂ ਵੱਧ ਉਨੱਤੀ ਕਰੇ ਤੇ ਉੱਚੇ ਤੋਂ ਉੱਚਾ ਜਾ ਸਕੇ। ਮਨੁੱਖ ਸਰੀਰਕ, ਪਦਾਰਥਕ, ਆਰਥਕ, ਮਾਨਸਕ, ਬੌਧਿਕ ਤੇ ਆਤਮਕ ਉਨੱਤੀ ਚਾਹੁੰਦਾ ਹੈ। ਇਹ ਹੈ 'ਉਧਾਰ' ਦਾ ਸਿਧਾਂਤ।

(੨) ਪਰ ਸੰਸਾਰ ਵਿਚ ਅੰਧੇਰਾ ਅਤੇ ਅਗਿਆਨਤਾ ਹੈ, 'ਤਮ ਸੰਸਾਰੁ' ਹੈ। ਉਸ ਨੂੰ ਪਤਾ ਨਹੀਂ ਕਿ ਉਹ ਆਪਣੀ 'ਉਧਾਰ' ਦੀ ਭੁੱਖ ਨੂੰ ਕਿਵੇਂ ਦੂਰ ਕਰ ਸਕਦਾ ਹੈ। ਸਾਰੇ ਸੰਸਾਰ ਵਿਚ 'ਉਧਾਰ' ਲਈ ਇੱਛਾ ਹੈ, ਪਰ ਉਸ ਨੂੰ 'ਉਧਾਰ' ਪ੍ਰਾਪਤੀ ਦੇ ਸਾਧਨਾਂ ਦਾ ਪਤਾ ਨਹੀਂ ਹੈ। ਸਾਰਾ ਸੰਸਾਰ ਅਗਿਆਨਤਾ ਦੇ ਅੰਧੇਰੇ ਵਿਚ ਭਟਕ ਰਹਿਆ ਹੈ।

(੩) ਮੈਂ (ਗੁਰੂ ਅਰਜਨ ਸਾਹਿਬ ਨੇ) ਸੰਸਾਰ ਦੀ ਭੁੱਖ (ਉਧਾਰ ਲਈ ਭੁੱਖ) ਦੀ ਤ੍ਰਿਪਤੀ ਲਈ ਇਕ ਬਹੁਮੁੱਲੇ ਖਾਣੇ ਦਾ 'ਥਾਲ' "ਥਾਲ ਵਿਚਿ ਤਿੰਨਿ ਵਸਤੂ ਪਈਓ" ਪਰੋਸ ਕੇ ਸੰਸਾਰ ਦੇ ਸਾਹਮਣੇ ਰੱਖ ਦਿੱਤਾ ਹੈ। ਇਹ ਥਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਹੈ। ਇਹ ਗ੍ਰੰਥ ਸੰਸਾਰ ਦੀ ਭੁੱਖ ਦੂਰ ਕਰ ਸਕਦਾ ਹੈ, ਉਸ ਨੂੰ 'ਉਧਾਰ' ਦਾ ਰਸਤਾ ਦੱਸ ਕੇ।

(੪) ਮੇਰਾ ਵਿਸ਼ਵਾਸ ਹੈ (ਗੁਰੂ ਅਰਜਨ ਸਾਹਿਬ ਕਹਿੰਦੇ ਹਨ) ਕਿ ਜੋ ਕੋਈ ਪ੍ਰਾਣੀ ਇਸ ਥਾਲ ਵਿਚ ਪਰੋਸੀ ਵਸਤੂ ਨੂੰ ਖਾ ਜਾਏ ਅਤੇ ਪਚਾ ਜਾਏ, ਉਸ ਦਾ 'ਉਧਾਰ' ਜ਼ਰੂਰ ਹੋਵੇਗਾ : ਉਹ ਉੱਚੀ ਤੋਂ ਉੱਚੀ

ਅਸਵਥਾ ਤੀਕ ਅਵੱਸ਼ ਪੁੱਜੇਗਾ। 'ਜੇ ਕੋ ਖਾਵੈ ਜੇ ਕੋ ਭੁੰਚੈ ਤਿਸ ਕਾ ਹੋਇ ਉਧਾਰੋ॥' ਨਾਲ ਮੇਰਾ ਦਾਅਵਾ ਹੈ ਕਿ 'ਏਹ ਵਸਤੁ ਤਜੀ ਨਹ ਜਾਈ' ਭਾਵ ਸੰਸਾਰ ਦਾ ਕਦੇ 'ਉਧਾਰ' ਨਹੀਂ ਹੋ ਸਕਦਾ ਜੇ ਉਹ ਇਸ ਮਹਾਨ ਥਾਲ ਵਿਚ ਪਰੋਸੀ ਵਸਤੂ ਨੂੰ ਖਾ ਕੇ ਪਚਾ ਨਹੀਂ ਲੈਂਦਾ। ਇਸ ਵਸਤੂ ਦਾ ਤਿਆਗ ਆਪਣੇ ਆਪ ਲਈ ਖਤਰਾ ਮੁੱਲ ਲਏ ਬਿਨਾਂ ਨਹੀਂ ਕਰ ਸਕਦਾ। ਇਹ ਵਸਤੂ ਐਸੀ ਹੈ ਕਿ ਸਦੀਵ ਕਾਲ ਵਿਚ ਇਸ ਨੂੰ ਅੰਗੀਕਾਰ ਕਰਨਾ ਪਏਗਾ ਅਤੇ ਹਿਰਦੇ ਵਿਚ ਇਸ ਨੂੰ ਰੱਖਣਾ ਪਏਗਾ। 'ਨਿਤ ਨਿਤ ਰਖੁ ਉਰਿਧਾਰੋ'। ਇਸ ਗ੍ਰੰਥ ਦੀ ਚਰਨੀਂ ਲੱਗਣ ਨਾਲ ਹੀ 'ਉਧਾਰ' ਹੋਣਾ ਹੈ 'ਚਰਨ ਲਗਿ ਤਰੀਐ।'

(੫) ਥਾਲ ਵਿਚ ਪਈ ਵਸਤੂ ਕੀ ਹੈ? ਗੁਰੂ ਸਾਹਿਬ ਦੱਸਦੇ ਹਨ ਕਿ ਇਹ ਖਾਣਾ ਤਿੰਨ ਚੀਜ਼ਾਂ ਦਾ ਤਿਆਰ ਕੀਤਾ ਹੈ। ਸਤ ਦਾ ਵਿਚਾਰ, ਸੰਤੋਖ ਦਾ ਵਿਚਾਰ ਅਤੇ ਅੰਮ੍ਰਿਤ ਨਾਮੁ ਦਾ ਵਿਚਾਰ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸਚਾਈ, ਸੰਤੋਖੀ ਜੀਵਨ ਅਤੇ ਨਾਮ ਭਗਤੀ ਜੀਵਨ ਦੇ ਵਿਚਾਰ ਦ੍ਰਿੜ੍ਹ ਕਰਾਏ ਹਨ। ਇਹ ਤਿੰਨੇ ਵਿਚਾਰ ਇਸ ਅਸੂਲ ਦੇ ਅਧੀਨ ਹਨ। 'ਸਭੁ ਨਾਨਕ ਬ੍ਰਹਮ ਪਸਾਰੋ।' ਸਤੁ, ਸੰਤੋਖ ਤੇ ਨਾਮ ਨੇ ਸੰਸਾਰ ਦਾ 'ਉਧਾਰ' ਕਰਨਾ ਹੈ ਅਤੇ ਉਸ ਦੀ ਭੁੱਖ ਨੂੰ ਤ੍ਰਿਪਤ ਕਰਨਾ ਹੈ। ਇਸ ਭੋਜਨ ਤੋਂ ਬਿਨਾਂ ਸੰਸਾਰ ਰਹਿ ਹੀ ਨਹੀਂ ਸਕਦਾ।

ਇਹ ਹੈ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਮਹਾਨਤਾ ਦਾ ਐਲਾਨ। ਸਤੁ, ਸੰਤੋਖ ਤੇ ਨਾਮ ਦੇ ਕੀ ਸਿਧਾਂਤ ਹਨ, ਇਹਨਾਂ ਦਾ ਵਿਚਾਰ ਅੱਗੇ ਚੱਲ ਕੇ ਕਰਦੇ ਹਾਂ। ਪਹਿਲਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਰੀਰਕ ਦਰਸ਼ਨ ਦੀ ਮਹਾਨਤਾ ਵੇਖਣ ਦਾ ਯਤਨ ਕਰਦੇ ਹਾਂ।

ਸੰਸਾਰ ਦੇ ਧਾਰਮਿਕ ਗ੍ਰੰਥਾਂ ਵਿਚੋਂ ਇਸ ਗ੍ਰੰਥ ਦੀ ਪਦਵੀ, ਸਰੀਰਕ ਰੂਪ ਕਰਕੇ ਵੀ, ਵਿਲੱਖਣ ਤੇ ਵਿਸ਼ੇਸ਼ ਹੈ। ਪਹਿਲਾਂ ਇਸ ਵਿਲੱਖਣਤਾ ਤੇ ਵਿਸ਼ੇਸ਼ਤਾ ਦਾ ਦਰਸ਼ਨ ਕਰਦੇ ਹਾਂ।

(੨)

ਪੁਰਾਤਨ ਸਮਿਆਂ ਵਿਚ ਹਿੰਦੁਸਤਾਨ ਵਿਚ ਅਨੇਕ ਗ੍ਰੰਥ ਰਚੇ ਗਏ ਹਨ। ਹਿੰਦੁਸਤਾਨ ਤੋਂ ਬਾਹਰ ਸੰਸਾਰ ਵਿਚ ਵੀ ਪੁਰਾਤਨ ਸਮੇਂ ਵਿਚ ਕਈ ਗ੍ਰੰਥ ਰਚੇ ਗਏ ਹਨ। ਵੇਦ,ਗੀਤਾ, ਸ਼ਾਸਤ੍ਰ ਆਦਿ ਹਿੰਦੁਸਤਾਨ ਦੇ ਅਤੇ ਬਾਈਬਲ, ਕੁਰਾਨ ਆਦਿ ਹੋਰ ਸੰਸਾਰ ਦੇ ਐਸੇ ਮਹਾਨ ਗ੍ਰੰਥ ਹਨ ਪਰ ਪਿਛਲੇ ਇਕ ਹਜ਼ਾਰ ਵਰ੍ਹਿਆਂ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪਾਏ ਦਾ ਕੋਈ ਗ੍ਰੰਥ ਸੰਸਾਰ ਵਿਚ ਨਹੀਂ ਆਇਆ।

(੧) ਇਸ ਗ੍ਰੰਥ ਦੀ ਸਰਵ ਪ੍ਰਿਥਮ ਵਿਸ਼ੇਸ਼ਤਾ ਇਹ ਹੈ ਕਿ ਪਹਿਲੇ ਸੰਸਾਰ ਨੂੰ ਪ੍ਰਾਪਤ ਹੋ ਚੁੱਕੇ ਸਾਰੇ ਗ੍ਰੰਥਾਂ ਦੀ ਸੰਸਾਰ ਲਈ ਮਹਾਨਤਾ ਸਵੀਕਾਰ ਕਰ ਅੱਗੇ ਤੁਰਦਾ ਹੈ। ਸ੍ਰੀ ਗੁਰੂ ਨਾਨਕ ਸਾਹਿਬ ਦੇ 'ਆਸਾ ਮਹਲਾ ੧' ਵਿਚ ਕੀਤਾ ਐਲਾਨ ਅਤੇ ਅਰਦਾਸ, ਸੰਸਾਰ ਦੇ ਧਾਰਮਿਕ ਵਿਕਾਸ ਤੇ ਤਜਰਬੇ ਵਿਚ ਬੜਾ ਅਨੋਖਾ ਤੇ ਇਨਕਲਾਬੀ ਹੈ:

ਛਿਅ ਘਰ, ਛਿਅ ਗੁਰ, ਛਿਅ ਉਪਦੇਸ ॥
ਗੁਰੁ ਗੁਰੁ ਏਕੋ, ਵੇਸ ਅਨੇਕ ॥ ੧ ॥
ਬਾਬਾ ਜੈ ਘਰਿ ਕਰਤੇ ਕੀਰਤਿ ਹੋਇ ॥
ਸੋ ਘਰੁ ਰਾਖੁ ਵਡਾਈ ਤੋਇ ॥ ੧ ॥ (ਸੋਹਿਲਾ ਪੰਨਾ ੧੨)

ਇਸ ਦਾ ਖੁੱਲ੍ਹਾ ਭਾਵ ਇਹ ਹੈ ਕਿ ਹਿੰਦੁਸਤਾਨ ਦੇ ਛੇ ਸ਼ਾਸਤਰ ਜਾਂ ਸੰਸਾਰ ਦੇ ਸਾਰੇ ਗ੍ਰੰਥ, ਇਕੋ ਸਤੁ (ਸੱਚ) ਦੇ ਅਨੇਕ ਰੂਪਾਂ ਦਾ ਬਿਆਨ ਕਰਦੇ ਹਨ ਅਤੇ ਇਹਨਾਂ ਦੇ ਰਚਣਹਾਰ ਸਾਰੇ ਗੁਰੂਆਂ ਦਾ ਮਹਾਨ ਗੁਰੂ ਇਕੋ ਪ੍ਰਮਾਤਮਾ ਹੈ। (ਇਸ ਲਈ ਇਹ ਸਭ ਮਹਾਨ ਤੇ ਸੱਚੇ ਹਨ)। ਹੇ ਪ੍ਰਮਾਤਮਾ! ਮੇਰੀ ਇਹ ਅਰਦਾਸ ਹੈ ਕਿ ਜਿਸ ਵੀ ਗ੍ਰੰਥ ਵਿਚ ਤੇਰੀ ਉਸਤਤ ਹੈ, ਉਸ ਨੂੰ ਬਚਾ ਲੈ, ਉਸ ਦਾ ਬੋਲ ਬਾਲਾ ਹੋਵੇ। ਇਹ ਤੇਰੀ ਵਡਿਆਈ ਹੈ।

(੨) ਸ੍ਰੀ ਗੁਰੂ ਗ੍ਰੰਥ ਸਾਹਿਬ ਪ੍ਰਮੁਖ ਰੂਪ ਵਿਚ ਸਿੱਖਾਂ ਤੇ ਪੰਜਾਬੀਆਂ ਦਾ ਗੁਰੂ ਮੰਨਿਆ ਜਾਂਦਾ ਹੈ, ਪਰ ਅਸਲੀਅਤ ਇਹ ਹੈ ਕਿ ਇਹ ਭਾਰਤੀਆਂ ਦਾ ਤੇ ਗੈਰ ਭਾਰਤੀਆਂ ਦਾ ਵੀ ਸਾਂਝਾ ਗ੍ਰੰਥ ਹੈ। ਗੁਰੂ ਸਾਹਿਬਾਨ ਆਪ ਸਿੱਖ ਹੋਏ, ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਪ ਨੇ ਗੈਰ-ਸਿੱਖ ਮਹਾਨ ਪੁਰਸ਼ਾਂ ਦੀ ਬਾਣੀ ਨੂੰ ਉਹ ਹੀ ਸਤਿਕਾਰ ਦਿੱਤਾ ਤੇ ਦਿਵਾਇਆ ਜੋ ਆਪਣੀ ਬਾਣੀ ਨੂੰ। ਇਸ ਵਿਚ ਨਿਮਨ ਲਿਖਤ ਫ਼ਕੀਰਾਂ ਤੇ ਭਗਤਾਂ ਦੀ ਬਾਣੀ ਮਜ਼੍ਹਬ, ਜ਼ਾਤ, ਵਰਣ ਤੇ ਦੇਸ਼ ਕਾਲ ਦੇ ਬਿਨਾਂ ਵਿਤਕਰੇ ਦੇ ਬਿਨਾਂ ਦਰਜ ਕੀਤੀ।

| *ਨੰ:* | *ਨਾਮ ਭਗਤ* | *ਵਾਸੀ* | *ਜੀਵਨ ਤਰੀਕਾਂ* | *ਕਿੱਤਾ ਜਾਤ ਆਦਿ* |
|---|---|---|---|---|
| ੧. | ਫਰੀਦ ਜੀ | ਪੰਜਾਬ | ੧੧੭੩-੧੨੬੮ ਈ: | ਮੁਸਲਮਾਨ |
| ੨. | ਕਬੀਰ ਜੀ | ਉੱਤਰ ਪ੍ਰਦੇਸ਼ | ੧੩੯੮ ਈ: | ਜੁਲਾਹਾ |
| ੩. | ਰਵਿਦਾਸ | ,, | ਕਬੀਰ ਜੀ ਦਾ ਸਮਕਾਲੀ | ਚਮਾਰ |
| ੪. | ਪਰਮਾਨੰਦ | ਬੰਬਈ | | |
| ੫. | ਨਾਮਦੇਵ | ਮਹਾਂਰਾਸ਼ਟਰ | ਜਨਮ ੧੨੭੦ ਈ: | ਛੀਂਬਾ |
| ੬. | ਤ੍ਰਿਲੋਚਨ | ,, | ਜਨਮ ੧੨੬੦ ਈ: | ਬ੍ਰਾਹਮਣ |
| ੭. | ਧੰਨਾ | ਰਾਜਪੂਤਾਨਾ | ਜਨਮ ੧੪੧੫ | ਜੱਟ |
| ੮. | ਬੇਣੀ | | | |
| ੯. | ਸੈਣ | ਉੱਤਰ ਪ੍ਰਦੇਸ਼ | ੧੪ਵੀਂ ਸਦੀ | ਨਾਈ |
| ੧੦. | ਭੀਖਣ | | ਦੇਹਾਂਤ ੧੫੭੩ ਈ: | |
| ੧੧. | ਜੈਦੇਵ | ਬੰਗਾਲ | ੧੧੭੦ ਈ: | ਬ੍ਰਾਹਮਣ |
| ੧੨. | ਪੀਪਾ | ਬੰਗਾਲ ਬਿਹਾਰ | ਜਨਮ ੧੫੨੫ ਈ: | |
| ੧੩. | ਰਾਮਾਨੰਦ | ਉੱਤਰ ਪ੍ਰਦੇਸ਼ | | ਬ੍ਰਾਹਮਣ |
| ੧੪. | ਸਧਨਾ | ਸਿੰਧ | ੧੩ਵੀਂ ਸਦੀ | ਕਸਾਈ |
| ੧੫. | ਸੂਰਦਾਸ | ਅਵਧ | | |
| ੧੬. | ਮਰਦਾਨਾ | ਪੰਜਾਬ | ਗੁਰੂ ਨਾਨਕ ਸਾਹਿਬ ਦਾ ਸਾਥੀ | ਮਿਰਾਸੀ |
| ੧੭. | ਸਤਾ ਤੇ ਬਲਵੰਡ | ,, | ਗੁਰੂ ਅਰਜਨ ਸਾਹਿਬ ਦੇ ਸਮਕਾਲੀ | ਡੂੰਮ |
| ੧੮. | ਸੁੰਦਰ | ਪੰਜਾਬ | ,, | ਭੱਲਾ ਖੱਤਰੀ |
| ੧੯.੧੧. | ਭੱਟ | ਪੰਜਾਬ | ,, | ਬ੍ਰਹਮਣ ਭੱਟ |

ਸੋ ਸਿੱਖ, ਮੁਸਲਮਾਨ ਸੂਫੀ ਫ਼ਕੀਰਾਂ, ਮਹਾਂਰਾਸ਼ਟਰ, ਬੰਗਾਲ, ਉੱਤਰ ਪ੍ਰਦੇਸ਼, ਸਿੰਧ, ਰਾਜਪੂਤਾਨੇ ਦੇ ਸੰਤਾਂ

ਨੂੰ ਉਸੇ ਤਰ੍ਹਾਂ ਰੋਜ ਪਰਣਾਮ ਕਰਦੇ (ਮੱਥਾ ਟੇਕਦੇ) ਹਨ ਤੇ ਉਹਨਾਂ ਦੀ ਬਾਣੀ ਗਾਉਂਦੇ ਹਨ, ਜਿਵੇਂ ਆਪਣੇ ਸਿੱਖ ਗੁਰੂਆਂ ਦੀ ਅਰਾਧਨਾ ਕਰਦੇ ਹਨ ਅਤੇ ਉਹਨਾਂ ਦੀ ਬਾਣੀ ਦਾ ਕੀਰਤਨ ਕਰਦੇ ਹਨ। ਸੰਸਾਰ ਭਰ ਵਿਚ ਐਸਾ ਖੁਲ੍ਹ-ਦਿਲਾ, ਸਮਾਨਤਾ ਵਾਲਾ ਧਾਰਮਕ ਅਸੂਲ ਕੇਵਲ ਇਸੇ ਗ੍ਰੰਥ ਵਿਚ ਵਿਦਮਾਨ ਹੈ। ਇਹ ਸਿਧਾਂਤ ਸਰਬ ਸਾਂਝੇ ਕੌਮੀ ਜੀਵਨ ਦਾ ਨੀਂਹ ਪੱਥਰ ਹੈ। ਸਿੱਖਾਂ ਦੇ ਅਦ੍ਵੈਤਵਾਦ ਦਾ ਪਰਮਾਣ ਹੈ। ਸਚਮੁੱਚ ਹੀ ਉਹ ਬ੍ਰਹਮ ਤੇ ਮਨੁੱਖਤਾ ਨੂੰ ਇਕ ਮੰਨਦੇ ਹਨ। ਸਾਂਝੀਵਾਲਤਾ ਤੇ ਸਮਾਨਤਾ ਸਿੱਖ ਧਰਮ ਦੀ ਬੁਨਿਆਦ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਰੂਪ ਵਿਚ ਇਹ ਪਹਿਲੀ ਚੀਜ਼ ਹੈ। ਇਸ ਕਥਨ ਦੇ ਹੋਰ ਪੱਖ ਵੀ ਨਾਲ ਹੀ ਵਿਚਾਰਦੇ ਹਾਂ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ੧੨ਵੀਂ ਤੋਂ ੧੮ਵੀਂ ਸਦੀ ਈਸਵੀ ਦੇ ਪ੍ਰਮੁੱਖ ੩੬ ਭਾਰਤੀ ਗੁਰੂਆਂ, ਭਗਤਾਂ ਦੇ ਭੱਟਾਂ ਦੀ ਬਾਣੀ ਦਰਜ ਹੈ।

(੩) ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਾਰੀ ਬਾਣੀ ੩੧ ਪੁਰਾਤਨ ਭਾਰਤੀ ਤੇ ਗੈਰ ਭਾਰਤੀ, ਸਨਾਤਨ ਤੇ ਦੇਸੀ ਰਾਗਾਂ ਵਿਚ ਹੈ। ਇਹਨਾਂ ਰਾਗਾਂ ਦੁਆਰਾ ਸਿੱਖਾਂ ਦੀ ਸਾਰੇ ਭਾਰਤੀਆਂ ਨਾਲ ਸਾਂਝ ਬਣੀ ਹੋਈ ਹੈ। ਉਹ ਇਹ ਸਾਰੇ ਰਾਗ ਗਾਉਂਦੇ ਹਨ ਅਤੇ ਇਹਨਾਂ ਰਾਗਾਂ ਵਿਚ ਕੁਝ ਰਾਗ ਐਸੇ ਹਨ, ਜੋ ਸਾਰੇ ਭਾਰਤੀਆਂ ਨੂੰ ਪ੍ਰਿਅ ਹਨ, ਮੌਸਮੀ ਰਾਗ ਹੋਣ ਕਰਕੇ ਜਿਵੇਂ ਕਿ ਬਸੰਤ, ਮਲਾਰ ਤੇ ਸਾਰੰਗ। ਕੁਝ ਰਾਗ ਐਸੇ ਹਨ ਜੋ ਵਿਸ਼ੇਸ਼ ਧਰਮਾਂ ਜਾਂ ਫਿਰਕਿਆਂ ਦੇ ਪ੍ਰਿਅ ਰਾਗ ਹਨ, ਜਿਵੇਂ ਕਿ ਰਾਮਕਲੀ ਯੋਗੀਆਂ ਦਾ ਪ੍ਰਿਅ ਰਾਗ ਹੈ; ਸੂਹੀ ਤੇ ਆਸਾ ਸੂਫ਼ੀਆਂ ਦੇ ਪ੍ਰਿਅ ਰਾਗ ਹਨ; ਤਿਲੰਗ ਤੇ ਆਸਾ ਮੁਸਲਮਾਨਾਂ ਦੇ ਪ੍ਰਿਅ ਰਾਗ ਹਨ।

ਰਾਗ ਸਭਿਆਚਾਰ ਦਾ ਕੇਂਦਰੀ ਪੱਖ ਹੁੰਦੇ ਹਨ। ਇਸ ਤਰ੍ਹਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸਾਰੇ ਭਾਰਤੀ ਸਭਿਆਚਾਰਾਂ ਨੂੰ ਪ੍ਰਤੀਨਿੱਧਤਾ ਪ੍ਰਾਪਤ ਹੈ ਅਤੇ ਸਿੱਖ ਇਹਨਾਂ ਸਾਰੇ ਰਾਗਾਂ ਨੂੰ ਇਕ ਸਮਾਨ ਪਿਆਰ ਕਰਦੇ ਹਨ ਅਤੇ ਸਾਰੀ ਕੌਮ ਨਾਲ ਆਪਣੀ ਸਾਂਝ ਬਣਾਂਦੇ ਹਨ।

ਰਾਗ ਦਾ ਗਾਇਨ ਆਪਣੇ ਆਪ ਵਿਚ ਵੀ ਕੌਮ ਨੂੰ ਵੱਧ ਸਭਿਆਚਾਰਕ ਤੇ ਕੋਮਲ ਭਾਵੁਕਤਾ ਵਾਲਾ ਬਣਾਂਦਾ ਹੈ। ਪੰਜਾਬੀਆਂ ਵਿਚ ਰਾਗ ਕਾ ਰਿਵਾਜ ਘੱਟ ਹੈ, ਕੀਰਤਨ ਦਾ ਵੱਧ ਹੈ, ਪਰ ਜਿੰਨਾ ਵੀ ਹੈ, ਉਸ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਬੜਾ ਲਾਭਦਾਇਕ ਸਿੱਧ ਹੋਇਆ ਹੈ ਕਿ ਕੇਵਲ ਰਾਗ ਅਲਾਪ ਦੀ ਥਾਂ "ਕੀਰਤਨ" ਨੂੰ ਦੇ ਦਿੱਤੀ ਜਾਏ, ਜਿਥੇ ਰਾਗ ਦੀ ਕੋਮਲਤਾ ਵਿਚ ਸ਼ੁਭ ਵਿਚਾਰ ਤੇ ਭਾਵ ਵੀ ਸਰੋਤਿਆਂ ਨੂੰ ਮਿਲਣ। "ਕੀਰਤਨ" ਸਿੱਖਾਂ ਦੀ ਵਿਸ਼ੇਸ਼ਤਾ ਹੈ।

**ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਲੱਗਭਗ ਸਾਰੀ ਬਾਣੀ ਇਹਨਾਂ ਇਕੱਤੀ ਰਾਗਾਂ ਵਿਚ ਹੈ :**

| | | | |
|---|---|---|---|
| ੧.ਸਿਰੀ | ੧੧ ਜੈਤਸਰੀ | ੨੧ ਮਾਰੂ | ੩੧ ਜੈਜਾਵੰਤੀ। |
| ੨.ਮਾਝ | ੧੨ ਟੋਡੀ | ੨੨ ਤੁਖਾਰੀ | |
| ੩.ਗਉੜੀ | ੧੩ ਬੈਰਾੜੀ | ੨੩ ਕੇਦਾਰਾ | |
| ੪.ਆਸਾ | ੧੪ ਤਿਲੰਗ | ੨੪ ਭੈਰਉ | |
| ੫.ਗੂਜਰੀ | ੧੫ ਸੂਹੀ | ੨੫ ਬਸੰਤੁ | |
| ੬.ਦੇਵਗੰਧਾਰੀ | ੧੬ ਬਿਲਾਵਲੁ | ੨੬ ਸਾਰੰਗ | |
| ੭.ਬਿਹਾਗੜਾ | ੧੭ ਗੋਂਡ | ੨੭ ਮਲਾਰ | |
| ੮.ਵਡਹੰਸੁ | ੧੮ ਰਾਮਕਲੀ | ੨੮ ਕਾਨੜਾ | |

| | | |
|---|---|---|
| ੯. ਸੋਰਠਿ | ੧੯ ਨਟ ਨਰਾਇਨ | ੨੯ ਕਲਿਆਨ |
| ੧੦. ਧਨਾਸਰੀ | ੨੦ ਮਾਲੀ ਗਉੜਾ | ੩੦ ਪ੍ਰਭਾਤੀ |

ਇਨ੍ਹਾਂ ਰਾਗਾਂ ਵਿੱਚੋਂ ਗੁਰੂ ਨਾਨਕ ਸਾਹਿਬ ਦੀ ਬਾਣੀ ੧੯ ਰਾਗਾਂ ਵਿਚ ਹੈ, ਗੁਰੂ ਅਮਰਦਾਸ ਜੀ ਦੀ ੧੭ ਵਿਚ—ਗੁਰੂ ਰਾਮਦਾਸ ਜੀ ਤੇ ਗੁਰੂ ਅਰਜਨ ਸਾਹਿਬ ਦੀ ੩੦ ਰਾਗਾਂ ਵਿਚ ਤੇ ਗੁਰੂ ਤੇਗ ਬਹਾਦਰ ਸਾਹਿਬ ਦੀ ੧੫ ਵਿਚ। ਭਗਤਾਂ ਵਿੱਚੋਂ ਕਬੀਰ ਸਾਹਿਬ ਦੀ ਬਾਣੀ ਆਕਾਰ ਵਿਚ ਸਾਰੇ ਭਗਤਾਂ ਤੋਂ ਵੱਧ ਹੈ ਅਤੇ ੧੮ ਰਾਗਾਂ ਵਿਚ ਹੈ। ਨਾਮਦੇਵ ਜੀ ਨੇ ੧੮ ਰਾਗ ਵਰਤੇ ਹਨ, ਰਵਿਦਾਸ ਜੀ ਨੇ ੧੬, ਫਰੀਦ ਜੀ ਨੇ ੨ ਅਤੇ ਬਾਕੀ ਭਗਤਾਂ ਦੇ ਇਕ-ਇਕ, ਦੋ-ਦੋ ਸ਼ਬਦ ਇਕ ਦੋ ਰਾਗਾਂ ਵਿਚ ਹਨ।

ਸੋ ਸ੍ਰੀ ਗੁਰੂ ਗ੍ਰੰਥ ਸਾਹਿਬ ਜਿਥੇ ਸਾਰੇ ਹਿੰਦੁਸਤਾਨੀਆਂ ਦੇ ਗੁਰੂਆਂ ਤੇ ਸੰਤਾਂ ਦੀ ਬਾਣੀ ਦਾ ਸੰਗ੍ਰਹਿ ਹੈ, ਉਥੇ ਹਿੰਦੁਸਤਾਨੀ ਰਾਗਾਂ ਦਾ ਵੀ ਖਜ਼ਾਨਾ ਹੈ। ਇਨ੍ਹਾਂ ੩੧ ਰਾਗਾਂ ਵਿਚ ਗਾਏ ਜਾਣ ਵਾਲੇ ਅਨੇਕ ਪਦੇ ਪ੍ਰਾਪਤ ਹੋ ਸਕਦੇ ਹਨ। ਰਾਗ ਬੱਧ ਰਚਨਾ ਬੜੀ ਭਾਰੀ ਮਾਤਰਾ ਵਿਚ ਪ੍ਰਾਪਤ ਹੈ।

(੪) ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਹਿੰਦੁਸਤਾਨ ਦੀਆਂ ਵਰਤਮਾਨ ਬੋਲੀਆਂ ਨੂੰ ਸਣੇ ਅਰਬੀ ਤੇ ਫਾਰਸੀ ਦੇ ਪ੍ਰਤੀਨਿਧਤਾ ਪ੍ਰਾਪਤ ਹੈ। ਸਗੋਂ ਇਸ ਮਹਾਨ ਗੁਰਬਾਣੀ ਤੇ ਭਗਤ ਬਾਣੀ ਸੰਗ੍ਰਹਿ ਵਿੱਚੋਂ ਪਿਛਲੇ ੬੦੦ ਸਾਲ ਵਿਚ ਬੋਲੀਆਂ ਦੇ ਹੋਏ ਵਿਕਾਸ ਤੇ ਉਹਨਾਂ ਵਿਚ ਹੋਏ ਪਰੀਵਰਤਨ ਨੂੰ ਵੀ ਸਮਝਿਆ ਜਾ ਸਕਦਾ ਹੈ। ਬੋਲੀਆਂ ਦੀ ਵਰਤੋਂ ਵਿਚ ਸਿੱਖ ਗੁਰੂਆਂ ਦਾ ਦ੍ਰਿਸ਼ਟੀਕੋਣ ਗੈਰ ਫਿਰਕਾਦਾਰਾਨਾ ਰਹਿਆ ਹੈ। ਉਹਨਾਂ ਸਾਰੀਆਂ ਬੋਲੀਆਂ ਨੂੰ ਸਤਿਕਾਰਿਆ ਹੈ। ਸਿੰਧੀ, ਮਰਾਠੀ, ਬ੍ਰਿਜ, ਹਿੰਦੀ, ਸੰਸਕ੍ਰਿਤ, ਪ੍ਰਾਕ੍ਰਿਤ, ਅਪਭ੍ਰੰਸ਼, ਅਰਬੀ, ਫਾਰਸੀ ਬੋਲੀਆਂ ਦੇ ਸਭ ਰੂਪ ਇਥੇ ਇਕੋ ਜਿੰਨੇ ਸਤਿਕਾਰੇ ਹੋਏ ਹਨ। ਨਿਰਸੰਦੇਹ ਪੰਜਾਬੀ ਦੀ ਮਾਤਰਾ ਵੱਧ ਹੋਣੀ ਸੀ ਜਾਂ ਘੱਟੋ ਘੱਟ ਇਸ ਦੀ ਬੋਲੀ ਦੇ ਮੁਹਾਵਰੇ ਦਾ ਪ੍ਰਮੁੱਖ ਰੂਪ ਪੰਜਾਬੀ ਹੀ ਹੈ, ਪਰ ਸਪੱਸ਼ਟ ਹੈ ਕਿ ਇਸ ਧਰਮ ਗ੍ਰੰਥ ਦਾ ਦੂਜੀਆਂ ਬੋਲੀਆਂ ਨਾਲ ਸਮਾਨਤਾ ਦਾ ਵਰਤਾਉ ਹੈ। ਇਹ ਗ੍ਰੰਥ ਭਾਰਤ ਦੇ ਹਰ ਸੂਬੇ ਵਿਚ ਸਹਿਜੇ ਹੀ ਸਮਝਿਆ ਜਾ ਸਕਦਾ ਹੈ।

(੫) ਸ੍ਰੀ ਗੁਰੂ ਗ੍ਰੰਥ ਸਾਹਿਬ ਨੇ ਇਕ ਹੋਰ ਤਰ੍ਹਾਂ ਹਿੰਦੁਸਤਾਨੀ ਸਭਿਆਚਾਰ ਤੇ ਸਾਹਿਤਕ ਰੂਪਾਂ ਨੂੰ ਸਹਾਇਤਾ ਦਿਤੀ ਹੈ। ਭਗਤਾਂ ਅਤੇ ਵਿਸ਼ੇਸ਼ ਕਰਕੇ ਗੁਰੂ ਸਾਹਿਬਾਨ ਨੇ ਬਾਣੀ ਦੀ ਰਚਨਾ ਪੰਜਾਬੀ ਤੇ ਹਿੰਦੁਸਤਾਨੀ ਸ਼ਾਸਤ੍ਰੀ ਤੇ ਮੱਧ ਪ੍ਰਚਲਤ ਕਾਵਿ ਰੂਪਾਂ ਵਿਚ ਕੀਤੀ ਹੈ। ਇਹਨਾਂ ਕਾਵਿ ਰੂਪਾਂ ਵਿਚ ਰਚਨਾ ਕਰਦਿਆਂ ਕੁਦਰਤੀ ਇਹਨਾਂ ਦੇ ਯੋਗ ਵਿਸ਼ਿਆਂ, ਵਿਚਾਰਾਂ (ਭਾਵ ਤੇ ਰਸਾਂ) ਨੂੰ ਪ੍ਰਤਿਨਿਧਤਾ ਮਿਲੀ ਹੈ। ਇਹੋ ਹੀ ਸਾਡਾ ਕਲਚਰ ਹੈ। ਇਹ ਕਾਵਿ ਰੂਪ ਵੀ ਬਿਨਾਂ ਕਿਸੇ ਪ੍ਰਕਾਰ ਦੇ ਵਿਤਕਰੇ ਦੇ ਅਪਣਾਏ ਗਏ ਹਨ।

**ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਮ ਤੇ ਖਾਸ ਵਰਤੇ ਕਾਵਿ ਰੂਪ ਇਹ ਹਨ :**

| | | |
|---|---|---|
| ੧ ਆਰਤੀ | ੬ ਇਕ ਤੁਕਾ | ੧੧ ਸੁਚਜੀ |
| ੨ ਅਲਾਹਣੀ | ੭ ਸੋਦਰ | ੧੨ ਸਦੁ |
| ੩ ਅਨੰਦ | ੮ ਸੋ ਪੁਰਖੁ | ੧੩ ਸਿਧ ਗੋਸਟਿ |
| ੪ ਅੰਜੁਲੀ | ੯ ਸੋਹਿਲਾ | ੧੪ ਸਬਦ |
| ੫ ਅਸਟਪਦੀ | ੧੦ ਸੋਲਹਾ | ੧੫ ਸੁਖਮਨੀ |

| | | |
|---|---|---|
| ੧੬ ਸਲੋਕ | ੨੮ ਛਿੰਝ | ੪੦ ਪੰਚਪਦਾ |
| ੧੭ ਸਲੋਕ ਸਹਸਕ੍ਰਿਤੀ | ੨੯ ਛੰਤ | ੪੧ ਪਹਿਰਾ |
| ੧੮ ਸਵਯੇ | ੩੦ ਛਕਾ | ੪੨ ਪਟੀ |
| ੧੯ ਕੁਚਜੀ | ੩੧ ਜਪੁ | ੪੩ ਪਦਾ |
| ੨੦ ਕਾਫੀ | ੩੨ ਡਖਣਾ | ੪੪ ਫੁਨਹਾ |
| ੨੧ ਕਰਹਲਾ | ੩੩ ਤਿਪਦਾ | ੪੫ ਬਾਵਨ ਅਖਰੀ |
| ੨੨ ਗਾਥਾ | ੩੪ ਤਿਤੁਕਾ | ੪੬ ਬਿਰਹੜਾ |
| ੨੩ ਘੋੜੀ | ੩੫ ਥਿਤੀ | ੪੭ ਬਾਰਹ ਮਾਹ |
| ੨੪ ਚਉਪਦਾ | ੩੬ ਦੁਪਦਾ | ੪੮ ਮੰਗਲ |
| ੨੫ ਚਉਤੁਕਾ | ੩੭ ਦੁਤੁਕਾ | ੪੯ ਮੁੰਦਾਵਣੀ |
| ੨੬ ਚਉਬੋਲਾ | ੩੮ ਦਿਨ ਰੈਣ | ੫੦ ਰੁਤੀ |
| ੨੭ ਛਿਪਦਾ | ੩੯ ਪਉੜੀ | ੫੧ ਲਾਵਾਂ, |
| | | ੫੨ ਵਾਰਾਂ |
| | | ੫੩ ਵਾਰ ਸਤ |

ਇਹਨਾਂ ਕਾਵਿ ਰੂਪਾਂ ਵਿਚ ਵਿਸ਼ੇ, ਵਿਚਾਰਧਾਰਾ, ਮੰਡਲ ਰਸ ਰੂਪ ਦੀਆਂ ਬੇਅੰਤ ਵੰਨਗੀਆਂ ਆ ਗਈਆਂ ਹਨ। ਇਸ ਤਰ੍ਹਾਂ ਪਿਛਲੇ ਲੱਗਭਗ ੧੦੦੦ ਸਾਲ ਦਾ ਹਿੰਦੁਸਤਾਨੀ ਸਭਿਆਚਾਰ ਦਾ ਸਾਰ ਇਥੇ ਨਿਰੂਪਣ ਹੋ ਗਇਆ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਾਰੀ ਬਾਣੀ ੩੧ ਰਾਗਾਂ ਤੇ ਇਹਨਾਂ ਕਾਵਿ ਰੂਪਾਂ ਵਿਚ ਵੰਡੀ ਹੋਈ ਹੈ। ਇਸ ਵੰਡ ਦੇ ਦੋ ਪੱਖ ਹਨ, ਪਹਿਲਾਂ ਗੁਰੂਆਂ ਜਾਂ ਭਗਤਾਂ ਦਾ ਕ੍ਰਮ ਹੈ। ਦੂਜਾ ਕਾਵਿ ਰੂਪਾਂ ਦਾ ਕ੍ਰਮ ਹੈ। ਹਰ ਰਾਗ ਵਿਚ ਪਹਿਲਾਂ ਪਦਿਆਂ ਅਸਟਪਦੀਆਂ, ਲੰਮੇਰੀਆਂ ਬਾਣੀਆਂ, ਛੰਤਾਂ, ਵਾਰਾਂ ਤੇ ਭਗਤ ਬਾਣੀ ਦਾ ਕ੍ਰਮ ਰੱਖਿਆ ਗਇਆ ਹੇ। ਹਰ ਕਾਵਿ-ਰੂਪ ਵਿਚ ਪਹਿਲਾਂ ਗੁਰੂ ਨਾਨਕ ਸਾਹਿਬ ਦੀ ਬਾਣੀ ਹੈ, ਫਿਰ ਗੁਰੂ ਅਮਰਦਾਸ, ਗੁਰੂ ਰਾਮਦਾਸ, ਗੁਰੂ ਅਰਜਨ ਦੇਵ ਤੇ ਫਿਰ ਗੁਰੂ ਤੇਗ ਬਹਾਦਰ ਸਾਹਿਬ ਦੀ ਬਾਣੀ ਕ੍ਰਮ ਵਾਰ ਆਉਂਦੀ ਹੈ। ਭਗਤਾਂ ਵਿਚ ਆਮ ਕਬੀਰ, ਨਾਮਦੇਵ, ਰਵਿਦਾਸ ਦਾ ਕ੍ਰਮ ਹੈ ਅਤੇ ਫਰੀਦ ਸਾਹਿਬ ਅੰਤ ਵਿਚ।

ਡਾ: ਚਰਨ ਸਿੰਘ ਜੀ ਰਚਿਤ ਬਾਣੀ ਬਿਉਰਾ ਅਨੁਸਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਗੁਰੂ ਸਾਹਿਬਾਨ ਅਤੇ ਪ੍ਰਮੁੱਖ ਭਗਤਾਂ ਦੀ ਬਾਣੀ ਦੇ ਆਕਾਰ ਦੀ ਮਾਤਰਾ ਇਸ ਪ੍ਰਕਾਰ ਹੈ :

| | | | |
|---|---|---|---|
| ਗੁਰੂ ਨਾਨਕ ਦੇਵ ਜੀ ਪਦਿਆਂ, ਸਲੋਕਾਂ, ਅਸਟਪਦੀਆਂ ਆਦਿ ਦਾ ਜੋੜ | | | ੯੭੪ |
| ਗੁਰੂ ਅੰਗਦ ਦੇਵ ਜੀ | ,, | | ੬੨ |
| ਗੁਰੂ ਅਮਰਦਾਸ ਜੀ | ,, | ,, | ੯੦੭ |
| ਗੁਰੂ ਰਾਮਦਾਸ ਜੀ | ,, | ,, | ੬੭੯ |
| ਗੁਰੂ ਅਰਜਨ ਦੇਵ ਜੀ | ,, | ,, | ੨੨੧੮ |

| | | | |
|---|---|---|---|
| ਗੁਰੂ ਤੇਗ ਬਹਾਦਰ ਜੀ | " | " | ੧੧੬ |
| ਕਬੀਰ ਜੀ | " | " | ੫੪੧ |
| ਨਾਮਦੇਵ ਜੀ | " | " | ੬੦ |
| ਰਵਿਦਾਸ ਜੀ | " | " | ੪੧ |
| ਫਰੀਦ ਜੀ | " | " | ੧੩੪ |

ਬਾਕੀ ਸਾਰੇ ਭੱਟਾਂ ਤੇ ਭਗਤਾਂ ਦੀ ਰਚਨਾ ਮਿਲਾ ਕੇ ਕੁਲ ਜੋੜ ੧੬੨ ਬੰਦ ਹਨ।

**ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਵਿਸ਼ੇਸ਼ ਬਾਣੀਆਂ ਇਸ ਪ੍ਰਕਾਰ ਹਨ :**

| ਨੰ: | ਨਾਮ ਬਾਣੀ | ਨਾਮ ਕਰਤਾ | ਰਾਗ |
|---|---|---|---|
| ੧ | ਜਪੁਜੀ | ਗੁਰੂ ਨਾਨਕ ਦੇਵ ਜੀ | |
| ੨ | ਬਾਰਹਮਾਹ ਮਾਝ | ਗੁਰੂ ਅਰਜਨ ਦੇਵ ਜੀ | ਮਾਝ |
| ੩ | ਬਾਵਨ ਅੱਖਰੀ | " | ਗਉੜੀ |
| ੪ | ਸੁਖਮਨੀ | " | ਗਉੜੀ |
| ੫ | ਥਿਤੀ | " | ਗਉੜੀ |
| ੬ | ਬਾਵਨ ਅੱਖਰੀ | ਕਬੀਰ ਜੀ | ਗਉੜੀ |
| ੭ | ਥਿਤੀ | " | ਗਉੜੀ |
| ੮ | ਪਟੀ | ਗੁਰੂ ਨਾਨਕ ਦੇਵ ਜੀ | ਆਸਾ |
| ੯ | ਪਟੀ | ਗੁਰੂ ਅਮਰਦਾਸ ਜੀ | ਆਸਾ |
| ੧੦ | ਅਨੰਦੁ | " | ਰਾਮਕਲੀ |
| ੧੧ | ਓਅੰਕਾਰੁ | ਗੁਰੂ ਨਾਨਕ ਦੇਵ ਜੀ | ਰਾਮਕਲੀ |
| ੧੨ | ਸਿਧ ਗੋਸਟਿ | " | ਰਾਮਕਲੀ |

**ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਬਾਈ ਵਾਰਾਂ ਦਾ ਵੇਰਵਾ ਇਸ ਪ੍ਰਕਾਰ ਹੈ :**

੧ ਸਿਰੀ ਰਾਗ ਕੀ ਵਾਰ ਮਹਲਾ ੪

੨ ਮਾਝ ਕੀ ਵਾਰ ਮਹਲਾ ੧

੩ ਗਉੜੀ ਕੀ ਵਾਰ ਮਹਲਾ ੪

੪ ਗਉੜੀ ਕੀ ਵਾਰ ਮਹਲਾ ੫

੫ ਆਸਾ ਕੀ ਵਾਰ ਮਹਲਾ ੧

੬ ਗੂਜਰੀ ਕੀ ਵਾਰ ਮਹਲਾ ੩

੭ ਗੂਜਰੀ ਕੀ ਵਾਰ ਮਹਲਾ ੫

੮ ਬਿਹਾਗੜੇ ਕੀ ਵਾਰ ਮਹਲਾ ੪

੯ ਵਡਹੰਸ ਕੀ ਵਾਰ ਮਹਲਾ ੪

੧੦ ਸੋਰਠਿ ਕੀ ਵਾਰ ਮਹਲਾ ੪

੧੧ ਜੈਤਸਰੀ ਕੀ ਵਾਰ ਮਹਲਾ ੫
੧੨ ਸੂਹੀ ਕੀ ਵਾਰ ਮਹਲਾ ੩
੧੩ ਬਿਲਾਵਲ ਕੀ ਵਾਰ ਮਹਲਾ ੪
੧੪ ਰਾਮਕਲੀ ਕੀ ਵਾਰ ਮਹਲਾ ੩
੧੫ ਰਾਮਕਲੀ ਕੀ ਵਾਰ ਮਹਲਾ ੫
੧੬ ਰਾਮਕਲੀ ਕੀ ਵਾਰ (ਬਲਵੰਡ ਤੇ ਸਤਾ)
੧੭ ਮਾਰੂ ਕੀ ਵਾਰ ਮਹਲਾ ੩
੧੮ ਮਾਰੂ ਕੀ ਵਾਰ ਮਹਲਾ ੫
੧੯ ਬਸੰਤ ਕੀ ਵਾਰ ਮਹਲਾ ੫
੨੦ ਸਾਰੰਗ ਕੀ ਵਾਰ ਮਹਲਾ ੪
੨੧ ਮਲਾਰ ਕੀ ਵਾਰ ਮਹਲਾ ੧
੨੨ ਕਾਨੜੇ ਕੀ ਵਾਰ ਮਹਲਾ ੪

ਹੁਣ ਅਸੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਆਤਮਕ ਸਰੂਪ ਦੇ ਦਰਸ਼ਨ ਕਰਦੇ ਹਾਂ ਅਤੇ ਇਸ ਮਹਾਨ ਗ੍ਰੰਥ ਦੇ ਵਿਚਾਰ ਤੇ ਫਲਸਫੇ 'ਤੇ ਇਕ ਸਰਸਰੀ ਨਜ਼ਰ ਦੁੜਾਂਦੇ ਹਾਂ, ਪਰ ਵਿਚਾਰਾਂ ਦੇ ਵੇਖਣ ਤੋਂ ਪਹਿਲਾਂ ਇਹ ਦ੍ਰਿੜ੍ਹ ਹੋਣਾ ਚਾਹੀਦਾ ਹੈ ਕਿ ਗੁਰੂ ਸਾਹਿਬਾਨ ਤੇ ਭਗਤ, ਮੱਧਕਾਲੀਨ ਭਾਰਤੀ ਕੌਮੀ ਜੀਵਨ, ਕਈ ਅੰਦਰੂਨੀ ਤੇ ਬਾਹਰਲੇ ਕਾਰਨਾਂ ਕਰਕੇ ਆ ਗਈ ਗਿਰਾਵਟ ਦੇ ਸੁਧਾਰ ਲਈ ਹੀ ਆਤਮਕ, ਧਾਰਮਕ, ਮਾਨਸਕ, ਆਰਥਕ ਤੇ ਰਾਜਸੀ ਵਿਚਾਰ ਪੇਸ਼ ਕਰ ਰਹੇ ਸਨ। ਇਹਨਾਂ ਮਹਾਂ ਪੁਰਸ਼ਾਂ ਨੇ ਸਾਰੀ ਅਧੋਗਤੀ ਦਾ ਕਾਰਨ ਮਨੁੱਖ ਦੀ ਆਚਰਨਹੀਣਤਾ ਮੰਨਿਆ ਹੈ, ਜਿਸ ਨੂੰ ਸਥਿਰ ਕਰਨ ਲਈ ਆਤਮਕ ਬਲ, ਮਾਨਸਕ ਤਵਾਜ਼ਨ ਅਤੇ ਨਾਮ ਭਗਤੀ ਜ਼ਰੂਰੀ ਮੰਨੇ ਹਨ।

ਕੌਮੀ ਅਧੋਗਤੀ ਦਾ ਚਿਤਰ ਤੇ ਉਸ ਦੇ ਚਿੰਨ੍ਹ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਸ ਪ੍ਰਕਾਰ ਦਿੱਤੇ ਹਨ। ਇਹ ਲੱਗਭਗ ਸਾਰੇ ਨੁਕਤੇ ਗੁਰੂ ਨਾਨਕ ਸਾਹਿਬ ਦੀ ਬਾਣੀ ਵਿੱਚੋਂ ਹਨ ਅਤੇ ਉਹ ਹੀ ਇਸ ਮਹਾਨ ਗ੍ਰੰਥ ਦੀ ਨੀਂਹ ਰੱਖਣ ਵਾਲੇ ਸਨ :

੧ ਲਬੁ ਪਾਪੁ ਦੁਇ ਰਾਜਾ ਮਹਤਾ ਕੂੜੁ ਹੋਆ ਸਿਕਦਾਰੁ ॥ (੪੬੮)
੨ ਰਾਜੇ ਸੀਹ ਮੁਕਦਮ ਕੁਤੇ ॥ (੧੨੮੮)
੩ ਕਲਿ ਕਾਤੀ ਰਾਜੇ ਕਾਸਾਈ ਧਰਮੁ ਪੰਖ ਕਰਿ ਉਡਰਿਆ ॥ (੧੪੫)
੪ ਅੰਧੀ ਰਯਤਿ ਗਿਆਨ ਵਿਹੂਣੀ ਭਾਹਿ ਭਰੇ ਮੁਰਦਾਰੁ ॥ (੪੬੯)
੫ ਮੂਰਖ ਪੰਡਿਤ ਹਿਕਮਤਿ ਹੁਜਤਿ ਸੰਜੈ ਕਰਹਿ ਪਿਆਰੁ ॥ (੪੬੯)
੬ ਸਿਲ ਪੂਜਸਿ ਬਗੁਲ ਸਮਾਧੰ ॥ (੪੭੦)
੭ ਮਾਣਸ ਖਾਣੇ ਕਰਹਿ ਨਿਵਾਜ ॥ (੪੭੧)
੮ ਛੁਰੀ ਵਗਾਇਨਿ ਤਿਨ ਗਲਿ ਤਾਗ ॥ (ਉਹੀ)
੯ ਖਤ੍ਰੀਆ ਤ ਧਰਮੁ ਛੋਡਿਆ ਮਲੇਛ ਭਾਖਿਆ ਗਹੀ ॥ (੬੬੩)

੧੦ ਕਾਲੁ ਨਾਹੀ ਜੋਗੁ ਨਾਹੀ ਨਾਹੀ ਸਤ ਕਾ ਢਬੁ ॥ (੬੬੨)
੧੧ ਨਾ ਓਇ ਜੋਗੀ ਨਾ ਓਇ ਜੰਗਮ ਨਾ ਓਇ ਕਾਜੀ ਮੁੰਲਾ ॥ (੧੪੯)
੧੨ ਘਰਿ ਘਰਿ ਮੀਆ, ਸਭਨਾਂ ਜੀਆਂ, ਬੋਲੀ ਅਵਰ ਤੁਮਾਰੀ ॥ (੧੧੯੧)
੧੩ ਧੋਤੀ ਟਿਕਾ ਤੈ ਜਪਮਾਲੀ ਧਾਨੁ ਮਲੇਛਾਂ ਖਾਈ ॥ (੪੭੧)
੧੪ ਨੀਲ ਵਸਤ੍ਰ ਪਹਿਰਿ ਹੋਵਹਿ ਪਰਵਾਣੁ ॥ (੪੭੨)
੧੫ ਅਭਾਖਿਆ ਕਾ ਕੁਠਾ ਬਕਰਾ ਖਾਣਾ ॥ (੪੭੨)
੧੬ ਕੂੜੀ ਰਾਸਿ ਕੂੜਾ ਵਾਪਾਰੁ ॥ ਕੂੜੁ ਬੋਲਿ ਕਰਹਿ ਆਹਾਰੁ ॥ (੪੭੧)
੧੭ ਸਰਮ ਧਰਮ ਕਾ ਡੇਰਾ ਦੂਰਿ ॥ ਨਾਨਕ ਕੂੜੁ ਰਹਿਆ ਭਰਪੂਰਿ ॥ (੪੭੧)
੧੮ ਕਾਜੀਆ ਬਾਮਣਾ ਕੀ ਗਲ ਥਕੀ, ਅਗਦੁ ਪੜੈ ਸੈਤਾਨੁ ਵੇ ਲਾਲੋ ॥ (੭੨੨)

ਇਹਨਾਂ ਸਤਰਾਂ ਵਿਚ ਰਾਜਿਆਂ, ਪਰਜਾ, ਹਿੰਦੂ, ਬ੍ਰਾਹਮਣਾਂ, ਮੁਸਲਮਾਨਾਂ, ਖਤਰੀਆਂ, ਜੋਗੀਆਂ ਜੈਨੀਆਂ ਸਭ ਦੀ ਗਿਰਾਵਟ ਦੱਸੀ ਹੈ। ਉਹਨਾਂ ਦੀਆਂ ਵਿਸ਼ੇਸ਼ ਕਮਜ਼ੋਰੀਆਂ ਵੱਲ ਸੰਕੇਤ ਕੀਤੇ ਹਨ। ਹਿੰਦੂ ਮੁਸਲਮਾਨ ਦੀ ਖਿਚੋਤਾਣ ਵੀ ਦਰਸਾਈ ਹੈ।

ਦੇਸ਼ ਦੀ ਇਸ ਦਸ਼ਾ ਦਾ ਸੁਧਾਰ ਕਰਨ ਵਾਸਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਗੁਰੂਆਂ ਤੇ ਭਗਤਾਂ ਨੇ ਨਵਾਂ ਦਰਸ਼ਨ (ਫਲਸਫਾ), ਨਵਾਂ ਸਦਾਚਾਰ ਤੇ ਨਵਾਂ ਧਰਮ ਦਿੱਤਾ ਜੋ ਹਰ ਤਰ੍ਹਾਂ ਗੈਰ ਸੰਪ੍ਰਦਾਈ (Nonsectarian) ਤੇ ਸਰਬ-ਸਾਂਝੇ ਸਨ। ਇਹਨਾਂ ਵਿਚਾਰਾਂ ਨੇ ਹਿੰਦੁਸਤਾਨ ਵਿਚ ਸਰਬ ਸਾਂਝਾ ਹਿੰਦੂ ਮੁਸਲਮ ਏਕਤਾ ਵਾਲਾ ਗੈਰ ਜਾਤੀ ਤੇ ਜਮਾਤੀ ਧਰਮ ਉਤਪੰਨ ਕੀਤਾ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੰਪ੍ਰਦਾਇਕਤਾ ਤੇ ਮਜ਼ਹਬੀ ਖਿਚੋਤਾਣ ਲਈ ਕੋਈ ਥਾਂ ਨਹੀਂ ਹੈ। ਜਾਤ, ਦੇਸ਼, ਰੰਗ ਦੀ ਵੰਡ ਕਿਤੇ ਨਹੀਂ ਹੈ। ਇਹਨਾਂ ਗੱਲਾਂ ਲਈ ਪਹਿਲਾਂ ਹੋ ਚੁੱਕੀ ਸਰੂਪ ਬਾਰੇ ਵਿਚਾਰ ਵਿਚੋਂ ਵੀ ਕਾਫੀ ਪ੍ਰਮਾਣ ਪ੍ਰਾਪਤ ਹੋ ਜਾਂਦੇ ਹਨ। ਇਸ ਮਹਾਨ ਗ੍ਰੰਥ ਦੇ ਸਾਰੇ ਵਿਚਾਰਾਂ ਦਾ ਸਾਰ ਤਾਂ ਦੇਣਾ ਸੰਭਵ ਨਹੀਂ ਹੈ, ਪਰ ਉਸ ਦੇ ਮੂਲ ਮੰਤਰ ਦੇ ਵਿਸ਼ਲੇਸ਼ਣ ਕਰਦੇ ਹਾਂ, ਜਿਸ ਨੂੰ ਗ੍ਰੰਥ ਵਿਚ ਕਈ ਸੌ ਵਾਰੀ ਦੁਹਰਾਇਆ ਹੈ ਅਤੇ ਉਹਨਾਂ ਮੂਲ ਬਾਣੀਆਂ ਦੇ ਕੁਝ ਵਿਚਾਰ ਵੇਖਦੇ ਹਾਂ, ਜਿਨ੍ਹਾਂ ਨੂੰ ਸਿੱਖ ਨਿੱਤ ਪੜ੍ਹਦੇ ਹਨ।

### ਮੂਲ ਮੰਤਰ

ਮੂਲ ਮੰਤਰ (Fundamental Doctrines) ਦਾ ਪਾਠ ਇਹ ਹੈ :

"੧ਓ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

ਇਸ ਦੇ ਤਿੰਨ ਭਾਗ ਸਹਿਜੇ ਹੀ ਕੀਤੇ ਜਾ ਸਕਦੇ ਹਨ। ਦਾਰਸ਼ਨਿਕ, ਸਦਾਚਾਰਕ ਤੇ ਧਾਰਮਕ।

### ਦਰਸ਼ਨ (Philosophy)

ਫਿਲਾਸਫੀ ਜਾਂ ਦਰਸ਼ਨ ਦੇ ਸੂਚਕ ਸ਼ਬਦ ਮੂਲ ਮੰਤਰ ਵਿਚ ਇਹ ਹਨ :

੧ਓ ਸਤਿਨਾਮੁ ਕਰਤਾ ਪੁਰਖੁ ਅਕਾਲ ਮੂਰਤਿ ਅਜੋਨੀ ਸੈਭੰ। ਸ੍ਰੀ ਗੁਰੂ ਗ੍ਰੰਥ ਸਾਹਿਬ ਨੇ ਆਪ ਦਾਰਸ਼ਨਕ ਮਸਲਿਆਂ ਜਿਵੇਂ ਕਿ ਬ੍ਰਹਮ, ਆਤਮਾ, ਪ੍ਰਕ੍ਰਿਤੀ, ਆਵਾਗਵਨ ਬਾਰੇ ਬਹੁਤੇ ਸਿਧਾਂਤ ਭਾਰਤੀ

ਫਲਸਫੇ ਦੇ ਹੀ ਅਪਣਾਏ ਹਨ ਅਤੇ ਆਪਣੇ ਵਿਰਸੇ ਦੀ ਕਦਰ ਕਰਨ ਵਾਲੇ ਲਈ ਇਹੋ ਹੀ ਕੁਦਰਤੀ ਤੇ ਸੰਭਵ ਸੀ। ਬ੍ਰਹਮ ਸਤਿ ਚਿਤ ਅਨੰਦ ਹੈ, ਆਤਮਾ ਵੀ ਸਤਿ ਤੇ ਚਿਤ ਹੈ ਅਨੰਦ ਹੋ ਸਕਦੀ ਹੈ , ਪ੍ਰਕ੍ਰਿਤੀ ਦੀ ਸੱਤਾ ਪੁਰਸ਼ ਦੇ ਇਸ ਵਿਚ ਸਰਬ ਵਿਆਪਕ ਹੋਣ ਕਰਕੇ ਹੀ ਹੈ ਅਤੇ ਇਹ ਪਾਸਾਰ ਉਸ ਸੱਤਾ ਵਿੱਚੋਂ ਉਪਜਿਆ ਹੈ ਅਤੇ ਉਸ ਦੇ ਹੁਕਮ ਅਨੁਸਾਰ ਉਪਜਿਆ ਹੈ ਅਤੇ ਸਮੇਂ ਸਿਰ ਹੁਕਮ ਅਨੁਸਾਰ ਉਸ ਵਿਚ ਹੀ ਲੀਨ ਹੋ ਜਾਏਗਾ, ਹੁਣ ਵੀ ਉਸ ਵਿਚ ਹੀ ਹੈ : ਆਵਾਗਵਨ ਤੇ ਕਰਮ ਪ੍ਰਤਿਕਰਮ ਨੇ ਜੀਵਨ ਖੇਡ ਨੂੰ ਰੂਪਮਾਨ ਕੀਤਾ ਹੋਇਆ ਹੈ। ਪ੍ਰਮਾਤਮਾ ਸਤਿ ਹੈ। ਕਰਤਾ ਪੁਰਖ ਹੈ, ਅਤੇ ਆਪਣੇ ਆਪ ਵਿਚ ਪ੍ਰਕਾਸ਼ਮਾਨ ਹੈ।

ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਫਲਸਫੇ ਦਾ ਵਿਸ਼ੇਸ਼ ਬਲ 'ਇਕ' ਜਾਂ 'ਅਦਵੈਤ' 'ਤੇ ਹੈ। ਪਾਰਬ੍ਰਹਮ ਨਾਂ ਸਤਿ 'ਇਕ' ਹੈ। 'ਇਕ' ਨਾਲ 'ਏਕਤਾ' ਤੇ 'ਇਕਾਈ' ਗੱਲ ਨੂੰ ਵਧੇਰੇ ਸਪੱਸ਼ਟ ਕਰਨ ਵਾਲੇ ਸ਼ਬਦ ਹਨ। 'ਬ੍ਰਹਮ' 'ਏਕਤਾ' ਹੈ। ਇਸ ਲਈ ਸੰਸਾਰ ਵਿਚ ਦੇਸ਼ਾਂ, ਕੌਮਾਂ, ਧਰਮਾਂ, ਗ੍ਰੰਥਾਂ, ਜਾਤਾਂ ਵਰਣਾਂ, ਸਭਿਆਚਾਰਾਂ, ਸਮਾਜਾਂ ਦੀ 'ਦਵੈਤ' ਨਿਰਮੂਲ ਹੈ: ਸਾਰਾ ਬ੍ਰਹਮੰਡ 'ਏਕਤਾ' ਹੈ, ਸਾਰੇ ਜੀਵ, ਦੇਸ਼ ਧਰਮ, ਗੁਰੂ, ਪੀਰ ਗ੍ਰੰਥ ਇਕੋ ਹਨ। ਇਹ ਹੈ ਸਾਰਾ ਫਲਸਫਾ ਅਦਵੈਤ।

**ਸਦਾਚਾਰ (Ethics)**

ਸਾਰੇ ਧਾਰਮਕ, ਸਮਾਜਕ, ਆਰਥਕ, ਰਾਜਸੀ ਸਦਾਚਾਰ ਦੀ ਨੀਂਹ ਮੂਲ ਮੰਤਰ ਵਿਚ 'ਨਿਰਭਉ' ਤੇ 'ਨਿਰਵੈਰੁ' 'ਤੇ ਰੱਖੀ ਹੈ। 'ਨਿਰਵੈਰੁ' 'ਅਦਵੈਤ' ਹੀ ਤੇ ਹੈ 'ਨਿਰਭਉ' ਸਮਾਜਕ, ਧਾਰਮਕ, ਆਰਥਕ, ਰਾਜਸੀ 'ਬਰਾਬਰੀ' ਦਾ ਸੂਚਕ ਹੈ। ਉਹ ਸਮਾਜ ਆਦਰਸ਼ਕ ਹੋਵੇਗਾ ਜਿਥੇ "ਭੈ ਕਾਹੂ ਕਉ ਦੇਤ ਨਹਿ, ਨਹਿ ਭੈ ਮਾਨਤ ਆਨਿ" ਦੀ ਦਸ਼ਾ ਹੈ। ਸਦਾਚਾਰਕ ਫਲਸਫੇ ਦਾ ਮੂਲ ਇੰਨਾ ਹੀ ਹੈ, ਇਸ ਦੀ ਵਿਆਖਿਆ ਬੇਅੰਤ ਹੋ ਸਕਦੀ ਹੈ :

**ਧਰਮ (Religion) :**

ਧਰਮ ਨੇ ਉਹ ਢੰਗ ਦੱਸਣੇ ਹਨ, ਜੋ ਮਨੁੱਖ ਨੂੰ 'ਏਕਤਾ' ਤੀਕ ਲੈ ਜਾ ਸਕਣ। ਸ੍ਰੀ ਗੁਰੂ ਗ੍ਰੰਥ ਸਾਹਿਬ ਨੇ 'ਗੁਰਪ੍ਰਸਾਦਿ' ਨੂੰ ਉਹ ਸਾਧਨ ਮੰਨਿਆ ਹੈ। 'ਗੁਰ' ਗਿਆਨ ਦਾ ਸੂਚਕ ਹੈ, 'ਪ੍ਰਸਾਦਿ' ਕਿਰਪਾ ਤੇ ਸਭਿਆਚਾਰਾਕ (Graceful) ਵਤੀਰੇ ਦਾ। ਇਹ ਦੋਵੇਂ ਪ੍ਰਭੂ ਦੇ ਵੀ ਗੁਣ ਹਨ ਅਤੇ ਗੁਰੂ ਰਾਹੀਂ ਬਾਣੀ ਵਿਚ ਮਨੁੱਖਤਾ ਨੂੰ ਵੀ ਪ੍ਰਾਪਤ ਹਨ। ਇਹ ਪ੍ਰਾਪਤ ਹਨ। ਇਹ ਗਿਆਨ (Cultured) ਤੇ ਮਿਠਾਸ ਹਨ। ਚੌੜਾ ਗਿਆਨ ਤੇ ਮਿੱਠਾ ਵਤੀਰਾ ਮਨੁੱਖਤਾ ਨੂੰ 'ਏਕਤਾ' ਪ੍ਰਦਾਨ ਕਰਦੇ ਹਨ।

ਮੂਲ ਮੰਤਰ ਦੇ ਇਹਨਾਂ ਤਿੰਨਾ ਪੱਖਾਂ ਦਾ ਧਾਰਨੀ ਹੋਣਾ ਭਗਤੀ ਹੈ ਅਤੇ ਨਾਮ ਭਗਤੀ ਦੁਆਰਾ ਹੀ ਇਸ ਪੱਧਰ ਦੀ ਪ੍ਰਾਪਤੀ ਸੰਭਵ ਹੈ। ਇਹ ਆਤਮਕ ਅਨੰਦ ਅਵਸਥਾ ਹੀ ਨਾਮ ਦੀ ਅਵਸਥਾ ਹੈ ਅਤੇ ਇਸ ਅਸਵਥਾ ਦੀ ਪ੍ਰਾਪਤੀ, ਨਾਮ ਭਗਤੀ ਜਾਂ ਸਿਮਰਨ ਦੁਆਰਾ ਹੁੰਦੀ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਾਰੇ ਸਿਧਾਂਤ ਗੈਰ ਸੰਪ੍ਰਦਾਈ ਹਨ। ਭੇਖਾਂ, ਰਸਮਾਂ, ਚਿੰਨ੍ਹਾਂ ਮੰਤਰਾਂ, ਤੀਰਥਾਂ ਨੂੰ ਇਹਨਾਂ ਵਿਚ ਥਾਂ ਨਹੀਂ ਹੈ। ਨਿੱਤਨੇਮ ਦੀਆਂ ਬਾਣੀਆਂ ਦੇ ਹੇਠਲੇ ਸਿਧਾਂਤਾਂ ਤੋਂ

ਵੀ ਇਹੋ ਦ੍ਰਿੜ੍ਹ ਹੁੰਦਾ ਹੈ।

**ਜਪੁ ਜੀ :**

ਜਪੁ ਜੀ ਸ੍ਰੀ ਗੁਰੂ ਨਾਨਕ ਸਾਹਿਬ ਦੀ ਅਤਿ ਪ੍ਰਿਅ ਰਚਨਾ ਹੈ। ਇਸ ਦੇ ਪ੍ਰਮੁੱਖ ਵਿਚਾਰ ਇਹ ਹਨ :
(ੳ) ਪ੍ਰਮਾਤਮਾ ਤ੍ਰੈਕਾਲ 'ਸਤਿ' ਹੈ, ਉਹ ਪੂਰਨ ਸਚਾਈ ਹੈ :
ਆਦਿ ਸਚੁ ਜੁਗਾਦਿ ਸਚੁ ॥
ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥ ੧ ॥

(ਅ) ਜੀਵਨ ਦਾ ਮੰਤਵ ਸਚਿਆਰ ਬਣਨਾ ਹੈ ਅਤੇ ਸਚਿਆਰ ਕਾਨੂੰਨ ਦੀ ਪ੍ਰਾਲਣਾ ਕਰਨ ਨਾਲ ਬਣਦਾ ਹੈ :

ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ ॥ ੧ ॥
(ੲ) 'ਸਚਿਆਰ' ਮਨੁੱਖ ਦਾ ਜੀਵਨ ਇਹ ਹੈ :
ਜਤੁ ਪਾਹਾਰਾ ਧੀਰਜੁ ਸੁਨਿਆਰੁ ॥ ਅਹਰਣਿ ਮਤਿ ਵੇਦੁ ਹਥੀਆਰੁ ॥
ਭਉ ਖਲਾ ਅਗਨਿ ਤਪ ਤਾਉ ॥ ਭਾਂਡਾ ਭਾਉ ਅੰਮ੍ਰਿਤੁ ਤਿਤੁ ਢਾਲਿ ॥

(ਸ) ਇਸ ਪੱਧਰ ਦਾ ਜੀਵਨ ਪ੍ਰਾਪਤ ਕਰਨ ਲਈ ਇਹ ਸਾਧਨ ਹਨ :

(੧) ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ ॥ (੪)
(੨) ਧੌਲੁ ਧਰਮੁ ਦਇਆ ਕਾ ਪੂਤੁ ॥
ਸੰਤੋਖੁ ਥਾਪਿ ਰਖਿਆ ਜਿਨਿ ਸੂਤਿ ॥
ਜੇ ਕੋ ਬੁਝੈ ਹੋਵੈ ਸਚਿਆਰੁ ॥
(੩) ਭਰੀਐ ਮਤਿ ਪਾਪਾ ਕੈ ਸੰਗਿ ॥ ਓਹੁ ਧੋਪੈ ਨਾਵੈ ਕੈ ਰੰਗਿ ॥
(੪) ਵਿਣੁ ਗੁਣ ਕੀਤੇ ਭਗਤਿ ਨ ਹੋਇ ॥
(੫) ਮੁੰਦਾ ਸੰਤੋਖੁ ਸਰਮੁ ਪਤੁ ਝੋਲੀ ਧਿਆਨ ਕੀ ਕਰਹਿ ਬਿਭੂਤਿ ॥
(੬) ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ ॥

**ਰਹਰਾਸਿ :**

ਰਹਰਾਸਿ ਨਿਤਨੇਮ ਦੀ ਬਾਣੀ ਹੈ। ਇਸ ਵਿਚ ਜੀਵਨ ਲਈ ਪ੍ਰਮੁੱਖ ਅਸੂਲ ਇਹ ਦੱਸੇ ਹਨ :
(ੳ) ਕੇਵਲ ਸੱਚ ਹੀ ਮਨੁੱਖੀ ਸ਼ਖ਼ਸੀਅਤ ਨੂੰ ਸਵਾਰ ਕੇ ਉੱਨਤ ਕਰ ਸਕਦਾ ਹੈ :

**ਨਾਨਕ ਸਚੁ ਸਵਾਰਣਹਾਰਾ ॥**

(ਅ) ਨੀਚ ਉਹ ਹਨ ਜੋ ਸਚਾਈ ਤੋਂ ਉਖੜੇ ਹੋਏ ਹਨ :
**ਨਾਨਕ ਨਾਵੈ ਬਾਝੁ ਸਨਾਤਿ ॥**

(ੲ) ਭਲੇ ਪੁਰਸ਼ਾਂ ਦੀ ਸੰਗਤ ਮਨੁੱਖ ਨੂੰ ਉੱਚਾ ਕਰਦੀ ਹੈ :

**ਮੇਰੇ ਮਾਧਉ ਜੀ ਸਤਸੰਗਤਿ ਮਿਲੇ ਸੁ ਤਰਿਆ ॥**

(ਸ) ਸਭ ਵਿਚ ਪ੍ਰਭੂ-ਜੋਤਿ ਕੰਮ ਕਰਦੀ ਹੈ :

**ਤੂੰ ਘਟ ਘਟ ਅੰਤਰਿ ਸਰਬ ਨਿਰੰਤਰਿ ਜੀ.....॥**

(ਹ) ਪ੍ਰਭੂ ਭੁੱਲ ਜਾਣ ਨਾਲ ਆਚਰਨ ਦੀ ਹਾਨੀ ਹੁੰਦੀ ਹੈ :

**ਹਰਿ ਬਿਸਰਤ ਤੇਰੇ ਗੁਣ ਗਲਿਆ ॥**

(ਕ) ਮਨੁੱਖੀ ਸਰੀਰ ਵਿਚ ਉਨੱਤੀ ਕਰਨ ਦੀ ਸਮਰਥਾ ਹੈ। ਉਨੱਤੀ ਕਰਕੇ ਪੂਰਣਤਾ ਤੀਕ ਪੁੱਜਣ ਦੀ ਸਮਰਥਾ ਹੈ :

**ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ ॥**

**ਸੋਹਿਲਾ :**

(ੳ) ਪਰਮਾਤਮਾ ਨਿਰਭਉ ਹੈ; ਉਸ ਦੇ ਸਿਮਰਨ ਨਾਲ ਮਨੁੱਖ ਨਿਰਭਉ ਹੁੰਦਾ ਹੈ :

**ਤੁਮ ਗਾਵਹੁ ਮੇਰੇ ਨਿਰਭਉ ਕਾ ਸੋਹਿਲਾ ॥**

(ਅ) ਸਾਰਾ ਗਿਆਨ ਪਰਮਾਤਮਾ ਵਿਚ ਹੈ, ਪਰ ਉਸ ਦੇ ਗਿਆਨ ਦੇ ਸਰੂਪ ਕਈ ਹਨ :

**ਗੁਰੁ ਗੁਰੁ ਏਕੋ ਵੇਸ ਅਨੇਕ ॥**

(ੲ) ਸਭ ਜੀਵਾਂ ਵਿਚ ਇਕੋ ਜੋਤ ਕੰਮ ਕਰਦੀ ਹੈ :

**ਸਭ ਮਹਿ ਜੋਤਿ ਜੋਤਿ ਹੈ ਸੋਇ ॥**

(ਸ) ਹਉਮੈ ਦੁਖਦਾਈ ਹੈ ਅਤੇ ਮਾਇਆਧਾਰੀਆਂ ਵਿਚ ਹਉਮੈ ਪਰਬਲ ਹੁੰਦੀ ਹੈ :

**ਸਾਕਤ ਹਰਿ ਰਸ ਸਾਦੁ ਨ ਜਾਣਿਆ ਤਿਨ ਅੰਤਰਿ ਹਉਮੈ ਕੰਡਾ ਹੇ ॥**

(ਹ) ਜੋ ਕੁਝ ਮਨੁੱਖ ਬੀਜਦਾ ਹੈ, ਉਹ ਹੀ ਉਸ ਨੂੰ ਭਵਿੱਖ ਵਿੱਚ ਪਰਾਪਤ ਹੁੰਦਾ ਹੈ :

**ਈਹਾ ਖਾਟਿ ਚਲਹੁ ਹਰਿ ਲਾਹਾ ਆਗੈ ਬਸਨੁ ਸੁਹੇਲਾ ॥**

(ਕ) ਮਨੁੱਖੀ ਜੀਵਨ ਦੇ ਮੰਤਵ ਨੂੰ ਸਮਝੋ, ਉਸ ਮੰਤਵ ਨੂੰ ਪਰਾਪਤ ਕਰਨ ਦਾ ਯਤਨ ਕਰੋ :

**ਜਾ ਕਉ ਆਏ ਸੋਈ ਬਿਹਾਝਹੁ ॥**

ਇਤਨੀ ਕੁਝ ਵਿਚਾਰ ਤੇ ਦ੍ਰਿਸ਼ਟਾਂਤਾਂ ਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਵਿਚਾਰਧਾਰਾ ਦਾ ਪਤਾ ਲੱਗ ਸਕਦਾ ਹੈ। ਨਿਤਨੇਮ ਦੀਆਂ ਬਾਣੀਆਂ ਸਾਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚੋਂ ਸੰਪਾਦਿਤ ਕੀਤੀਆਂ ਗਈਆਂ ਹਨ। ਪਰਤੱਖ ਹੈ ਕਿ ਇਹ ਉਹਦੇ ਪ੍ਰਤੀਨਿਧ ਵਿਚਾਰਾਂ ਦਾ ਹੀ ਸੰਗ੍ਰਹਿ ਹਨ। ਉਪਰ ਦਰਸਾਏ ਵਿਗਿਆਨਕ ਵਿਚਾਰਾਂ ਤੋਂ ਇਹ ਪਤਾ ਲਗਦਾ ਹੈ ਕਿ ਸਿੱਖ ਸਤਿ, ਨਿਰਭਉ ਤੇ ਨਿਰਵੈਰ ਦੇ ਉਪਾਸ਼ਕ ਹਨ। ਇਸ ਲਈ ਉਹ ਸੱਚੇ, ਨਿਰਭਉ ਤੇ ਨਿਰਵੈਰੁ ਹਨ।

ਸਿੱਖ ਖਾਲਸਾ ਰੂਪ ਵਿਚ ਜਥੇਬੰਦ ਹਨ ; ਉਹਨਾਂ ਦੀ ਰਹਿਤ ਹੈ, ਚਿੰਨ੍ਹ ਹਨ, ਪਰ ਉਹ ਜਥੇਬੰਦੀ ਵੀ

'੧ਓ' ਦੀ ਫਤਹ ਲਈ ਹੈ : ਏਕਤਾ ਦੀ ਫਤਹ ਹੋਵੇ, ਗਿਆਨ ਦੁਆਰਾ । ਉਹਨਾਂ ਦਾ ਆਦਰਸ਼ ਹੈ । "ਵਾਹਿਗੁਰੂ ਜੀ ਕਾ ਖਾਲਸਾ, ਸ੍ਰੀ ਵਾਹਿਗੁਰੂ ਜੀ ਕੀ ਫ਼ਤਹ ।"

(੫)

ਜਿਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਕੌਮੀ ਸਭਿਆਚਾਰ ਦਾ ਗ੍ਰੰਥ ਹੋਣ ਵਿਚ ਅਤੇ ਆਦਰਸ਼ਕ ਜੀਵਨ ਲਈ ਵਿਗਿਆਨਕ ਤੇ ਮਨੋਵਿਗਿਆਨਕ ਸਿਧਾਂਤ ਵਿਚਾਰ ਦ੍ਰਿੜ੍ਹ ਕਰਾਣ ਲਈ ਬੜੀ ਮਹਾਨਤਾ ਹੈ, ਉਥੇ ਇਸ ਮਹਾਨ ਗ੍ਰੰਥ ਦੀ ਸਾਹਿਤਕ ਤੇ ਕਲਾਤਮਕ ਵਿਸ਼ੇਸ਼ਤਾ ਵੀ ਬੜੀ ਅਨੂਪਮ ਹੈ । ਹਿੰਦੁਸਤਾਨ ਦੀ ਸਰਬ ਸਾਂਝੀ ਬੋਲੀ ਤੇ ਸਿਧਾਂਤਕ ਸ਼ਬਦਾਵਾਲੀ, ਸਾਂਝੇ ਜਾਣੇ ਪਛਾਣੇ ਮਿਥਿਹਾਸਕ ਚਿੰਨ੍ਹ ਤੇ ਪਾਤਰ ਭਾਰਤੀ ਰਹੱਸਵਾਦੀ ਪ੍ਰਣਾਲੀ ਦੇ ਬਿੰਬ ਤੇ ਅਲੰਕਾਰ ਤੇ ਲੋਕ ਪ੍ਰਿਅ ਕਾਵਿ ਰੂਪ ਵਰਤ ਕੇ ਇਸ ਗ੍ਰੰਥ ਨੂੰ ਸਰਬ ਸਾਂਝਾ ਭਾਰਤੀ ਗ੍ਰੰਥ ਬਣਾ ਦਿੱਤਾ ਗਿਆ ਹੈ । ਇਸ ਦੀ ਵਿਸ਼ੇਸ਼ ਪ੍ਰਾਪਤੀ ਹਿੰਦੁਸਤਾਨੀ ਸਨਾਤਨ ਰਾਗਾਂ ਤੇ ਕਾਵਿ ਕਲਾ ਦਾ ਸਫਲ ਸੰਜੋਗ ਕਰ ਸਕਣ ਵਿਚ ਵੀ ਹੈ । ਇਹ ਮਹਾਨ ਗ੍ਰੰਥ ਬਿੰਬਾਂ, ਚਿਤਰਾਂ, ਅਲੰਕਾਰਾਂ, ਛੰਦਾਂ, ਧੁਨਾਂ ਦਾ ਅਲੌਕਿਕ ਖਜ਼ਾਨਾ ਹੈ । ਸਾਹਿਤ ਤੇ ਕਵਿਤਾ ਦਾ ਹਰ ਪ੍ਰਸਾਦੀ ਗੁਣ, ਬਲਵਾਨ ਕਲਪਨਾ ਤੇ ਭਾਵੁਕਤਾ ਦੀ ਸਹਾਇਤਾ ਨਾਲ ਉਸਰਿਆ, ਇਥੇ ਵਿਦਮਾਨ ਹੈ । ਫਰੀਦ ਜੀ ਦੀ ਬਾਣੀ ਚਿਤਰਸ਼ਾਲਾ, ਕਬੀਰ ਜੀ ਦੀ ਰਚਨਾ ਵਿਚ ਅਨੁਭਵ, ਗੰਭੀਰਤਾ, ਹਾਸਾ, ਟੋਕ ਤੇ ਕਟਾਖਸ਼ ਹੈ, ਰਵਿਦਾਸ ਤੇ ਨਾਮਦੇਵ ਉਪਮਾਵਾਂ ਦੇ ਉਸਤਾਦ ਹਨ। ਗੁਰੂ ਨਾਨਕ ਸਾਹਿਬ ਦਾ 'ਜਪੁ ਜੀ', ਗੁਰੂ ਅਮਰਦਾਸ ਜੀ ਦਾ 'ਅਨੰਦੁ', ਗੁਰੂ ਰਾਮਦਾਸ ਜੀ ਦੇ 'ਛੰਤ ਤੇ ਵਾਰਾਂ', ਗੁਰੂ ਅਰਜਨ ਸਾਹਿਬ ਦੀ 'ਸੁਖਮਨੀ' ਅਤੇ ਗੁਰੂ ਤੇਗ ਬਹਾਦਰ ਸਾਹਿਬ ਦੇ 'ਸਲੋਕ', ਕਲਾ, ਅਨੁਭਵ ਤੇ ਵਿਚਾਰਾਂ ਦੇ ਅਨੂਪਮ ਸੰਜੋਗ ਹਨ । ਇਹਨਾਂ ਰਚਨਾਵਾਂ ਵਿਚ ਲੈਅ ਸੁਰ, ਰਾਗ, ਤਾਲ, ਚਿਤਰਾਂ, ਬਿੰਬਾਂ ਵਿਚ ਪ੍ਰਮਾਤਮਾ ਦਾ ਅਤਿ ਮਿੱਠਾ ਸਰੂਪ ਦਿੱਤਾ ਹੈ, ਗੁਰੂ ਦੀ ਸੁਹਿਰਦ, ਸਹਾਇਕ ਹਸਤੀ ਦਾ ਦ੍ਰਿਸ਼ ਦਰਸਾਇਆ ਹੈ ਅਤੇ ਨਾਮ ਦੀ ਸ਼ਖਸੀਅਤ ਵਿਚ ਇਨਕਲਾਬ ਪੈਦਾ ਕਰਨ ਵਾਲੀ ਸਮਰੱਥਾ ਨੂੰ ਉਜਾਗਰ ਕੀਤਾ ਹੈ । ਸਰੋਦੀ ਵਲਵਲਿਆਂ ਦਾ ਸ਼ਾਂਤ ਜਿਹਾ ਸਾਗਰ ਹੈ, ਸ੍ਰੀ ਗੁਰੂ ਗ੍ਰੰਥ ਸਾਹਿਬ ।

ਸੰਸਾਰ ਦੀ ਰਹੱਸਵਾਦੀ ਅਤੇ ਅਧਿਆਤਮਕ ਕਵਿਤਾ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸਥਾਨ ਵਿਲੱਖਣ ਤੇ ਵਿਸ਼ੇਸ਼ ਹੈ ।



# ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਦਾਰਸ਼ਨਿਕ ਸਿਧਾਂਤ

## (ਫ਼ਲਸਫ਼ਾ)

ਸ੍ਰੀ ਗੁਰੂ ਗ੍ਰੰਥ ਸਾਹਿਬ ਦ੍ਰਿਸ਼ਟਮਾਨ ਰੂਪ ਕਰਕੇ ਅਤੇ ਭਾਵਨਾ ਕਰਕੇ ਸੰਸਾਰ ਦਾ ਇਕ ਦਰਸ਼ਨ ਗ੍ਰੰਥ ਨਹੀਂ ਹੈ। ਇਸ ਦੀ ਬਾਣੀ ਦਾ ਰੂਪ ਕਵਿਤਾ ਦਾ ਹੈ ਅਤੇ ਇਸ ਸੰਪਾਦਿਤ ਗ੍ਰੰਥ ਦੇ ਪਿੱਛੇ ਭਾਵਨਾ ਪ੍ਰੇਮਾ-ਭਗਤੀ ਨੂੰ ਸਾਕਾਰ ਕਰਨ ਦੀ ਹੈ। ਕਿਸੇ ਵਿਸ਼ੇਸ਼ ਦਾਰਸ਼ਨਿਕ-ਪ੍ਰਬੰਧ ਅਧੀਨ ਨਾ ਇਹ ਬਾਣੀ ਰਚੀ ਗਈ ਹੈ ਅਤੇ ਨਾ ਹੀ ਇਹ ਰਚਨਾ ਕਿਸੇ ਸ਼ਾਸਤ੍ਰਕ-ਪ੍ਰਬੰਧ ਅਨੁਸਾਰ ਸੰਪਾਦਿਤ ਕੀਤੀ ਗਈ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸਰੂਪ 'ਭੇਦ' ਦਾ ਹੈ, 'ਸ਼ਾਸਤ੍ਰ' ਦਾ ਨਹੀਂ ਹੈ : ਜਿਵੇਂ 'ਰਿਗਵੇਦ' ਵਿਚ ਦੇਵੀ- ਦੇਵ ਤੇ ਬ੍ਰਹਮ ਉਪਾਸ਼ਨਾ ਹੈ, ਤਿਵੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਪ੍ਰਮਾਤਮਾ ਦੀ ਪ੍ਰੇਮਾ ਭਗਤੀ ਹੈ, ਪ੍ਰਭੂ-ਕੀਰਤ ਹੈ, ਨਾਮ ਮਹਿਮਾ ਹੈ ਪਰ ਕਿਸੇ 'ਤੇ ਸਿਰਲੇਖ ਨਹੀਂ ਦਿੱਤੇ ਹੋਏ ਕਿ ਇਥੇ ਪ੍ਰਭੂ-ਉਸਤਿਤ ਹੈ ਜਾਂ ਨਾਮ ਮਹਿਮਾ ਹੈ– ਫਿਰ ਐਸੇ ਸਿਰਲੇਖਾਂ ਦੀ ਤੇ ਆਸ ਹੀ ਨਹੀਂ ਹੋ ਸਕਦੀ ਕਿ ਇਥੇ ਬ੍ਰਹਮ-ਸਰੂਪ ਦਾ ਵਿਸ਼ਲੇਸ਼ਣ ਹੈ ਜਾਂ 'ਆਤਮਾ' ਜਾਂ 'ਜਗਤ' ਦਾ ਸਿਧਾਂਤ ਹੈ। ਕੁਝ ਲੰਮੀਆਂ ਬਾਣੀਆਂ ਦੇ ਕਾਵਿ-ਰੂਪ ਦੇ ਅਨੁਸਾਰ ਸਿਰਲੇਖ ਦਿੱਤੇ ਹਨ ਜਿਵੇਂ ਜਪੁ, ਪੱਟੀ, ਸਿਧ ਗੋਸਟਿ ਤੇ ਕੁਝ ਦੇ ਵਿਸ਼ੇ-ਵਸਤੂ ਦੇ ਅਨੁਸਾਰ ਜਿਵੇਂ ਅਨੰਦੁ, ਸੁਖਮਨੀ, ਓਅੰਕਾਰ ਆਦਿ। ਸ੍ਰੀ ਗੁਰੂ ਗ੍ਰੰਥ ਸਾਹਿਬ ਸਮੁੱਚੇ ਤੌਰ 'ਤੇ 'ਵੇਦ-ਬਾਣੀ' ਵਾਂਗ ਸਰੋਦੀ ਹੂਕ ਦਾ ਕਾਵਿ ਹੈ ਜਿਸ ਵਿਚ ਪ੍ਰੇਮ-ਬ੍ਰਿਹਾ ਦੇ ਵਲਵਲੇ ਅਧੀਨ ਆਤਮ-ਦਸ਼ਾ ਦਾ ਪ੍ਰਗਟਾਅ ਤੇ ਉਲੀਕਣ ਕੀਤਾ ਹੈ।

ਪਰ ਜਿਵੇਂ 'ਵੇਦ-ਬਾਣੀ' ਵਿਚੋਂ 'ਸੂਤ੍ਰ' ਕੱਢ ਕੇ ਸ਼ਾਸਤ੍ਰਾਂ ਦਾ ਨਿਰਮਾਣ ਕੀਤਾ ਗਿਆ ਹੈ ਤਿਵੇਂ ਹੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵਿਚੋਂ ਫ਼ਲਸਫ਼ੇ ਜਾਂ 'ਸ਼ਾਸਤ੍ਰ' ਦਾ ਨਿਰਮਾਣ ਕੀਤਾ ਜਾ ਸਕਦਾ ਹੈ ਕਿਉਂਕਿ ਹਰ ਉੱਚੀ ਕਵਿਤਾ ਮਹਾਨ ਦਰਸ਼ਨ ਦੀ ਧਾਰਨੀ ਵੀ ਜ਼ਰੂਰ ਹੁੰਦੀ ਹੈ। ਜੇ ਇਹ ਗ੍ਰੰਥ ਪ੍ਰੇਮ-ਭਾਵਾਂ ਦਾ ਪ੍ਰਗਟਾਅ ਹੈ ਤਦ ਹੀ ਉਹ ਸੰਕੇਤ ਤੇ ਅਵਸ਼ ਹੋਣੇ ਹਨ ਕਿ ਆਖਰ ਪ੍ਰਮਾਤਮਾ ਨੂੰ ਪ੍ਰੇਮ ਕਿਉਂ ਕੀਤਾ ਜਾਏ, ਉਸ (ਪ੍ਰਮਾਤਮਾ) ਦੀ ਸਤ੍ਹਾ ਕੀ ਹੈ, ਉਸ ਦੀ ਸਮਰੱਥਾ ਕੀ ਹੈ ਅਤੇ ਮਨੁੱਖ ਨਾਲ ਉਸ ਦਾ ਸਬੰਧ ਕੀ ਹੈ? ਇਨ੍ਹਾਂ ਪ੍ਰਸ਼ਨਾਂ ਦੇ ਉੱਤਰ ਆਪਣੇ ਆਪ ਹੀ ਦਾਰਸ਼ਨਿਕ ਸਿਧਾਂਤਾਂ ਦਾ ਰੂਪ ਧਾਰਨ ਕਰ ਲੈਣਗੇ ਪਰ ਸਿੱਧੇ ਤੌਰ 'ਤੇ ਸ੍ਰੀ ਗੁਰੂ ਗ੍ਰੰਥ ਸ਼ਾਹਿਬ ਦੀ ਰਚਨਾ ਦੀ ਭਾਵਨਾ ਕਿਸੇ ਦਰਸ਼ਨ-ਸ਼ਾਸਤ੍ਰ ਦਾ ਨਿਰਮਾਣ ਨਹੀਂ ਹੈ। ਪ੍ਰੇਮ ਤੇ ਗਿਆਨ ਇਕ ਦੂਜੇ 'ਤੇ ਨਿਰਭਰ ਹਨ, ਇਸ ਲਈ ਇਸ ਪ੍ਰੇਮ-ਕਾਵਿ ਗ੍ਰੰਥ ਵਿਚੋਂ ਗਿਆਨ-ਦਰਸ਼ਨ ਦੇ ਤੱਤ ਲੱਭੇ ਜਾ ਸਕਦੇ ਹਨ। ਇਹ ਤੱਤ ਲੱਭਣ ਦਾ ਅਸੀਂ ਯਤਨ ਕਰਦੇ ਹਾਂ।

(੨)

ਸ੍ਰੀ ਗੁਰੂ ਗ੍ਰੰਥ ਸਾਹਿਬ ਹਰ ਤਰ੍ਹਾਂ ਭਾਰਤੀ ਕਾਵਿ ਤੇ ਦਰਸ਼ਨ ਦੀ ਪਰੰਪਰਾ ਵਿਚ ਇਕ ਕੜੀ ਹੈ। ਇਸ ਗ੍ਰੰਥ ਵਿਚ ਭਾਰਤੀ ਸ਼ਾਸਤ੍ਰਾਂ ਦੇ ਤੱਤ ਮੌਜੂਦ ਹਨ ਵਿਸ਼ੇਸ਼ ਕਰਕੇ 'ਅਦਵੈਤ' ਵੇਦਾਂਤ ਦੇ।

ਜਿਵੇਂ ਹੋਰ ਭਾਰਤੀ ਪ੍ਰੇਮਾ-ਭਗਤੀ ਕਾਵਿ ਵਿਚ ਪ੍ਰਭੂ-ਉਸਤਤਿ, ਗੁਰੂ-ਭਗਤੀ ਅਤੇ ਨਾਮ ਮਹਿਮਾ ਸ੍ਰੇਸ਼ਟ ਵਿਸ਼ੇ ਹਨ ਤਿਵੇਂ ਹੀ ਉਹ ਇਸ ਗ੍ਰੰਥ ਵਿਚ ਸ੍ਰੇਸ਼ਟ ਵਿਸ਼ੇ ਹਨ—ਕੇਵਲ ਅਨੁਭਵ ਹਰ ਬਾਣੀ-ਨਿਰਮਾਤਾ ਦਾ ਆਪਣਾ ਆਪਣਾ ਵਿਅਕਤੀਗਤ ਹੈ।

ਇਹ ਮਹਾਨ ਗ੍ਰੰਥ ਤੇ ਸਾਰੇ ਭਾਰਤ ਦਾ ਪ੍ਰਤਿਨਿਧ ਗ੍ਰੰਥ ਹੈ ਜਿਥੋਂ ਤੀਕ ਭਗਤੀ-ਕਾਵਿ ਦਾ ਸਬੰਧ ਹੈ, ਇਸ ਗ੍ਰੰਥ ਵਿਚ ੧੨ਵੀਂ ਸਦੀ ਤੋਂ ਲੈ ਕੇ ੧੭ਵੀਂ ਸਦੀ ਤੀਕ ਹੋਏ ਭਾਰਤੀ ਭਗਤਾਂ ਦੇ ਪੰਜਾਬੀ ਗੁਰੂਆਂ ਦੀ ਰਚਨਾ ਸੰਕਲਿਤ ਹੈ। ਭਾਵੇਂ ਇਸ ਗ੍ਰੰਥ ਦਾ ਵਿਸ਼ੇਸ਼ ਭਾਗ ਪੰਜਾਬ ਦੀ ਧਰਤੀ 'ਤੇ ਰਚਿਆ ਗਿਆ ਹੈ ਪਰ ਇਸ ਵਿਚ ਉੱਤਰ ਪ੍ਰਦੇਸ਼, ਬੰਗਾਲ, ਮਹਾਂਰਾਸ਼ਟਰ, ਰਾਜਿਸਥਾਨ, ਸਿੰਧ ਆਦਿ ਪ੍ਰਾਂਤਾਂ ਦੇ ਭਗਤਾਂ ਦੀ ਰਚਨਾ ਵੀ ਸੰਕਲਿਤ ਹੈ। ਇਨ੍ਹਾਂ ਭਿੰਨ-ਭਿੰਨ ਪ੍ਰਾਂਤਾਂ ਵਿਚ ਜਨਮੇ ਅਤੇ ਭਿੰਨ-ਭਿੰਨ ਹਾਲਾਤ ਵਿਚੋਂ ਲੰਘਦੇ ਭਗਤਾਂ ਦੇ ਜੀਵਨ ਤਜਰਬੇ ਅਤੇ ਸਿਧਾਂਤ ਭਿੰਨ-ਭਿੰਨ ਸਨ। ਇਨ੍ਹਾਂ ਕਵੀਆਂ ਦੀ ਪ੍ਰਤਿਭਾ ਦਾ ਵਿਕਾਸ ਵੱਖਰੇ-ਵੱਖਰੇ ਹਾਲਾਤ ਵਿਚ ਹੋਇਆ। ਇਸ ਲਈ ਇਨ੍ਹਾਂ ਦੀ ਰਚਨਾ ਵਿਚ ਵੱਖਰੇ ਰੰਗ ਤੇ ਰਸ ਹਨ। ਪਰ ਕਿਉਂਕਿ ਇਹ ਸਾਰੇ ਕਵੀ ਭਾਰਤੀ ਸਨ, ਕੌਮੀ ਦਰਸ਼ਨ, ਸ਼ਾਸਤ੍ਰ ਦਾ ਵਿਰਸਾ ਸਾਹਿਤ ਦਾ ਸਾਂਝਾ ਸੀ। ਸਾਰਿਆਂ ਨੇ ਸਾਂਝੇ ਬੁਨਿਆਦੀ ਆਸਤਕ ਸਿਧਾਂਤ ਦਾ ਉਲੇਖ ਕੀਤਾ ਹੈ, ਸਾਰਿਆਂ ਨੇ ਸਾਂਝੀ ਸਿਧਾਂਤਕ ਭਾਰਤੀ ਸ਼ਬਦਾਵਲੀ—ਬ੍ਰਹਮ, ਈਸ਼ਵਰ, ਹਰਿ, ਹਰੀ, ਪ੍ਰਮਾਤਮਾ, ਨਾਰਾਇਣ, ਮਾਇਆ, ਜੀਵ, ਆਤਮਾ, ਜਗਤ, ਬ੍ਰਹਮੰਡ, ਖੰਡ, ਪ੍ਰੇਮ, ਕੀਰਤਿ, ਕਾਮ, ਕ੍ਰੋਧ, ਲੋਭ, ਮੋਹ, ਹੰਕਾਰ, ਹਉਮੈ, ਗਿਆਨ, ਅਗਿਆਨ, ਗੁਰੂ, ਨਾਮ, ਸਤਿ, ਬ੍ਰਹਮ ਗਿਆਨੀ, ਸਿਧ, ਜੋਗ, ਗ੍ਰਿਹਸਤ, ਉਦਾਸ, ਕਰਮ, ਆਵਾਗਵਨ, ਮੁਕਤਿ, ਭਵਜਲ, ਜਤ, ਸੰਜਮ, ਮਤਿ ਬੁਧ, ਮਨ, ਚਿਤ, ਅਨੰਤ ਸਤਿ--ਦੀ ਵਰਤੋਂ ਕੀਤੀ ਹੈ। ਇਨ੍ਹਾਂ ਸਾਰਿਆਂ ਦੀ ਹੋਰ ਸ਼ਬਦਾਵਲੀ ਸਾਂਝੀ ਹੈ ਪਰ ਸਿਧਾਂਤਕ ਸ਼ਬਦਾਵਲੀ ਤੇ ਨਿਪੱਟ ਹੀ ਇਕੋ ਹੈ। ਸਾਰਿਆਂ ਦੇ ਗਿਆਨ ਦੇ ਸੋਮੇ ਸਾਂਝੇ ਹਨ—ਭਾਰਤੀ ਵੇਦ ਸ਼ਾਸਤ੍ਰ ਮਹਾਂ-ਕਾਵਿ ਤੇ ਪਦਾਵਲੀ ਆਦਿ। ਇਸ ਲਈ ਸਾਂਝੇ ਦਾਰਸ਼ਨਿਕ ਸਿਧਾਂਤ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਾਰੇ ਕਵੀਆਂ ਵਿਚ ਆ ਮੌਜੂਦ ਹੋਏ ਹਨ ਅਤੇ ਉਹ ਤੱਤ ਅਸਲੋਂ ਪੁਰਾਤਨ ਹੀ ਹਨ – ਵਿਸ਼ੇ ਪੁਰਾਤਨ ਹਨ, ਵਿਸ਼ਲੇਸ਼ਣ ਕਈ ਥਾਈਂ ਨਵੀਨ ਤੇ ਭਿੰਨ ਹੈ।

(੩)

'ਸ੍ਰੀ ਗੁਰੂ ਗ੍ਰੰਥ ਸਾਹਿਬ' ਵਿਚ ਦਰਸ਼ਨ ਦੇ ਤਿੰਨ ਭਾਗ ਜਾਂ ਪੱਖ ਹਨ। ਪਹਿਲਾ ਭਾਗ ਹੈ 'ਅਧਿਆਤਮਕਤਾ' ਜਿਸ ਵਿਚ ਨਿਰਣਾ ਕੀਤਾ ਹੈ ਕਿ ਸਾਰੇ ਜੀਵ-ਜਗਤ ਬ੍ਰਹਮੰਡ ਪਾਸਾਰੇ ਪਿੱਛੇ ਤੱਤ-ਸਾਰ ਸ੍ਰੇਸ਼ਟ ਵਸਤੂ ਕੀ ਹੈ ਅਤੇ ਉਸ ਦਾ ਪਾਸਾਰੇ ਨਾਲ ਕੀ ਸਬੰਧ ਹੈ। ਇਹ ਨਿਰੋਲ ਸ਼ਾਸਤ੍ਰ ਜਾਂ (Metaphysics) ਹੈ। ਦੂਜਾ ਭਾਗ ਇਹ ਹੈ ਕਿ ਜੀਵ ਪਾਸਾਰੇ ਦੀ ਕੈਦ ਵਿਚੋਂ ਕਿਵੇਂ ਨਿਕਲ ਕੇ ਸਰਵ-ਵਿਆਪੀ ਅਬਿਨਾਸ਼ੀ ਬ੍ਰਹਮ ਜੋ ਸਾਰੇ ਪਾਸਾਰੇ ਵਿਚ ਤੱਤ-ਵਸਤੂ ਹੈ, ਨਾਲ ਕਿਵੇਂ ਮਿਲ ਸਕਦਾ ਹੈ? ਇਹ ਧਰਮ-ਸ਼ਾਸਤ੍ਰ ਹੈ ਭਾਵ ਸ਼ਾਸਤ੍ਰ ਦਾ ਉਹ ਭਾਗ ਜੋ ਮੁਕਤੀ ਪ੍ਰਾਪਤੀ ਦੇ ਸਾਧਨ ਦੱਸਦਾ ਹੈ ਜਿਵੇਂ ਕਿ ਨਾਮ-ਭਗਤੀ, ਗੁਰੂ-ਭਗਤੀ, ਮਨ ਦਾ ਸੰਜਮ ਆਦਿ। ਤੀਜਾ ਭਾਗ ਸਦਾਚਾਰ ਦਾ ਸਮਾਜਕ ਜੀਵਨ ਦਾ ਹੈ ਜੋ ਇਹ ਨਿਰੂਪਣ ਕਰਦਾ ਹੈ ਕਿ ਮਾਨਵੀ ਧਰਮ-ਮਨੁੱਖ ਦੇ ਤੌਰ 'ਤੇ ਕੀ ਹੈ ਜਾਂ ਮਨੁੱਖ ਦਾ ਹੋਰ ਮਨੁੱਖ, ਜੀਵਾਂ ਤੇ ਕੁਦਰਤ ਨਾਲ ਕੀ ਸਬੰਧ ਹੋਣਾ ਚਾਹੀਦਾ ਹੈ। ਸੋ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ 'ਦਰਸ਼ਨ' ਦੇ ਮੁੱਖ-ਭਾਰਤੀ ਦਰਸ਼ਨ ਦੇ ਤੱਤ ਅਨੁਸਾਰ ਹੀ ਹਨ। ਸੋ ਇਸ ਗ੍ਰੰਥ ਵਿਚੋਂ ਨਿਸਚਿਤ ਕੀਤੇ ਜਾਣ ਵਾਲੇ ਸਿਧਾਂਤ ਇਨ੍ਹਾਂ ਬਾਰੇ

ਹਨ : (ੳ) ਬ੍ਰਹਮ, ਆਤਮਾ, ਜਗਤ (ਮਾਇਆ), (ਅ) ਨਾਮ ਗੁਰੂ, ਮਨ, ਅਤੇ (ੲ) ਸਦਾਚਾਰ, ਸਮਾਜਕ, ਧਰਮ ਆਦਿ ।

ਭਾਰਤੀ ਸ਼ਾਸਤ੍ਰ ਦਾ ਮੁੱਖ-ਰੂਪ ਵਿਚ ਬਲ ਪਹਿਲੇ ਭਾਗ 'ਤੇ ਹੈ ਭਾਵ ਉਹ ਨਿਰਣਾ ਕਰਦੇ ਹਨ ਕਿ ਬ੍ਰਹਮ-ਸਤ੍ਹਾ ਕੀ ਹੈ ਅਤੇ ਉਸ ਦਾ ਜੀਵਾਤਮਾ ਅਤੇ ਜਗਤ (matter) ਨਾਲ ਸਬੰਧ ਕੀ ਹੈ । ਭਾਰਤੀ ਧਰਮ ਗ੍ਰੰਥ ਤੇ ਭਗਤੀ ਗ੍ਰੰਥਾਂ ਦਾ ਬਲ ਦੂਜੇ ਅਤੇ ਤੀਜੇ ਭਾਗ 'ਤੇ ਹੈ । ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਬਲ ਤਿੰਨਾਂ ਹੀ ਭਾਗਾਂ 'ਤੇ ਹੈ ।

(੪)

ਇਕ ਹੋਰ ਗੱਲ ਜਿਸ 'ਤੇ ਸਾਰੇ ਭਾਰਤੀ ਸ਼ਾਸਤ੍ਰਾਂ ਨੇ ਬਲ ਦਿੱਤਾ ਹੈ ਉਹ ਹੈ 'ਪ੍ਰਮਾਣ'। 'ਪ੍ਰਮਾਣ' ਦਾ ਭਾਵ ਇਹ ਹੈ ਕਿ ਜੋ ਗਿਆਨ ਜਾਂ ਸਿਧਾਂਤ ਕਿਸੇ 'ਸ਼ਾਸਤ੍ਰ' ਵਿਚ ਦਿੱਤਾ ਗਿਆ ਹੈ, ਇਸ ਤੀਕ ਸ਼ਾਸਤ੍ਰ ਕਰਤਾ ਦੀ ਪਹੁੰਚ ਕਿਸ ਤਰ੍ਹਾਂ ਹੋਈ, ਭਾਵ ਇਹ ਗਿਆਨ ਕਰਤਾ ਨੂੰ ਕਿਵੇਂ ਪ੍ਰਾਪਤ ਹੋਇਆ ? ਭਾਵੇਂ ਬਹੁਤ ਸ਼ਾਸਤ੍ਰਾਂ ਨੇ ਆਪਣੇ ਗਿਆਨ ਦੇ ਆਧਾਰ ਲਈ 'ਵੇਦ' ਨੂੰ ਅਭੁੱਲ ਤੇ ਪ੍ਰਮਾਣੀਕ ਮੰਨ ਲਿਆ ਹੈ ਪਰ ਤਦ ਵੀ ਉਨ੍ਹਾਂ ਨੇ (ਵੇਦ) ਦੇ ਗਿਆਨ-ਪ੍ਰਾਪਤੀ ਦੇ ਸਾਧਨਾਂ ਜਾਂ ਪ੍ਰਮਾਣਾਂ ਦੀ ਵਿਆਖਿਆ ਕੀਤੀ ਹੈ । ਆਮ ਕਰਕੇ ਇਹ ਸਾਧਨ ਜਾਂ ਪ੍ਰਮਾਣ-ਪ੍ਰਤੱਖ ਅਨੁਮਾਨ ਅਤੇ ਅਨੁਭਵ ਹਨ ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਹ ਸਾਰੇ ਪ੍ਰਮਾਣ ਵਰਤੇ ਹੋਏ ਹਨ, ਪਰ ਇਨ੍ਹਾਂ 'ਤੇ ਸ਼ਾਸਤ੍ਰਕ-ਰੂਪ ਵਿਚ ਚਰਚਾ ਨਹੀਂ ਕੀਤੀ ਹੋਈ ਅਤੇ ਨਾ ਹੀ ਪ੍ਰਤੱਖ, ਅਨੁਮਾਨ ਅਤੇ ਅਨੁਭਵ ਦੀ ਸਿਧਾਂਤਕ ਸ਼ਬਦਾਵਲੀ ਹੀ ਵਰਤੀ ਹੈ ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅਨੇਕ ਥਾਈਂ ਇਹ ਸਪੱਸ਼ਟ ਕਿਹਾ ਹੈ ਕਿ 'ਬ੍ਰਹਮ' ਬਾਰੇ ਮਨੁੱਖੀ ਗਿਆਨ ਬੜਾ ਅਲਪ ਹੈ ਅਤੇ 'ਬ੍ਰਹਮ' ਬਾਰੇ ਸਭ ਕੁਝ ਕਦੇ ਵੀ ਜਾਣਿਆ ਨਹੀਂ ਜਾ ਸਕਦਾ । ਉਹ ਸਦਾ ਅਮੁਲ, ਅਨੰਤ, ਅਗੰਮ, ਅਗੋਚਰ, ਅਗਾਧ ਰਹਿੰਦਾ ਹੈ; ਮਨੁੱਖ ਇਕ ਨਦੀ ਹੈ । ਜੇ ਉਹ ਸਾਗਰ ਵਿਚ ਮਿਲ ਵੀ ਜਾਏ ਤਦ ਵੀ ਸਾਗਰ ਦੇ ਥਹੁ ਨੂੰ ਨਹੀਂ ਜਾਣ ਸਕਦੀ ਅਤੇ 'ਵਿਸਮਾਦ' ਬਣਿਆ ਹੀ ਰਹਿੰਦਾ ਹੈ । ਇਹ 'ਨੇਤੀ' ਸਿਧਾਂਤ ਭਾਰਤੀ ਸ਼ਾਸਤ੍ਰਾਂ ਵਿਚ ਪ੍ਰਵਾਨ ਹੈ ਪਰ ਬ੍ਰਹਮ ਅਤੇ ਪਸਾਰੇ ਬਾਰੇ ਚੰਗੀ ਮਾਤ੍ਰਾ ਵਿਚ ਗਿਆਨ ਇੰਦ੍ਰੀਆਂ, ਬੁਧੀ ਅਤੇ ਆਤਮਕ ਸ਼ਕਤੀ ਨਾਲ ਪ੍ਰਾਪਤ ਹੋ ਸਕਦਾ ਹੈ । ਭਾਰਤੀਆਂ ਨੇ ਤੀਜੇ ਸਾਧਨ ਨੂੰ ਵਿਸ਼ੇਸ਼ਤਾ ਦਿੱਤੀ ਹੈ । ਇਸੇ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ (ਸ਼ਬਦ) ਜਾਂ 'ਬਾਣੀ' ਦਾ ਸਾਧਨ ਜਾਂ ਪ੍ਰਮਾਣ ਮੰਨਿਆ ਹੈ । ਇਹ 'ਧੁਰ ਕੀ ਬਾਣੀ' ਅਤੇ 'ਹੁਕਮਾਉ' ਦਾ ਸਿਧਾਂਤ ਹੈ । ਪ੍ਰੇਮਾ-ਭਗਤੀ, ਸਿਮਰਨ ਅਤੇ ਸੰਜਮ ਦੇ ਜੀਵਨ ਦੁਆਰਾ ਮਨੁੱਖ ਨੂੰ ਸ਼ਬਦ-ਸਿਧੀ ਜਾਂ ਅਨੁਭਵ ਸ਼ਕਤੀ ਪ੍ਰਾਪਤ ਹੋ ਜਾਂਦੇ ਹਨ ਅਤੇ ਉਸ ਨੂੰ 'ਅਖੜੀਆਂ ਬਿਅਨ' ਪ੍ਰਾਪਤ ਹੋ ਜਾਂਦੀਆਂ ਹਨ ਜਿਨ੍ਹਾਂ ਨਾਲ 'ਪਾਤਸ਼ਾਹ ਜ਼ਾਹਰਾ' ਦਿਸ ਪੈਂਦਾ ਹੈ ਅਤੇ ਉਥੇ 'ਦਰਗਾਹ' ਵਿਚ 'ਸੋਦਰੁ' ਤੇ ਜੋ 'ਹੋਇ ਬਤੀਤੇ' ਉਸ ਨੂੰ ਭਗਤ-ਕਵੀ ਕਵਿਤਾ ਵਿਚ ਸਾਕਾਰ ਕਰ ਦਿੰਦਾ ਹੈ । ਇਹ ਅਨੁਭਵ ਵਿਸ਼ੇਸ਼ ਸ਼ਕਤੀ ਹੈ; ਇਹ ਪ੍ਰਭੂ-ਹਸਤੀ ਦਾ ਜ਼ਾਤੀ ਅਨੁਭਵ ਤੇ ਤਜਰਬਾ ਹੈ । ਇਹ ਸ਼ਕਤੀ ਆਮ ਮਨੁੱਖਾਂ ਪਾਸ ਨਹੀਂ ਹੈ ਜਾਂ ਉਨ੍ਹਾਂ ਅੰਦਰ (ਜਾਗ੍ਰਤ) ਨਹੀਂ ਹੈ । ਭਗਤਾਂ ਤੇ ਗੁਰੂਆਂ ਵਿਚ ਇਹ 'ਅਨੁਭਵ' ਪ੍ਰਮਾਣ ਵਿਸ਼ੇਸ਼ ਪ੍ਰਮਾਣ ਹੈ । ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਾਰੇ ਕਵੀਆਂ ਨੇ ਅਨੁਭਵ ਸ਼ਕਤੀ ਤੇ

ਸ਼ਬਦ-ਸ਼ਕਤੀ ਦਾ ਦਾਹਵਾ ਕੀਤਾ ਹੈ। ਭਾਵ ਜੋ ਵੀ ਸਿਧਾਂਤ ਜਾਂ ਗਿਆਨ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਿੱਤਾ ਹੈ ਇਹ ਗੁਰੂਆਂ ਤੇ ਭਗਤਾਂ ਦੇ ਜ਼ਾਤੀ-ਅਨੁਭਵ ਵਿੱਚੋਂ ਉਪਜਿਆ ਹੈ ਜੋ ਅਨੁਭਵ ਬੜੀ ਘਾਲਣਾ ਨਾਲ ਖੁਲ੍ਹਦਾ ਹੈ। ਸ਼ਬਦ-ਸਿੱਧੀ ਤਦ ਪ੍ਰਾਪਤ ਹੁੰਦੀ ਹੈ ਜੇ :

ਜਤੁ ਪਾਹਾਰਾ ਧੀਰਜੁ ਸੁਨਿਆਰੁ ॥
ਅਹਰਣਿ ਮਤਿ ਵੇਦੁ ਹਥੀਆਰੁ ॥
ਭਉ ਖਲਾ ਅਗਨਿ ਤਪ ਤਾਉ ॥
ਭਾਂਡਾ ਭਾਉ ਅੰਮ੍ਰਿਤੁ ਤਿਤੁ ਢਾਲਿ ॥ (ਜਪੁ ਜੀ)

ਦੀ ਘਾਲਣਾ ਘਾਲੀ ਜਾਏ। ਫਿਰ 'ਘੜੀਏ ਸਬਦੁ ਸਚੀ ਟਕਸਾਲ' ਬਣਦੀ ਹੈ। ਸੋ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪਹਿਲਾ ਦਾਰਸ਼ਨਿਕ ਸਿਧਾਂਤ ਇਹ ਹੈ ਕਿ ਆਤਮਕ ਗਿਆਨ ਦਾ ਮੁੱਖ ਆਧਾਰ ਅਨੁਭਵ ਹੈ।

(੫)

ਭਗਤੀ ਦੁਆਰਾ ਪ੍ਰਾਪਤ ਹੋਏ ਅਨੁਭਵ ਵਿੱਚੋਂ ਜੋ ਸਿਧਾਂਤ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਗੁਰੂ ਤੇ ਭਗਤਾਂ ਨੂੰ ਮਿਲੇ, ਉਨ੍ਹਾਂ ਦਾ ਉਲੇਖ ਕਰਦੇ ਹਾਂ।

੧. ਤੱਤ ਗਿਆਨ– (Metaphysics)

(੧) ਬ੍ਰਹਮ

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਚਿੰਤਕਾਂ ਨੇ 'ਸਚੁ' ਨੂੰ 'ਬ੍ਰਹਮ' ਅਤੇ 'ਬ੍ਰਹਮ' ਨੂੰ 'ਸਚੁ' ਮੰਨਿਆ ਹੈ— 'ਆਦਿ ਸਚੁ ਜੁਗਾਦਿ ਸਚੁ ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥' 'ਸਚੁ' ਹੀ ਬ੍ਰਹਮ ਹੈ। ਇਸ 'ਬ੍ਰਹਮ–ਸਚੁ' ਦੇ ਲੱਛਣ ਇਹ ਹਨ :

(ੳ) 'ਸਚੁ' ਸਦਾ ਏਕੋ ਸਰੂਪ ਵਿਚ ਅਤੇ ਇਕਸਾਰ ਰਹਿੰਦਾ ਹੈ, ਉਸ ਦੀ ਇਕਸਾਰਤਾ (Continuity) ਕਦੇ ਭੰਗ ਨਹੀਂ ਹੁੰਦੀ ਅਤੇ ਉਹ 'ਸਰਬ ਵਿਆਪੀ' (all pervading) ਰਹਿੰਦਾ ਹੈ ਅਤੇ ਹਰ ਬਾਹਰਲੀ ਭਿੰਨਤਾ ਦੇ ਅੰਦਰ 'ਇਕ ਸਮਾਨ' (Sameness) ਰਹਿੰਦਾ ਹੈ। ਜਾਤ, ਵਰਨ, ਦੇਸ਼, ਕਾਲ, ਸੂਖਮ ਸਥੂਲ– ਹਰ ਰੂਪ ਵਿਚ ਉਹ ਇਕਸਾਰ, ਸਮਾਨ ਤੇ ਵਿਆਪਕ ਰਹਿੰਦਾ ਹੈ। ਸਥੂਲ ਰੂਪ ਦੇ ਨਾ ਹੋਣ 'ਤੇ ਵੀ ਉਹ ਸੂਖਮ ਰੂਪ ਵਿਚ ਇਕਸਾਰ, ਸਮਾਨ ਤੇ ਵਿਆਪਕ ਰਹਿੰਦਾ ਹੈ। ਇਹ 'ਸਚੁ' ਹੈ। 'ਸਚੁ' ਦਾ ਭਾਵ ਹਰ ਰੂਪ ਦੇ ਅੰਦਰ ਸਮਾਨ ਵਿਆਪੀ ਤੱਤ-ਰੂਪ ਸ਼ਕਤੀ ਜੋ ਸਦਾ ਕਾਇਮ ਰਹਿੰਦੀ ਹੈ। ਇਹ (ਸਚੁ) 'ਕਾਰ-ਰੂਪ' ਹੈ ਭਾਵ ਅਤਿਅੰਤ ਦੀਰਘ ਹੋ ਸਕਦਾ ਹੈ, ਵਧ ਸਕਦਾ ਹੈ ਅਤੇ ਕਰ ਸਕਦਾ ਹੈ। ਇਹ 'ਉਦਕਰਖ' ਰੂਪ ਹੈ ਜਾਂ 'ਸਰਗੁਣਤਾ' ਹੈ ਪਰ ਉਹ ਸੰਕੁਚਿਤ ਹੋ ਕੇ ਅਤਿਅੰਤ 'ਸੂਖਮ' ਹੋ ਜਾਂਦਾ ਹੈ।–ਇਹ 'ਆਕਰਖ' ਰੂਪ ਹੈ। ਭਾਵੇਂ ਉਸ ਦਾ ਰੂਪ ਕੋਈ ਹੋਵੇ, ਇਕਰਸ, ਇਕਸਾਰ, ਸਮਾਨ ਤੇ ਸਰਬ ਵਿਆਪਕ ਰਹਿੰਦਾ ਹੈ। ਇਹ 'ਬ੍ਰਹਮ' ਹੈ। ਇਹ 'ਸਚੁ'—ਸ਼ਕਤੀ ਹੈ। ਇਹ ਹੈ 'ਸਚ-ਬ੍ਰਹਮ' ਦਾ 'ਇਕੰਕਾਰ-ਰੂਪ—' ੧ਓ। 'ਸਚੁ' ਦਾ ਇਹ ਪਹਿਲਾ ਲੱਛਣ ਹੈ। ਇਸ ਲੱਛਣ ਨੂੰ ਬ੍ਰਹਮ ਮੰਨਿਆ ਜਾਂਦਾ ਹੈ।

(ਅ) ਇਹ 'ਸਚੁ-ਬ੍ਰਹਮ' ਹਰ ਰੂਪ ਵਿਚ ਪ੍ਰਤੱਖ ਤੇ ਪ੍ਰਗਟ ਹੁੰਦਾ ਹੈ। ਇਹ ਨਾਮ-ਰੂਪ ਧਾਰਨ ਕਰਦਾ ਹੈ ਅਤੇ ਉਹ ਰੂਪ 'ਸਚਾਈ' ਹੁੰਦਾ ਹੈ। ਨਿਆਂ, ਪਵਿੱਤ੍ਰਤਾ, ਕੋਮਲਤਾ, ਪਿਆਰ, ਧਰਮ, ਦਇਆ, ਸਤ, ਸੰਤੋਖ,

ਸੁਚ, ਕਿਰਤ, ਮਿੱਠਤ, ਨਿਮਰਤਾ, ਕੀਰਤੀ, ਵੰਡ ਛਕਣਾ, ਦਿਆਨਤਦਾਰ--ਸਭ 'ਬ੍ਰਹਮ-ਸਚੁ' ਦਾ ਪ੍ਰਗਟ ਰੂਪ ਹਨ। ਇਹ 'ਕਰਮ ਨਾਮ' 'ਸਤਿ' ਹਨ। ਬ੍ਰਹਮ ਹਰ ਰੂਪ ਵਿਚ ਕਰਮ ਕਰਦਾ ਹੈ— ਉਹ 'ਕਰਮ' 'ਸਤਿਨਾਮ' ਹਨ। ਕਈ ਵਾਰੀ ਉਹ ਆਪ ਹੀ ਜਬਰ, ਅੰਧਕਾਰ, ਰਾਖਸ਼ੀ, ਕਰਮ ਕਰ ਰਿਹਾ ਹੁੰਦਾ ਹੈ, ਉਹ ਵੀ 'ਸਤਿਨਾਮ' ਹੈ। 'ਬ੍ਰਹਮ-ਸਚੁ' ਹੈ, ਇਸ ਲਈ ਉਸ ਦਾ ਹਰ ਪ੍ਰਗਟ-ਰੂਪ ਤੇ ਹਰ ਪ੍ਰਗਟ ਕਰਮ 'ਸਚੁ' ਹੈ। ਦੈਵੀ ਕਰਮ ਅਤੇ ਦੈਂਤ ਕਰਮ, ਅਧਿਆਤਮਕ ਕਰਮ ਅਤੇ ਮਾਇਆ ਕਰਮ ਸਭ ਸਤਿਨਾਮ ਹਨ। ੧ਓਂ ਸਾਰੇ ਰੂਪਾਂ ਤੇ ਸਰੂਪਾਂ ਵਿਚ ਵਿਆਪਕ ਰਹਿੰਦਾ ਹੈ।

(ੲ) 'ਸਚ' ਸਦਾ 'ਕਰਤਾ ਪੁਰਖ' ਹੁੰਦਾ ਹੈ। ਉਹ ਸਦਾ ਚੇਤੰਨ ਹੋ ਕੇ ਉਸਾਰੂ ਕਰਤੱਵ ਕਰਦਾ ਹੈ। ਕਾਮ, ਕ੍ਰੋਧ ਦੇ ਕਰਤੱਵ ਵਿਚ ਵੀ ਉਹ ਉਸਾਰੂ ਰਹਿੰਦਾ ਹੈ। ਜਦੋਂ ਉਹ ਵਿਨਾਸ਼ ਕਰਦਾ ਹੈ, ਤਦ ਵੀ ਉਹ ਉਸਾਰੂ ਹੈ। ਹਰ ਹਾਲਤ ਵਿਚ ਹੁਕਮ ਵਰਤ ਰਿਹਾ ਹੈ। 'ਰਾਜਾ' ਅਤੇ 'ਰੰਕ' ਦੋਹਾਂ ਰੂਪਾਂ ਵਿਚ ਕੁਝ ਬਣ ਗਿਆ ਹੈ—ਕੁਝ ਚੇਤੰਨ ਵਿਕਾਸ ਹੋ ਰਿਹਾ ਹੈ। 'ਸਚੁ' ਸਦਾ ਕਰਤਾਰੀ ਚੇਤੰਨਤਾ ਰਹਿੰਦਾ ਹੈ।

(ਸ) 'ਸਚੁ' ਸੁਤੰਤਰ ਹੈ - ਕਿਸੇ ਹੋਰ ਕਾਰਜ ਜਾਂ ਕਾਰਨ ਅਧੀਨ ਨਹੀਂ ਹੈ। ਇਸ ਲਈ ਉਹ 'ਨਿਰਭਉ' ਤੇ 'ਨਿਰਵੈਰ' ਮੰਨਿਆ ਹੈ। 'ਸਚੁ' ਆਪਣੇ ਆਪ ਵਿਚ ਸਭ ਕੁਝ ਹੈ - ਨਾ ਉਹ ਕਿਸੇ ਪਾਸੋਂ ਸ਼ਕਤੀ ਲੈਂਦਾ ਹੈ ਅਤੇ ਨਾ ਹੀ ਕਿਸੇ ਦੀ ਅਧੀਨਗੀ ਵਿਚ ਸ਼ਕਤੀ ਵਰਤਦਾ ਹੈ। 'ਸਚੁ' ਆਪਣੇ ਆਪ ਵਿਚ ਅਸਲੀਅਤ ਅਤੇ 'ਪਰਮ ਸੱਤਾ' ਹੈ।

(ਹ) 'ਸਚੁ' 'ਸਦੀਵੀ ਸੁੰਦਰਤਾ' (ਅਕਾਲ ਮੂਰਤਿ) ਦੀ ਲਗਨ ਵਾਲਾ ਹੈ। ਸੁੰਦਰ, ਕੁਦਰਤ, ਮਨੁੱਖ, ਵਤੀਰਾ, ਸੁੱਭਾ ਸਭ 'ਸਚੁ' ਦਾ ਹੀ ਸਰੂਪ ਹਨ। ਹਰ 'ਕੋਹਝ' 'ਸੁੰਦਰਤਾ' ਵਿਚ ਵੱਟਦਾ ਜਾ ਰਿਹਾ ਹੈ। ਸੁੰਦਰ ਵਿਚਾਰ ਅਤੇ ਸੁੰਦਰ ਵਿਤੀਰਾ ਹੀ 'ਸਚੁ-ਬ੍ਰਹਮ' ਹਨ।

(ਕ) 'ਸਚੁ-ਬ੍ਰਹਮ' 'ਅਜੂਨੀ' ਅਤੇ 'ਸੈਭੰ' ਹੈ। ਉਹ ਕਿਸੇ ਕਾਰਜ-ਵੱਸ ਨਹੀਂ ਅਤੇ ਸਭ ਕੁਝ ਉਸ ਕਾਰਜ-ਵੱਸ ਹੈ। ਉਹ 'ਸੈਭੰ' ਹੋਣ ਕਰਕੇ ਨਿੱਤ ਨਵੇਂ ਰੂਪਾਂ ਵਿਚ ਪ੍ਰਗਟ ਹੁੰਦਾ ਰਹਿੰਦਾ ਹੈ।

(ਖ) 'ਸਚੁ' 'ਗੁਰ' (ਗਿਆਨੀ) ਹੈ ਅਤੇ 'ਪ੍ਰਸਾਦਿ' (ਸਾਊ ਦਇਆਵਾਨ, ਕਿਰਪਾਨਿਧਿ) ਹੈ। ਗਿਆਨ 'ਸਚੁ' ਹੈ ਅਤੇ 'ਗਿਆਨੀ' ਸਦਾ ਸਾਊ-ਵਤੀਰੇ (Graceful living) ਵਾਲਾ ਹੁੰਦਾ ਹੈ।

'ਬ੍ਰਹਮ-ਸਚੁ' ਦੇ ਇਨ੍ਹਾਂ ਲੱਛਣਾਂ ਦੀ ਹੀ ਵਿਆਖਿਆ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕੀਤੀ ਹੋਈ ਹੈ। ਇਨ੍ਹਾਂ 'ਲੱਛਨਾਂ' ਤੋਂ ਪਰੇ ਜੋ 'ਪਾਰਬ੍ਰਹਮ' ਪ੍ਰਮੇਸ਼ਰ ਸਰੂਪ ਹੈ ਉਹ ਅਗਮ, ਅਗੋਚਰ, ਅਗਾਧ ਤੇ ਅਕੱਥ ਹੈ। 'ਆਪੇ ਆਪਿ ਨਿਰੰਜਨ' ਹੈ, 'ਆਦਿ ਅਨੀਲੁ, ਅਨਾਦਿ ਅਨਾਹਤਿ' ਹੈ, 'ਜੁਗ ਜਗੁ ਏਕੋ ਵੇਸ' ਹੈ, ਵੱਡਾ ਹੈ, 'ਸਾਚਾ ਨਿਰੰਕਾਰ ਨਿਜ ਥਾਇ' ਹੈ, 'ਪੂਰੋ ਪੂਰੋ ਆਖੀਐ ਪੂਰੈ ਤਖਤਿ ਨਿਵਾਸ' ਹੈ, 'ਪੂਰੈ ਤਖਤਿ ਅਡੋਲ' ਹੈ, 'ਨਿਰੰਕਾਰ ਮਹਿ ਆਕਾਰੁ' ਹੈ, 'ਸੰਕਟਿ ਨਹੀ ਪਰੈ ਜੋਨਿ ਨਹੀ ਆਵੈ ਨਾਮੁ ਨਿਰੰਜਨ ਜਾ ਕੋ ਰੇ' ਹੈ, 'ਓਇ ਅੱਖਰ' ਹੈ, 'ਆਪਨਾ ਆਪੁ ਉਪਾਇਓਨੁ ਤਦਹੁ ਹੋਰੁ ਨ ਕੋਈ' ਹੈ। 'ਸਚੁ-ਬ੍ਰਹਮ' ਆਦਿ ਜੁਗਾਦਿ 'ਸਚੁ' ਹੈ ਜੋ ਇਕ ਰਸ, ਸਮਾਨ ਵਿਆਪਕ ਰਹਿੰਦਾ ਹੈ।

ਪਰ ਇਸ 'ਸਚੁ-ਬ੍ਰਹਮ' ਦਾ ਸੁਆਦ ਗੁਰੂ-ਕਵੀ ਮਾਣਦਾ ਹੈ ਜਦੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਉਹ ਇਸ ਨਾਲ ਨਿਕਟਵਰਤੀ ਮਾਨਵੀ ਸਬੰਧ ਪੈਦਾ ਕਰਕੇ ਇਸ ਦੇ ਰਸ ਨੂੰ ਮਾਣਦਾ ਹੈ ਅਤੇ 'ਨਿਰਗੁਣ' ਨੂੰ

'ਸਰਗੁਣ' ਕਰਦਾ ਹੈ। 'ਕੇਤਾ ਤਾਣੁ ਸੁਆਲਿਹੁ ਰੂਪੁ', 'ਬਾਣੀ ਬਰਮਾਉ', 'ਸਤਿ ਸੁਹਾਣੁ ਸਦਾ ਮਨਿ ਚਾਉ', 'ਆਪਿ ਸੁਜਾਣੁ ਨ ਭੁਲਈ ਸਚਾ ਵਡ ਕਿਰਸਾਣੁ' 'ਆਪੇ ਰਸੀਆ ਆਪਿ ਰਸੁ ਆਪੇ ਰਾਵਣਹਾਰੁ', 'ਤੂ ਦਰੀਆਉ ਦਾਨਾ ਬੀਨਾ ਮੈ ਮਛੁਲੀ', 'ਸਾਹਿਬ ਸਫਲਿਓ ਰੁਖੜਾ', 'ਤੂੰ ਸੁਲਤਾਨ', 'ਤਾਰਾ ਚੜਿਆ ਲੰਮਾ', 'ਜੋ ਦੀਸੈ ਸੋ ਸਗਲ ਤੂੰ ਹੈ ਪਸਰਿਆ ਪਾਸਾਰੁ', 'ਤੂੰ ਪੇਡੁ ਸਾਖ ਤੇਰੀ ਫੂਲੀ', ਇਹੁ ਜਗੁ ਵਾੜੀ ਮੇਰਾ ਪ੍ਰਭੁ ਮਾਲੀ' 'ਏਕਸੁ ਤੇ ਸਭਿ ਰੂਪ ਹਹਿ ਰੰਗਾ', 'ਜਲਿ ਥਲਿ ਮਹੀਅਲਿ ਪੂਰਿਆ', 'ਤੂੰ ਵਡ ਪੁਰਖ ਅਗੰਮ ਤਰੋਵਰ', 'ਹਮ ਪੰਖੀ ਤੁਝ ਮਾਹੀ', ' ਸਭ ਤੇਰੀ ਤੂ ਸਭਸ ਦਾ', 'ਬਾਜੀਗਰ ਡੰਕ ਬਜਾਈ', 'ਨਿਰਧਨ ਕਉ ਧਨ', 'ਅੰਧੁਲੇ ਕਉ ਟਿਕ', 'ਮਾਤ ਦੂਧੁ ਜੈਸੇ ਬਾਲੇ', 'ਆਪੇ ਠਾਕੁਰ ਆਪੇ ਸੇਵਕੁ', 'ਮੈ ਨਾਹੀ ਪ੍ਰਭ ਸਭੁ ਕਿਛੁ ਤੇਰਾ', 'ਆਪਿ ਬਸੰਤੁ ਜਗਤੁ ਸਭ ਵਾੜੀ'– ਇਹ ਸਭ 'ਸਚੁ-ਬ੍ਰਹਮ' ਦਾ ਅਨੁਭਵੀ ਬਿਆਨ ਹੈ। ਬ੍ਰਹਮ ਮਾਤਾ ਪਿਤਾ, ਠਾਕੁਰ, ਸੁਲਤਾਨ, ਦੁੱਧ, ਫੁੱਲ ਸਭ ਕੁਝ ਬਣ ਜਾਂਦਾ ਹੈ ਅਤੇ ਜੀਵਨ-ਰਉ ਨੂੰ ਅੱਗੇ ਤੋਰਦਾ ਹੈ।

ਭਗਤਾਂ ਤੇ ਗੁਰੂਆਂ ਨੇ ਪ੍ਰੇਮ-ਵੱਸ 'ਸੱਚ-ਬ੍ਰਹਮ' ਦੇ ਇਸ ਪ੍ਰਗਟ ਰੂਪ ਨੂੰ ਮਾਣਿਆ ਅਤੇ ਗਾਵਿਆ ਹੈ। ਇਹ ਸਭ 'ਸਤਿਨਾਮ' ਰੂਪ ਹੈ। 'ਬ੍ਰਹਮ' ਸਾਰੇ ਸਾਂਗ ਧਾਰਦਾ ਹੋਇਆ 'ਇਕ ਰੰਗ' ਰਹਿੰਦਾ ਹੈ। ਸਾਰਾ ਪਾਸਾਰਾ ਇਕ ਬਾਜੀਗਰੀ ਹੈ :

ਬਾਜੀਗਰਿ ਜੈਸੇ ਬਾਜੀ ਪਾਈ ॥
ਨਾਨਾ ਰੂਪ ਭੇਖ ਦਿਖਲਾਈ ॥
ਸਾਂਗੁ ਉਤਾਰਿ ਥੰਮ੍ਹਿਓ ਪਾਸਾਰਾ ॥
ਤਬ ਏਕੋ ਏਕੰਕਾਰਾ ॥ ੧ ॥
ਕਵਨ ਰੂਪ ਦ੍ਰਿਸਟਿਓ ਬਿਨਸਾਇਓ ॥
ਕਤਹਿ ਗਇਓ ਉਹੁ ਕਤ ਤੇ ਆਇਓ ॥ ੧ ॥ ਰਹਾਉ ॥
ਜਲ ਤੇ ਊਠਹਿ ਅਨਿਕ ਤਰੰਗਾ ॥
ਕਨਿਕ ਭੂਖਨ ਕੀਨੇ ਬਹੁ ਰੰਗਾ ॥
ਬੀਜੁ ਬੀਜਿ ਦੇਖਿਓ ਬਹੁ ਪਰਕਾਰਾ ॥
ਫਲ ਪਾਕੇ ਤੇ ਏਕੰਕਾਰਾ ॥ ੨ ॥
ਸਹਸ ਘਟਾ ਮਹਿ ਏਕੁ ਆਕਾਸੁ ॥
ਘਟ ਫੂਟੇ ਤੇ ਓਹੀ ਪ੍ਰਗਾਸੁ ॥
ਭਰਮ ਲੋਭ ਮੋਹ ਮਾਇਆ ਵਿਕਾਰ ॥
ਭ੍ਰਮ ਛੂਟੇ ਤੇ ਏਕੰਕਾਰ ॥ ੩ ॥
ਓਹੁ ਅਬਿਨਾਸੀ ਬਿਨਸਤ ਨਾਹੀ ॥
ਨਾ ਕੋ ਆਵੈ ਨਾ ਕੋ ਜਾਹੀ ॥
ਗੁਰਿ ਪੂਰੈ ਹਉਮੈ ਮਲੁ ਧੋਈ ॥
ਕਹੁ ਨਾਨਕ ਮੇਰੀ ਪਰਮ ਗਤਿ ਹੋਇ ॥ ੪ ॥ ੧ ॥ (ਸੂਹੀ ਮਹਲਾ ੫ ਪੰਨਾ ੭੩੬)

'ਤੱਤ-ਰੂਪ' ਕੇਵਲ 'ਇਕ' ਹੈ, ਬਾਹਰਮੁਖੀ ਰੂਪ ਉਹ ਕਈ ਧਾਰਨ ਕਰਦਾ ਹੈ। ਦ੍ਵੈਤ ਕੇਵਲ 'ਭਰਮ'

ਹੈ, ਹੈ ਸਦਾ ਹੀ 'ਇਕ' ੧ਓਂ ਉਸ ਨੂੰ ਅਦ੍ਵੈਤ ਕਹਿਣ ਨਾਲੋਂ ੧ਓਂ ਕਹਿਣਾ ਠੀਕ ਹੈ।

**(ਅ) ਆਤਮਾ**

ਮਨੁੱਖੀ ਆਤਮਾ ਭਾਣੇ ਹੁਕਮ ਅਨੁਸਾਰ ਵਿਛੁੜੀ ਅਤੇ ਵੱਖਰੀ ਹੋਈ ਹੋਈ 'ਜੋਤਿ-ਸਰੂਪ' ਤੇ 'ਪ੍ਰਭੂ-ਅੰਸ਼' ਹੈ। 'ਆਤਮਾ ਪ੍ਰਮਾਤਮਾ' ਹੀ ਹੈ। ਮਨ ਜੋਤਿ ਸਰੂਪ ਹੈ। 'ਬੀਜ-ਰੂਪ' ਨਾਮ ਹਿਰਦੇ ਵਿਚ ਹੈ। ਜੀਵ-ਆਤਮਾ ਵੀ ੧ਓਂ, ਸਤਿਨਾਮੁ, ਕਰਤਾ ਪੁਰਖੁ, ਨਿਰਭਉ, ਨਿਰਵੈਰੁ ਆਦਿ ਹੈ। ਇਹ ਅਬਿਨਾਸ਼ੀ ਹੈ–'ਓਹੁ ਨ ਮੂਆ ਜੋ ਰਹਿਆ ਸਮਾਇ ॥ ਆਤਮਾ 'ਸਹਜੇ ਆਵੈ ਸਹਜੇ ਜਾਇ ॥' ਹੈ।

ਆਤਮਾ ਕੈਸੀ ਹੈ ?

ਅਚਰਜ ਕਥਾ ਮਹਾ ਅਨੂਪ ॥
ਪ੍ਰਾਤਮਾ ਪਾਰਬ੍ਰਹਮ ਕਾ ਰੂਪੁ ॥ ਰਹਾਉ ॥
ਨਾ ਇਹੁ ਬੂਢਾ ਨਾ ਇਹੁ ਬਾਲਾ ॥
ਨਾ ਇਸੁ ਦੂਖੁ ਨਹੀ ਜਮ ਜਾਲਾ ॥
ਨਾ ਇਹੁ ਬਿਨਸੈ ਨਾ ਇਹੁ ਜਾਇ ॥
ਆਦਿ ਜੁਗਾਦੀ ਰਹਿਆ ਸਮਾਇ ॥ ੧ ॥
ਨਾ ਇਸੁ ਉਸਨੁ ਨਹੀ ਇਸੁ ਸੀਤੁ ॥
ਨਾ ਇਸੁ ਦੁਸਮਨੁ ਨਾ ਇਸੁ ਮੀਤੁ ॥
ਨਾ ਇਸੁ ਹਰਖੁ ਨਹੀ ਇਸੁ ਸੋਗੁ ॥
ਸਭੁ ਕਿਛੁ ਇਸ ਕਾ ਇਹੁ ਕਰਨੈ ਜੋਗੁ ॥ ੨ ॥
ਨਾ ਇਸੁ ਬਾਪੁ ਨਹੀ ਇਸੁ ਮਾਇਆ ॥
ਇਹੁ ਅਪਰੰਪਰੁ ਹੋਤਾ ਆਇਆ ॥
ਪਾਪ ਪੁੰਨ ਕਾ ਇਸੁ ਲੇਪੁ ਨ ਲਾਗੈ ॥
ਘਟ ਘਟ ਅੰਤਰਿ ਸਦ ਹੀ ਜਾਗੈ ॥ ੩ ॥

(ਗੋਂਡ ਮਹਲਾ ੫, ਪੰਨਾ ੮੬੮)

ਇਹ ਹੈ ਆਤਮਾ ਦਾ ਸਰੂਪ !

ਆਤਮਾ ਦਾ ਸਰੀਰ (ਕਾਇਆ) ਨਾਲ 'ਹਉਮੈ' ਵਸਿ ਹੋ ਕੇ ਸੰਜੋਗ ਬਣ ਜਾਂਦਾ ਹੈ ਅਤੇ 'ਹਉਮੈ' ਵੀ 'ਹੁਕਮ' ਅਧੀਨ ਹੈ। ਬਾਜੀਗਰ ਬਾਜੀ ਪਾਉਣ ਲਈ 'ਹਉਮੈ' ਪੈਦਾ ਕਰ ਦਿੰਦਾ ਹੈ। ਤੇ 'ਜਲ ਤੇ ਊਠਹਿ ਅਨਿਕ ਤਰੰਗਾ'––ਬੇਅੰਤ ਜੀਵ ਅਤੇ ਪਾਸਾਰਾ ਪੈਦਾ ਹੋ ਜਾਂਦਾ ਹੈ। 'ਕਾਇਆ ਹੰਸਿ ਸੰਜੋਗਿ ਮੇਲਿ ਮਿਲਾਇਆ' ਹੁੰਦਾ ਹੈ। ਫਿਰ 'ਤਿਨ ਹੀ ਕੀਆ ਵਿਜੋਗੁ ਜਿਨਿ ਉਪਾਇਆ' ਹੁੰਦਾ ਰਹਿੰਦਾ ਹੈ।

ਆਤਮਾ ਸਦਾ ਬ੍ਰਹਮ-ਰੂਪ ਰਹਿੰਦੀ ਹੈ, ਜੋਤਿ-ਸਰੂਪ ਵਿਚ, ਪਰ ਇਕ ਵਾਰੀ ਵਿਛੁੜ ਕੇ ਫਿਰ ਇਹ ਆਵਾਗਵਨ ਦਾ ਚੱਕਰ ਇਸ ਤਰ੍ਹਾਂ ਕੱਟਦੀ ਰਹਿੰਦੀ ਹੈ :

ਕਈ ਜਨਮ ਭਏ ਕੀਟ ਪਤੰਗਾ ॥

ਕਈ ਜਨਮ ਗਜ ਮੀਨ ਕੁਰੰਗਾ ॥
ਕਈ ਜਨਮ ਪੰਖੀ ਸਰਪ ਹੋਇਓ ॥
ਕਈ ਜਨਮ ਹੈਵਰ ਬ੍ਰਿਖ ਜੋਇਓ ॥ ੧ ॥
ਮਿਲੁ ਜਗਦੀਸ ਮਿਲਨ ਕੀ ਬਰੀਆ ॥
ਚਿਰੰਕਾਲ ਇਹ ਦੇਹ ਸੰਜਰੀਆ ॥ ੧ ॥ ਰਹਾਉ ॥
ਕਈ ਜਨਮ ਸੈਲ ਗਿਰਿ ਕਰਿਆ ॥
ਕਈ ਜਨਮ ਗਰਭ ਹਿਰਿ ਖਰਿਆ ॥
ਕਈ ਜਨਮ ਸਾਖ ਕਰਿ ਉਪਾਇਆ ॥
ਲਖ ਚਉਰਾਸੀਹ ਜੋਨਿ ਭ੍ਰਮਾਇਆ ॥ ੨ ॥

(ਗਉੜੀ ਗੁਆਰੇਰੀ ਮਹਲਾ ੫, ਪੰਨਾ ੧੭੬)

ਆਤਮਾ ਚਉਰਾਸੀਹ ਲੱਖ ਜੂਨਾਂ ਵਿਚ ਚੱਕਰ ਕੱਟਦੀ ਹੈ। ਫਿਰ ਮਨੁੱਖਾ ਜਨਮ ਵਿਚ ਜਗਦੀਸ਼ ਨੂੰ ਮਿਲਦੀ ਹੈ।

ਆਤਮਾ ਸਦਾ ਬ੍ਰਹਮ ਹੀ ਹੈ। ਮਨ, ਬੁਧਿ, ਚਿਤ, ਹਿਰਦਾ—ਸਭ ਪ੍ਰਕ੍ਰਿਤੀ ਦੇ ਰੂਪ ਹਨ, ਪਰ ਇਨ੍ਹਾਂ ਦੁਆਰਾ ਹੀ ਜੋਤਿ ਦਾ ਪ੍ਰਕਾਸ਼ ਮਨੁੱਖ ਨੂੰ ਸਹਾਈ ਹੁੰਦਾ ਹੈ। ਮਨੁ, ਬੁਧਿ, ਚਿਤ ਆਦਿ 'ਕਾਇਆ' ਅਤੇ 'ਆਤਮਾ' ਦੇ ਵਿਚਾਲੇ ਸੰਜੋਗੀ ਸਾਧਨ ਹਨ।

ਕਵੀ-ਗੁਰੂਆਂ ਤੇ ਭਗਤਾਂ ਨੇ 'ਆਤਮਾ' ਨੂੰ ਠੋਸ ਚਿੰਨ੍ਹਾਂ ਵਿਚ ਪ੍ਰਗਟ ਕਰਕੇ ਕਾਵਿ-ਰਸ ਮਾਣਿਆ। ਆਤਮਾ 'ਅੰਤਰਗਤਿ ਤੀਰਥ' ਹੈ, 'ਜੋਤਿ ਸਚੀ ਮਨ ਮਾਹਿ', 'ਜੋਤੀ ਜੋਤਿ ਮਿਲਾਈਐ ਸੁਰਤੀ ਸੁਰਤਿ ਸੰਜੋਗ' 'ਅੰਤਰਿ ਕਮਲ ਪ੍ਰਗਾਸਿਆ' ਤੇ, 'ਰਿਦ ਮਾਣਕ ਮੋਲਿ ਅਮੋਲਿ', 'ਇਹ ਮਾਣਕ ਜੀਉ ਨਿਰਮੋਲ' ਹੈ, 'ਏਕਾ ਸੁਰਤਿ ਜੇਤੇ ਹੈ ਜੀਅ' ਹੈ। ਆਤਮਾ ਨੂੰ 'ਹੰਸ' ਕਿਹਾ ਹੈ—'ਕਾਇਆ ਹੰਸ ਸੰਜੋਗ ਮੇਲਿ ਮਿਲਾਇਆ' ਹੈ।

ਕਾਇਆ ਵਿਚ ਆਤਮਾ ਹੈ :

ਕਾਇਆ ਅੰਤਰਿ ਸਭੁ ਕਿਛੁ ਵਸੈ, ਖੰਡ ਮੰਡਲ ਪਾਤਾਲਾ ॥
ਕਾਇਆ ਅੰਦਰਿ ਜਗਜੀਵਨ ਦਾਤਾ ਵਸੈ, ਸਭਨਾ ਕਰੇ ਪ੍ਰਤਿਪਾਲਾ ॥
ਕਾਇਆ ਕਾਮਣਿ ਸਦਾ ਸੁਹੇਲੀ, ਗੁਰਮੁਖਿ ਨਾਮੁ ਸਮ੍ਹਾਲਾ ॥

(ਸੂਹੀ ਮਹਲਾ ੩, ਪੰਨਾ ੭੫੪)

(ੲ) ਜਗਤ ਪ੍ਰਾਕ੍ਰਿਤੀ (matter)

ਪ੍ਰਕ੍ਰਿਤੀ (matter) ਨੂੰ 'ਤ੍ਰੈਗੁਣਾਂ' ਤੇ 'ਪੰਜ ਤੱਤਾਂ' ਦੀ ਉਤਪਤੀ ਕਿਹਾ ਹੈ ਪਰ 'ਤ੍ਰੈਗੁਣ' ਪ੍ਰਮਾਤਮਾ-ਬ੍ਰਹਮ ਦੀ ਹੀ ਰਚਨਾ ਹੈ ਅਤੇ ਉਸ ਦੇ 'ਹੁਕਮ' ਅਨੁਸਾਰ ਉਸ ਵਿਚੋਂ ਹੀ ਉਪਜਦੇ ਹਨ, ਪ੍ਰਲੈ ਨਾਲ ਉਸ ਵਿਚ ਜਾ ਕੇ ਵਿਲੀਨ ਹੁੰਦੇ ਹਨ। 'ਪ੍ਰਕਿਤੀ' ਸਭ 'ਬ੍ਰਹਮ' ਹੈ ਪਰ 'ਬਾਜੀਗਰੀ' ਦੀ ਵਿਸਮਾਦੀ ਖੇਡ ਹੈ। ਇਹ ਹੈ ਤ੍ਰੈਗੁਣਾਂ ਦਾ ਵਿਸਮਾਦੀ ਪਾਸਾਰਾ :

ਵਿਸਮਾਦੁ ਨਾਦ ਵਿਸਮਾਦੁ ਵੇਦ ॥ ਵਿਸਮਾਦੁ ਜੀਅ ਵਿਸਮਾਦੁ ਭੇਦ ॥
ਵਿਸਮਾਦੁ ਰੂਪ ਵਿਸਮਾਦੁ ਰੰਗ ॥ ਵਿਸਮਾਦੁ ਨਾਗੇ ਫਿਰਹਿ ਜੰਤ ॥
ਵਿਸਮਾਦੁ ਪਉਣੁ ਵਿਸਮਾਦੁ ਪਾਣੀ ॥ ਵਿਸਮਾਦੁ ਅਗਨੀ ਖੇਡਹਿ ਵਿਡਾਣੀ ॥
ਵਿਸਮਾਦੁ ਧਰਤੀ ਵਿਸਮਾਦੁ ਖਾਣੀ ॥ ਵਿਸਮਾਦੁ ਸਾਦਿ ਲਗਹਿ ਪਰਾਣੀ ॥
ਵਿਸਮਾਦੁ ਸੰਜੋਗੁ ਵਿਸਮਾਦੁ ਵਿਜੋਗੁ ॥ ਵਿਸਮਾਦੁ ਭੁਖ ਵਿਸਮਾਦੁ ਭੋਗੁ ॥
ਵਿਸਮਾਦੁ ਸਿਫਤਿ ਵਿਸਮਾਦੁ ਸਾਲਾਹ ॥ ਵਿਸਮਾਦੁ ਉਝੜ ਵਿਸਮਾਦੁ ਰਾਹ ॥
ਵਿਸਮਾਦੁ ਨੇੜੈ ਵਿਸਮਾਦੁ ਦੂਰਿ ॥ ਵਿਸਮਾਦੁ ਦੇਖੈ ਹਾਜਰਾ ਹਜੂਰਿ ॥
ਵੇਖਿ ਵਿਡਾਣੁ ਰਹਿਆ ਵਿਸਮਾਦੁ ॥ ਨਾਨਕ ਬੁਝਣੁ ਪੂਰੈ ਭਾਗਿ ॥ ੧ ॥

(ਸਲੋਕ ਮ: ੧, ਪੰਨਾ ੪੬੩-੬੪)

ਪ੍ਰਕ੍ਰਿਤੀ ਬ੍ਰਹਮ ਸਰੂਪ ਹੈ ਪਰ ਕਿਵੇਂ ਬਣੀ, ਇਹ ਵਿਸਮਾਦੀ ਖੇਡ ਹੈ। ਇਹ ਪਾਸਾਰਾ 'ਹੁਕਮ' ਨਾਲ ਬਣਿਆ ਹੈ :

ਕੀਤਾ ਪਸਾਉ ਏਕੋ ਕਵਾਉ ॥
ਤਿਸ ਤੇ ਹੋਏ ਲਖ ਦਰੀਆਉ ॥

ਬ੍ਰਹਮ ਤੋਂ ਬਿਨਾ ਕੋਈ ਹੋਰ ਸੱਤਾ ਨਹੀਂ ਹੈ। ਪੰਜ ਤੱਤ ਬ੍ਰਹਮ ਵਿਚੋਂ ਉਪਜਦੇ ਹਨ ਅਤੇ :

ਜਗੁ ਸੁਪਨਾ ਬਾਜੀ ਬਨੀ ਖਿਨ ਮਹਿ ਖੇਲੁ ਖੇਲਾਇ ॥
ਸੰਜੋਗੀ ਮਿਲਿ ਏਕਸੇ, ਵਿਜੋਗੀ ਉਠਿ ਜਾਇ ॥ (ਸਿਰੀ ਰਾਗ ਮ: ੧ ਪੰਨਾ ੧੯)

ਹੁੰਦਾ ਹੈ। 'ਜਹ ਦੇਖਾ ਤਹ ਰਵਿ ਰਹੇ ਸਿਵ ਸਕਤੀ ਕਾ ਮੇਲੁ ॥ ਤ੍ਰਿਹ ਗੁਣ ਬੰਧੀ ਦੇਹੁਰੀ ਜੋ ਆਇਆ ਜਗਿ ਸੋ ਖੇਲੁ' ਹੈ।

ਸ੍ਰਿਸ਼ਟੀ ਦਾ ਕਾਰਨ ਉਹ ਬ੍ਰਹਮ ਆਪ ਹੀ ਹੈ— 'ਆਪੇ ਕਾਰਣੁ ਕਰਤਾ ਕਰੇ ਸ੍ਰਿਸਟਿ ਦੇਖੈ ਆਪਿ ਉਪਾਇ', 'ਸਭ ਏਕੋ ਇਕੁ ਵਰਤਦਾ ਅਲਖੁ ਨ ਲਖਿਆ ਜਾਇ'–(੩੭) ਦ੍ਵੈਤ ਕਿਧਰੇ ਨਹੀਂ ਹੈ, ਖੇਲ ਹੈ :

'ਨਾ ਕਿਛੁ ਆਵਤ ਨਾ ਕਿਛੁ ਜਾਵਤ ਸਭੁ ਖੇਲੁ ਕੀਓ ਹਰਿ ਰਾਇਓ ॥ (ਪੰਨਾ ੨੦੫)

ਪ੍ਰਕ੍ਰਿਤੀ ਦਾ ਖੇਲੁ ਸਾਰਾ 'ਸਤਿ' ਹੈ– 'ਆਪਿ ਸਤਿ ਕੀਆ ਸਭ ਸਤਿ', 'ਨਿਰਗੁਨ ਆਪਿ ਸਰਗੁਨ ਭੀ ਓਹੀ', 'ਸਰਬ ਭੂਤ ਆਪਿ ਵਰਤਾਰਾ' ਅਤੇ 'ਆਪਿ ਸਚੁ ਧਾਰੀ ਸਭ ਸਾਚੁ' ਹੈ।

ਮਨੁ, ਬੁਧਿ, ਚਿਤ ਆਦਿ ਸਭ ਇਸੇ ਪ੍ਰਕ੍ਰਿਤੀ ਦੇ ਵਿਕਸਿਤ ਰੂਪ ਹਨ। ਸਾਰੀ ਸ੍ਰਿਸ਼ਟੀ ਵਿਚ ਚੇਤੰਨਤਾ ਆਤਮਾ ਦੀ ਹੈ।



# ਨਿਰਗੁਣ-ਨਿਰੰਕਾਰ ਦਾ ਸਿਧਾਂਤ

**੧. ਨਿਰਗੁਣ ਦੀ ਹਸਤੀ**

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅਨੁਭਵੀ ਗੁਰੂਆਂ ਤੇ ਭਗਤਾਂ ਨੇ 'ਪਰਮ ਸੱਤਾ' ਨੂੰ ਹਸਤੀ ਜਾਂ ਹੋਂਦ ਮੰਨਿਆ ਹੈ, ਨਾ ਕਿ ਕੇਵਲ ਚੇਤੰਨਤਾ ਜਾਂ ਸ਼ਕਤੀ। ਚੇਤੰਨਤਾ ਤੇ ਸ਼ਕਤੀ ਉਸ ਹਸਤੀ ਜਾਂ ਹੋਂਦ ਦੇ ਗੁਣ ਹਨ। 'ਮੂਲ ਮੰਤਰ' ਵਿਚ ਉਸ ਹੋਂਦ ਨੂੰ ਦਰਸਾਣ ਲਈ ਜੋ ਸੰਕੇਤ ਕੀਤੇ ਗਏ ਹਨ, ਉਨ੍ਹਾਂ ਤੋਂ ਹੀ ਪਤਾ ਲੱਗਦਾ ਹੈ ਕਿ ਪ੍ਰਮਾਤਮਾ ਹਸਤੀ ਤੇ ਹੋਂਦ ਵਾਲਾ ਹੈ। ਇਕ, ਨਾਮ, ਪੁਰਖ ਨਿਰਭਉ, ਨਿਰਵੈਰ, ਮੂਰਤਿ, ਸੈਭੰ, ਸਭ ਐਸੇ ਸੰਕੇਤ ਹਨ ਜੋ ਇਹੋ ਦ੍ਰਿੜ੍ਹਾਂਦੇ ਹਨ ਕਿ ਕਿਸੇ ਹੋਂਦ ਵਾਲੀ ਹਸਤੀ ਦਾ ਬਿਆਨ ਹੋ ਰਿਹਾ ਹੈ।

ਪਰ ਹਸਤੀ ਜਾਂ ਹੋਂਦ ਕਹਿਣ ਨਾਲ ਜੋ ਸੰਕਲਪ ਮਨੁੱਖੀ ਚੇਤੰਨਤਾ, ਮਨ, ਬੁੱਧੀ, ਕਲਪਨਾ ਵਿਚ ਪੈਦਾ ਹੁੰਦਾ ਹੈ, ਉਸ ਤੋਂ ਬਚਣਾ ਹੈ। ਹਸਤੀ ਜਾਂ ਹੋਂਦ ਕਹਿਣ ਨਾਲ ਮਨੁੱਖੀ ਚੇਤੰਨਤਾ ਵਿਚ ਅਨੁਮਾਨ ਇਹ ਬਣਦਾ ਹੈ ਕਿ ਉਹ ਮਨੁੱਖ ਵਰਗਾ ਹੀ ਹੈ ਭਾਵੇਂ ਆਕਾਰ ਵਿਚ ਬਹੁਤ ਵੱਡਾ ਹੈ। ਉਸ ਦੇ ਚਕ੍ਰ ਚਿਹਨ ਮਨੁੱਖ ਵਰਗੇ ਹਨ ਜਾਂ ਨਹੀਂ ਇਸ ਦਾ ਕੋਈ ਪਤਾ ਨਹੀਂ ਹੈ। ਉਸ ਦੇ ਚਕ੍ਰ ਚਿਹਨ ਹਨ ਵੀ ਜਾਂ ਨਹੀਂ, ਇਹ ਵੀ ਪਤਾ ਨਹੀਂ ਹੈ। ਉਸ ਦੇ ਚਕ੍ਰ ਚਿਹਨ ਕਿਸੇ ਮਨੁੱਖੀ ਤਜਰਬੇ ਵਿਚ ਆਈ ਹਸਤੀ ਵਰਗੇ ਹਨ ਜਾਂ ਨਹੀਂ, ਇਸ ਦਾ ਗਿਆਨ ਪ੍ਰਾਪਤ ਨਹੀਂ ਹੈ। ਹਸਤੀ ਉਸ ਦੀ ਹੈ ਪਰ ਉਸ ਹਸਤੀ ਦੀ ਕਥਾ ਪ੍ਰਾਪਤ ਨਹੀਂ ਹੈ।

ਸੋ 'ਨਿਰਗੁਣ' ਦਾ ਭਾਵ ਇਹ ਨਹੀਂ ਕਿ ਉਸ 'ਸੱਤਾ' ਦੀ ਹੋਂਦ ਨਹੀਂ ਹੈ ਜਾਂ ਉਸ ਦੀ ਹਸਤੀ ਨਹੀਂ ਹੈ। ਹਸਤੀ ਉਸ ਦੀ ਪ੍ਰਕ੍ਰਿਤੀ ਆਦਿ ਤੋਂ ਪਹਿਲਾਂ ਸੀ, ਪ੍ਰਕ੍ਰਿਤੀ ਦੇ ਸਮਾਨ ਵੀ ਹੈ ਤੇ ਫ਼ਿਰ ਵੀ ਹੋਵੇ ਗੀ। ਨਿਰਗੁਣ ਦਾ ਇਸ ਹਾਲਤ ਵਿਚ ਭਾਵ ਕੇਵਲ ਇਹ ਹੈ ਕਿ ਉਸ ਹਸਤੀ ਦੀ ਕਥਾ ਮਨੁੱਖੀ ਗਿਆਨ ਨੂੰ ਪ੍ਰਾਪਤ ਨਹੀਂ ਹੈ, ਮਨੁੱਖੀ ਕਲਪਨਾ ਵਿਚ ਉਹ ਕਥਾ ਆ ਨਹੀਂ ਸਕਦੀ। ਇਸ ਲਈ ਜੋ ਕੁਝ ਮਨੁੱਖੀ ਕਲਪਨਾ ਤੇ ਗਿਆਨ ਦੁਆਰਾ ਕਥਿਆ ਗਿਆ ਹੈ, ਉਹ ਸਰਗੁਣ ਕਥਾ ਹੈ, ਨਿਰਗੁਣ ਕਥਾ ਨਹੀਂ ਹੈ। ਮਨੁੱਖ ਨੇ ਪਰਮ ਹਸਤੀ ਦੇ ਸ੍ਵੈ-ਵਿਸਥਾਰ ਜਿਸ ਨੂੰ ਸਰਗੁਣ ਵਿਸਥਾਰ ਕਿਹਾ ਜਾਂਦਾ ਹੈ, ਦਾ ਹੀ ਬਿਆਨ ਕੀਤਾ ਹੈ ਅਤੇ ਉਹ ਵੀ ਨਾ-ਮੁਕੰਮਲ, ਅਪੂਰਣ ਤੇ ਇਸ ਲਈ ਸੀਮਤ ਜਾਂ ਅਸ਼ੁਧ ਹੈ। ਪਰਮ ਸੱਤਾ ਦਾ ਨਿਰਗੁਣ ਸਰੂਪ ਅਕਥ ਹੈ ਪਰ ਅਕਥ ਕਹਿਣ ਦਾ ਭਾਵ ਇਹ ਨਹੀਂ ਕਿ ਉਸ ਦਾ ਸਰੂਪ ਹੀ ਨਹੀਂ ਹੈ ਜਾਂ ਇਸ ਦੀ ਹਸਤੀ ਹੀ ਨਹੀਂ ਹੈ। ਹਸਤੀ ਹੈ ਪਰ ਉਸ ਦਾ ਸਰੂਪ ਮਨੁੱਖੀ ਕਲਪਨਾ ਵਿਚ ਨਹੀਂ ਆ ਸਕਦਾ ਕਿਉਂਕਿ ਮਨੁੱਖ ਤੇ ਉਹ ਹਸਤੀ ਸਮਾਨਵਰਤੀ ਨਹੀਂ ਸਨ। ਪ੍ਰਕ੍ਰਿਤੀ ਦੀ ਤ੍ਰੈ-ਗੁਣੀ ਕੋਈ ਹੋਂਦ ਉਸ ਨਾਲ ਸਮਾਨ-ਵਰਤੀ ਨਹੀਂ ਹੈ। ਤ੍ਰੈ-ਗੁਣੀ ਆਕਾਰ ਵਾਲੀ ਕੋਈ ਹਸਤੀ 'ਨਿਰਗੁਣ' ਦੀ ਸਮਾਨਵਰਤੀ ਨਹੀਂ ਹੈ:

ਜਬ ਅਕਾਰੁ ਇਹੁ ਕਛੁ ਨ ਦ੍ਰਿਸਟੇਤਾ ॥

ਪਾਪ ਪੁੰਨ ਤਬ ਕਹ ਤੇ ਹੋਤਾ ॥
ਜਬ ਧਾਰੀ ਆਪਨ ਸੁੰਨ ਸਮਾਧਿ ॥
ਤਬ ਬੈਰ ਬਿਰੋਧ ਕਿਸੁ ਸੰਗਿ ਕਮਾਤਿ ॥
ਜਬ ਇਸ ਕਾ ਬਰਨੁ ਚਿਹਨੁ ਨ ਜਾਪਤ ॥
ਤਬ ਹਰਖ ਸੋਗ ਕਹੁ ਕਿਸਹਿ ਬਿਆਪਤ ॥ (ਪੰਨਾ ੨੯੦)

ਉਦੋਂ ਉਹ ਹਸਤੀ 'ਆਪਨ ਆਪ ਆਪਿ ਪਾਰਬ੍ਰਹਮ' ਸੀ, ਹੋਰ ਕੋਈ ਹਸਤੀ ਉਸ ਨਾਲ ਸਮਾਨਵਰਤੀ ਨਹੀਂ ਸੀ। ਨਿਰਗੁਣ ਅਵਸਥਾ ਦਾ ਭਾਵ ਹੀ ਇਹੋ ਹੈ ਕਿ ਉਦੋਂ ਹੋਰ ਕੋਈ ਹਸਤੀ ਉਸ ਦੀ ਸਮਾਨਵਰਤੀ ਨਹੀਂ ਸੀ—ਤ੍ਰੈਗੁਣੀ ਵਿਸਥਾਰ ਉਸ ਦਾ ਸਮਾਨਵਰਤੀ ਨਹੀਂ ਹੈ।

ਤ੍ਰੈਗੁਣੀ ਵਿਸਥਾਰ ਨਾਲ ਹੀ ਸਮਾਂ, ਸਥਾਨ, ਕਾਰਜ, ਕਾਰਣ ਬਣੇ ਹਨ, ਤ੍ਰੈਗੁਣੀ ਵਿਸਥਾਰ ਨਾਲ ਹੀ ਪਾਪ-ਪੁੰਨ, ਬੈਰ-ਬਿਰੋਧ, ਬਰਨ-ਚਿਹਨ, ਹਰਖ-ਸੋਗ, ਮੋਹ-ਭਰਮ, ਬੰਧਨ-ਮੁਕਤੀ, ਨਰਕ-ਸੁਰਗ, ਸ਼ਿਵ-ਸ਼ਕਤੀ, ਡਰ-ਨਿਡੱਰ, ਜਨਮ-ਮਰਨ ਆਦਿ ਦੀ ਕਲਪਨਾ ਹੋਈ ਹੈ— ਇਨ੍ਹਾਂ ਵਿਚੋਂ ਕੋਈ ਵੀ ਨਿਰਗੁਣ ਦੀ ਸਮਾਨਵਰਤੀ ਨਹੀਂ ਹੈ। ਸੋ ਨਿਰਗੁਣ ਦੀ ਕਥਾ ਕੌਣ ਦੱਸੇ ?

ਨਿਰਗੁਣ ਦਾ ਸਮਕਾਲੀ ਕੋਈ ਨਹੀਂ। ਸਮਾਂ ਆਪ ਵੀ ਨਿਰਗੁਣ ਦਾ ਸਮਕਾਲੀ ਨਹੀਂ ਹੈ। ਸਮਾਂ ਆਪ ਤ੍ਰੈਗੁਣੀ ਵਿਸਥਾਰ ਦੀ ਇਕ ਦਸ਼ਾ ਜਾਂ ਅੰਗ ਹੈ। 'ਨਿਰਗੁਣ' ਸਮੇਂ ਤੋਂ ਵੀ ਪਹਿਲਾਂ ਦੀ ਹੋਂਦ ਹੈ— ਪਹਿਲਾਂ ਸ਼ਬਦ ਵੀ ਇਥੇ ਅਸੀਂ ਮਨੁੱਖੀ ਬੋਲੀ ਦੀ ਮਜਬੂਰੀ ਕਾਰਨ ਵਰਤ ਰਹੇ ਹਾਂ ਤੇ 'ਨਿਰਗੁਣਤਾ' ਦੇ ਸੰਬੰਧ ਵਿਚ ਪਹਿਲਾਂ ਪਿੱਛੋਂ ਦਾ ਵੀ ਕੋਈ ਸੰਕਲਪ ਨਹੀਂ ਹੈ।

ਪਰ ਹਸਤੀ-ਹੋਂਦ ਉਹ ਅਵੱਸ਼ ਹੈ— ਨਿਰਗੁਣ ਦਾ ਭਾਵ ਇਹ ਨਹੀਂ ਕਿ ਉਹ ਕੋਈ ਨਿਰੀ ਚੇਤੰਨਤਾ, ਸ਼ਕਤੀ ਜਾਂ ਮਨੌਤ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਨਿਰਗੁਣ ਨੂੰ ਵੀ 'ਪੁਰਖ' ਮੂਰਤਿ, ਸੈਭੰ ਮੰਨਿਆ ਹੈ। ਨਿਰਗੁਣ ਹੋਂਦ ਕਲਪਨਾ ਵਿਚ ਨਹੀਂ ਆ ਸਕਦੀ ਹੈ।

**੨. ਨਿਰਗੁਣ ਦੇ ਸਰੂਪ—**

ਨਿਰਗੁਣ ਹਸਤੀ ਜਾਂ ਹਸਤੀ ਦੀ ਨਿਰਗੁਣ ਦਸ਼ਾ ਜਾਂ ਰੂਪ ਦੇ ਕਈ ਸਰੂਪ ਹੋਏ ਹਨ—ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਉਨ੍ਹਾਂ ਸਰੂਪਾਂ ਵੱਲ ਸੰਕੇਤ ਹੈ। ਗੁਰੂ ਅਰਜਨ ਸਾਹਿਬ ਨੇ ਇਕੋ ਸਲੋਕ ਵਿਚ ਉਨ੍ਹਾਂ ਸਰੂਪਾਂ ਦਾ ਵਰਣਨ ਕੀਤਾ ਹੈ :

ਸਰਗੁਨ ਨਿਰਗੁਨ ਨਿਰੰਕਾਰ ਸੁੰਨ ਸਮਾਧੀ ਆਪਿ ॥
ਆਪਨ ਕੀਆ ਨਾਨਕਾ ਆਪੇ ਹੀ ਫਿਰਿ ਜਾਪਿ ॥ (ਪੰਨਾ ੨੯੦)

'ਆਪਿ' ਨਿਰਗੁਣ ਹੈ। ਆਪਿ ਜਾਂ ਹੋਂਦ ਨੇ ਸਰਗੁਣ, ਨਿਰਗੁਣ, ਨਿਰੰਕਾਰ ਸੁੰਨ, ਸਮਾਧੀ ਸਰੂਪ ਸਮੇ-ਸਮੇਂ ਧਾਰੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਨਿਰਮਲ ਸਮਾਧੀ, ਸੁੰਨ, ਨਿਰੰਕਾਰ ਸਰੂਪਾਂ ਦੀ ਕਥਾ ਵੀ ਨਹੀਂ ਕਹੀ ਗਈ— ਇਹ ਕਥਾ ਵੀ ਕੋਈ ਨਹੀਂ ਕਹਿ ਸਕਦਾ ਕਿਉਂਕਿ ਉਦੋਂ ਵੀ ਸਮਾਂ ਨਹੀਂ ਸੀ, ਕੋਈ ਹੋਰ ਹਸਤੀ ਨਿਰਗੁਣ ਦੀ ਸਮਾਨਵਰਤੀ ਨਹੀਂ ਸੀ। 'ਸੁੰਨ' ਬਾਰੇ ਕੁਝ ਸੰਕੇਤ ਸਿਧਗੋਸਟਿ, ਕਬੀਰ-ਬਾਣੀ

ਆਦਿ ਵਿਚ ਪ੍ਰਾਪਤ ਹਨ, ਪਰ ਉਹ ਵੀ 'ਸੁੰਨ' ਦੀ ਕਥਾ ਨਹੀਂ ਹਨ, ਕੇਵਲ ਸੁੰਨ ਸਰੂਪ ਨੂੰ ਨਿਰਗੁਣ ਸਰੂਪ ਦਾ ਸਮਾਨੰਤਰੀ ਸ਼ਬਦ ਕਰਕੇ ਵਰਤਦੇ ਹਨ।

ਪਰ ਗੁਰੂ ਅਰਜਨ ਸਾਹਿਬ ਦੇ ਉਪਰ ਦਿੱਤੇ ਸ਼ਲੋਕ ਤੋਂ ਇਹ ਅਨੁਮਾਨ ਬਣ ਸਕਦਾ ਹੈ ਕਿ ਆਪਿ ਜਾਂ ਹੋਂਦ ਨੇ 'ਆਪਿ' ਤੋਂ ਸਮਾਧੀ ਧਾਰਨ ਕੀਤੀ, ਸਮਾਧੀ-ਸਰੂਪ ਤੋਂ ਸੁੰਨ-ਸਰੂਪ ਧਾਰਨ ਕੀਤਾ, ਸੁੰਨ-ਸਰੂਪ ਤੋਂ ਨਿਰੰਕਾਰ ਸਰੂਪ ਤੇ ਫਿਰ ਨਿਰਗੁਨ-ਸਰੂਪ ਤੇ ਫਿਰ ਸਰਗੁਣ ਸਰੂਪ। ਸਰਗੁਣ ਸਰੂਪ ਦੇ ਨਾਲ ਸਮਾਂ, ਸਥਾਨ, ਕਾਰਜ-ਕਾਰਣ, ਤ੍ਰੈਗੁਣ, ਪ੍ਰਕ੍ਰਿਤੀ ਆਦਿ ਪ੍ਰਗਟ ਹੋਏ ਤੇ ਕਿੰਨਾ ਚਿਰ ਮਗਰੋਂ ਮਨੁੱਖ ਕਰਮ-ਖੇਤਰ ਵਿਚ ਰੂਪਮਾਨ ਹੋਇਆ। ਮਨੁੱਖ ਨੂੰ ਪਹਿਲੇ ਸਰੂਪਾਂ ਬਾਰੇ ਵੀ ਪਤਾ ਹੋ ਸਕਦਾ ਹੈ ?

ਹਾਂ, ਮਨੁੱਖ ਨੇ ਹੀ ਸਰਗੁਣ, ਨਿਰਗੁਣ, ਨਿਰੰਕਾਰ, ਸੁੰਨ-ਸਮਾਧੀ ਸਰੂਪਾਂ ਦੀ ਕਲਪਨਾ ਕੀਤੀ ਜਾਂ ਜਿਸ ਗਿਆਨ ਦਾ ਪ੍ਰਕਾਸ਼ ਉਸ ਦੇ ਅਨੁਭਵ ਵੀ ਹੋਇਆ :

ਓਅੰ ਸਾਧ ਸਤਿਗੁਰ ਨਮਸਕਾਰੰ ॥ ਆਦਿ ਮਧਿ ਅੰਤਿ ਨਿਰੰਕਾਰੰ ॥...
ਆਪਹਿ ਸੁਨਤ ਆਪ ਹੀ ਜਾਸਨ ॥ ਆਪਨ ਆਪੁ ਆਪਹਿ ਉਪਾਇਓ ॥
ਆਪਹਿ ਬਾਪ ਆਪ ਹੀ ਮਾਇਓ ॥ ਆਪਹਿ ਸੂਖਮ ਆਪਹਿ ਅਸਥੂਲਾ ॥
ਲਖੀ ਨ ਜਾਈ ਨਾਨਕ ਲੀਲਾ ॥ (ਪੰਨਾ ੨੫੦)

ਆਪਿ ਜਾਂ ਹਸਤੀ ਦਾ ਸਰਗੁਣ, ਨਿਰਗੁਣ, ਨਿਰੰਕਾਰ, ਸੁੰਨ, ਸਮਾਧਿ ਸਰੂਪ ਧਾਰਣਾ ਉਸ ਦੀ ਆਪਣੀ ਹੀ ਲੀਲ੍ਹਾ ਹੈ। ਕੋਈ ਵੰਡੀਆਂ ਨਹੀਂ, ਸ਼੍ਰੇਣੀ ਨਹੀਂ, ਸਰੂਪ ਭੀ ਨਹੀਂ :

ਨਿਰੰਕਾਰ ਆਕਾਰ ਆਪਿ, ਨਿਰਗੁਨ ਸਰਗੁਣ ਏਕ ॥

ਏਕਹਿ ਏਕ ਬਖਾਨਨੋ, ਨਾਨਕ ਏਕ ਅਨੇਕ ॥ (ਪੰਨਾ ੨੫੦)

ਇਕ, ਪੁਰਖ, ਮੂਰਤਿ, ਹਸਤੀ ਹੀ ਅਨੇਕ ਸਰੂਪ ਲੀਲ੍ਹਾ ਵਿਚ ਧਾਰਨ ਕਰਦੀ ਹੈ।

### ੩. ਨਿਰਗੁਣ ਤੇ ਚੇਤੰਨਤਾ

ਨਿਰਗੁਣ ਹਸਤੀ ਵਾਲਾ ਹੈ, ਚੇਤੰਨ ਹੈ, ਸ਼ਕਤੀਵਾਨ ਹੈ। ਚੇਤੰਨਤਾ ਰਜ਼ਾ-ਭਾਣੇ ਵਾਲੀ ਹੈ। ਰਜ਼ਾ ਉਤਪਤੀ ਦਾ ਕਾਰਨ ਬਣੀ; ਹੁਕਮ ਉਤਪਤੀ ਦੀ ਸਰਗੁਣਤਾ ਦਾ ਸਹਾਰਾ ਬਣਿਆ। ਰਜ਼ਾ ਇੱਛਾ ਹੈ, ਲੀਲ੍ਹਾ ਨਾਲ ਇੱਛਾ ਅਤੇ ਹੁਕਮ ਜੋ ਰਜ਼ਾ ਜਾਂ ਭਾਣੇ ਵਿੱਚੋਂ ਪੈਦਾ ਹੋਇਆ, ਉਸ ਨੇ ਸਰਗੁਣ ਪਸਾਰੇ ਦਾ ਅਰੰਭ ਕੀਤਾ। ਨਿਰਗੁਣ ਸਰੂਪ ਧੁੰਧੂਕਾਰ ਦਾ ਸਮਾਨਵਰਤੀ ਹੈ; ਧੁੰਧੂਕਾਰ ਸੁੰਨ, ਸਮਾਧਿ ਦਾ ਸਰੂਪ ਹੀ ਹੈ। ਮਜਬੂਰੀ ਕਾਰਨ 'ਨਿਰਗੁਣ' ਦਾ ਸੰਕਲਪ 'ਸਰਗੁਣ' ਦੇ ਸੰਕਲਪ ਨਾਲ ਹੀ ਬੰਨ੍ਹਿਆ ਜਾ ਸਕਦਾ ਹੈ ਤੇ ਇਹ ਵੀ 'ਨਿਰਗੁਣ' ਨੂੰ ਜਾਣਦਾ ਨਹੀਂ ਹੈ :

ਅਰਬਦ ਨਰਬਦ ਧੁੰਧੂਕਾਰਾ ॥ ਧਰਣਿ ਨਾ ਗਗਨਾ ਹੁਕਮੁ ਅਪਾਰਾ ॥
ਨਾ ਦਿਨੁ ਰੈਨਿ ਨ ਚੰਦੁ ਨ ਸੂਰਜੁ, ਸੁੰਨ ਸਮਾਧਿ ਲਗਾਇਦਾ ॥ ੧ ॥
ਖਾਣੀ ਨ ਬਾਣੀ ਪਉਣ ਨ ਪਾਣੀ ॥ ਓਪਤਿ ਖਪਤਿ ਨ ਆਵਣ ਜਾਣੀ ॥
ਖੰਡ ਪਤਾਲ ਸਪਤ ਨਹੀ ਸਾਗਰ, ਨਦੀ ਨ ਨੀਰੁ ਵਹਾਇਦਾ ॥ ੨ ॥
ਨਾ ਤਦਿ ਸੁਰਗੁ ਮਛੁ ਪਇਆਲਾ ॥ ਦੋਜਕੁ ਭਿਸਤੁ ਨਹੀ ਖੈ ਕਾਲਾ ॥

ਨਰਕੁ ਸੁਰਗੁ ਨਹੀ ਜੰਮਣੁ ਮਰਣਾ, ਨਾ ਕੋ ਆਇ ਨ ਜਾਇਦਾ ॥ ੩ ॥
ਬ੍ਰਹਮਾ ਬਿਸਨੁ ਮਹੇਸੁ ਨ ਕੋਈ ॥ ਅਵਰੁ ਨ ਦੀਸੈ ਏਕੋ ਸੋਈ ॥
ਨਾਰਿ ਪੁਰਖੁ ਨਹੀ ਜਾਤਿ ਨ ਜਨਮਾ ਨਾ ਕੋ ਦੁਖੁ ਸੁਖੁ ਪਾਇਦਾ ॥ ੪ ॥

(ਮਾਰੂ ਮਹਲਾ ੧ ਪੰਨਾ ੧੦੩੫)

'ਨਿਰਗੁਣ' ਦਾ ਸਮਾਨਵਰਤੀ ਹੋਰ ਕੁਝ ਨਹੀਂ ਸੀ—ਜਤੀ-ਸਤੀ, ਸਿਧ-ਸਾਧਕ, ਜਪ-ਤਪ, ਬ੍ਰਤ-ਪੂਜਾ, ਗੋਪੀ-ਕਾਨ੍ਹ, ਤੰਤ-ਮੰਤ, ਕਰਮ-ਧਰਮ, ਮਾਇਆ-ਪ੍ਰਕਿਰਤੀ, ਵਰਨ-ਭੇਖ, ਆਦਿ ਕੋਈ ਉਸ ਸਰੂਪ ਦਾ ਸਮਾਨਵਰਤੀ ਨਹੀਂ ਪਰ ਫਿਰ 'ਨਿਰਗੁਣ' ਨੂੰ ਭਾਣਾ-ਸ਼ਕਤੀ ਨੇ ਵਰਤਿਆ :

ਜਾ ਤਿਸੁ ਭਾਨਾ ਤਾ ਜਗਤੁ ਉਪਾਇਆ ॥ ਬਾਝੁ ਕਲਾ ਆਡਾਨੁ ਰਹਾਇਆ ॥
ਬ੍ਰਹਮਾ ਬਿਸਨੁ ਮਹੇਸੁ ਉਪਾਏ, ਮਾਇਆ ਮੋਹ ਵਧਾਇਦਾ ॥

(ਮਾਰੂ ਮ: ੧, ਪੰਨਾ ੧੦੩੬)

ਇਹ ਸਭ 'ਵਿਸਮਾਦ' ਹੈ ਪਰ 'ਨਿਰਗੁਣ' ਦਾ ਪਹਿਲਾ ਕਰਤੱਵ 'ਭਾਣਾ' ਹੈ ਜਿਸ ਵਿੱਚੋਂ 'ਹੁਕਮ' ਹੈ ਤੇ ਸਾਰਾ ਸਰਗੁਣੀ ਪਸਾਰਾ। 'ਭਾਣਾ' ਚੇਤੰਨਤਾ ਹੈ। 'ਨਿਰਗੁਣ' ਸਤ ਚੇਤੰਨਤਾ ਹੈ।

**੪. ਨਿਰਗੁਣ ਤੇ ਸ਼ਿਵ ਸ਼ਕਤੀ**

'ਨਿਰਗੁਣ' ਦੇ ਸਮਾਨਵਰਤੀ ਵਿਆਪਕ ਕੋਈ ਹੋਰ ਸੱਤਾ ਨਹੀਂ ਹੈ। ਇਸ ਲਈ ਜੋ ਕੁਝ ਵੀ ਇੱਛਾ-ਸ਼ਕਤੀ (ਚੇਤੰਨਤਾ, ਭਾਣਾ) ਵਰਤੋਂ ਨਾਲ ਸੁਰਗੁਣਤਾ (ਉਪਜ, ਉਤਪਤੀ) ਹੋਈ ਹੈ, ਲੀਲ੍ਹਾ ਰਚੀ ਜਾਣੀ ਹੈ, ਉਸ ਦਾ ਬੀਜ ਰੂਪ ਨਿਰਗੁਣ ਸੱਤਾ ਵਿਚ ਹੀ ਹੈ; ਸਮਾਂ, ਸਥਾਨ, ਸ਼ਕਤੀਆਂ, ਜੀਵਾਤਮਾ, ਸ਼ਿਵ-ਸ਼ਕਤੀ ਸਭ ਦਾ ਸੋਮਾ ਨਿਰਗੁਣ ਹੀ ਹੈ। ਨਿਰੰਕਾਰ ਵਿਚ ਹੀ ਆਕਾਰ ਸਮਾਇਆ ਹੋਇਆ ਹੈ। ਨਿਰਗੁਣ ਵਿਚ ਸਰਗੁਣ ਹੈ ਅਤੇ ਅੰਤ ਤੇ ਸਰਗੁਣ ਨਿਰਗੁਣ ਵੀ ਲੀਨ ਹੋ ਜਾਂਦਾ ਹੈ :

ਓਅੰਕਾਰਿ ਬ੍ਰਹਮਾ ਉਤਪਤਿ ॥ ਓਅੰਕਾਰੁ ਕੀਆ ਜਿਨਿ ਚਿਤਿ ॥
ਓਅੰਕਾਰਿ ਸੈਲ ਜੁਗ ਭਏ ॥ ਓਅੰਕਾਰਿ ਬੇਦ ਨਿਰਮਏ ॥
ਓਅੰਕਾਰਿ ਸਬਦਿ ਉਧਰੇ ॥ ਓਅੰਕਾਰਿ ਗੁਰਮੁਖਿ ਤਰੇ ॥
ਓਨਮ ਅਖਰ ਸੁਣਹੁ ਬੀਚਾਰੁ ॥ ਓਨਮ ਅਖਰੁ ਤ੍ਰਿਭਵਣ ਸਾਰੁ ॥ ੧ ॥ (ਪੰਨਾ ੯੨੯)

ਲੀਲ੍ਹਾ ਵਿਚ ਜਾਂ ਸਰਗੁਣ ਸਰੂਪ ਵਿਚ ਜਿਤਨੀ ਸਿਰਜਨਾ ਸ਼ਕਤੀ ਹੈ, ਚੇਤੰਨਤਾ—ਸ਼ਕਤੀ ਹੈ, ਆਕਾਰ-ਰਚਨਾ (ਸੈਲ) ਹੈ, ਸਮਾਂ (ਜੁਗ) ਚੇਤੰਨਤਾ ਹੈ, ਗਿਆਨ-ਭੰਡਾਰ ਹੈ, ਅਨੁਭਵੀ ਸੂਝ ਹੈ—ਸਭ ਦਾ ਸੋਮਾ ਨਿਰਗੁਣ-ਸੱਤਾ ਹੈ।

ਇਸ ਲਈ ਸਾਰਾ ਸਰਗੁਣ ਸਰੂਪ ਜਾਂ ਪਸਾਰਾ ਨਿਰਗੁਣ ਦਾ ਪ੍ਰਕਾਸ਼ ਜਾਂ ਪ੍ਰਗਟ-ਸਰੂਪ ਹੈ :

ਸਸੈ ਸਭੁ ਜਗੁ ਸਹਜਿ ਉਪਾਇਆ ਤੀਨਿ ਭਵਨ ਇਕ ਜੋਤੀ ॥ (ਪੰਨਾ ੯੩੦)

ਨਾਨਕ-ਚਿੰਤਨ ਅਤੇ ਭਾਰਤੀ-ਚਿੰਤਨ ਦਾ ਉਹੀ ਭੇਦ ਹੈ। ਭਾਰਤੀ-ਚਿੰਤਨ ਸਰਗੁਣ ਤੋਂ ਨਿਰਗਣ ਦੇ ਸੰਕਲਪ 'ਤੇ ਪੁੱਜਿਆ ਹੈ ਪਰ ਨਾਨਕ-ਚਿੰਤਨ ਨਿਰਗੁਣ ਤੋਂ ਸਰਗੁਣ ਵੱਲ ਗਿਆ ਹੈ ਅਤੇ ਇਹੋ ਸ਼ੁਧ ਹੈ।

ਨਾਨਕ-ਚਿੰਤਨ ਨੇ 'ਊਰਮ ਧੂਰਮ ਜੋਤਿ ਉਜਾਲਾ—ਤੀਨਿ ਭਵਨ ਮਹਿ ਗੁਰ ਗੋਪਾਲਾ' ਦੇਖਿਆ ਹੈ।

**੫. ਨਿਰਗੁਣ ਦਾ ਅਨੁਭਵ**

ਨਿਰਗੁਣ ਦਾ ਅਨੁਭਵ ਹੋ ਸਕਦਾ ਹੈ! ਕਬੀਰ ਜੀ ਦਾ ਕਥਨ ਇਸ ਸਬੰਧੀ ਇਹ ਹੈ :

ਅਗਮ ਅਗੋਚਰੁ ਰਹੈ ਨਿਰੰਤਰਿ ਗੁਰ ਕਿਰਪਾ ਤੇ ਲਹੀਐ ॥ (ਪੰਨਾ ੩੩੩)

ਗੁਰੂ ਰਾਮਦਾਸ ਜੀ ਦਾ ਕਥਨ ਇਸੇ ਸਬੰਧੀ ਇਹ ਹੈ ਜੋ ਕਿ ਕਬੀਰ ਜੀ ਨਾਲ ਬਿਲਕੁਲ ਮੇਲ ਖਾਂਦਾ ਹੈ :

ਤੇਰੀ ਨਿਰਗੁਣ ਕਥਾ ਕਥਾ ਹੈ ਮੀਠੀ ਗੁਰਿ ਨੀਕੇ ਬਚਨ ਸਮਾਰੇ ॥ (ਪੰਨਾ ੯੮੧)

ਨਿਰਗੁਣ ਦਾ ਅਨੁਭਵ ਅੰਤਰ-ਆਤਮੇ ਹੁੰਦਾ ਹੈ ਤੇ ਇਹ ਹੁੰਦਾ ਹੈ ਗੁਰੂ ਦੀ ਕਿਰਪਾ ਨਾਲ। ਨਿਰਗੁਣ ਦੀ ਕਥਾ ਨੂੰ ਹੀ ਕਬੀਰ ਜੀ ਨੇ 'ਸਹਜ ਕੀ ਕਥਾ' ਵੀ ਕਹਿਆ ਹੈ ਤੇ 'ਸਹਜ' ਨਿਰਗੁਣ ਦੀ ਦਸ਼ਾ ਵੀ ਹੈ ਅਤੇ ਮਨੁੱਖੀ ਆਤਮਕ ਪ੍ਰਾਪਤੀ ਵੀ ਹੈ। 'ਸਹਜ ਕੀ ਕਥਾ' ਦਾ ਅਨੁਭਵ ਇਸ ਤਰ੍ਹਾਂ ਦਾ ਹੈ ਜੋ ਕਿ ਇਕ ਸੰਕਲਪ ਹੈ :

ਤਹ ਪਾਵਸ ਸਿੰਧੁ ਧੂਪ ਨਹੀ ਛਹੀਆ, ਤਹ ਉਤਪਤਿ ਪਰਲਉ ਨਾਹੀ ॥
ਜੀਵਨ ਮਿਰਤੁ ਨ ਦੁਖੁ ਸੁਖੁ ਬਿਆਪੈ, ਸੁੰਨ ਸਮਾਧਿ ਦੋਊ ਤਹ ਨਾਹੀ ॥ ੧ ॥
ਸਹਜ ਕੀ ਅਕਥ ਕਥਾ ਹੈ ਨਿਰਾਰੀ ॥
ਤੁਲਿ ਨਹੀ ਚਢੈ ਜਾਇ ਨ ਮੁਕਾਤੀ, ਹਲੁਕੀ ਲਗੈ ਨ ਭਾਰੀ ॥ ੧ ॥ ਰਹਾਉ ॥
ਅਰਧ ਉਰਧ ਦੋਊ ਤਹ ਨਾਹੀ, ਰਾਤਿ ਦਿਨਸੁ ਤਹ ਨਾਹੀ ॥
ਜਲੁ ਨਹੀ ਪਵਨੁ ਪਾਵਕੁ ਫੁਨਿ ਨਾਹੀ , ਸਤਿਗੁਰ ਤਹਾ ਸਮਾਹੀ ॥ ੨ ॥
ਅਗਮ ਅਗੋਚਰੁ ਰਹੈ ਨਿਰੰਤਰਿ, ਗੁਰਿ ਕਿਰਪਾ ਤੇ ਲਹੀਐ ॥
ਕਹੁ ਕਬੀਰ ਬਲਿ ਜਾਉ ਗੁਰ ਅਪੁਨੇ, ਸਤਸੰਗਤਿ ਮਿਲਿ ਰਹੀਐ ॥ ੩ ॥ ੪ ॥ ੪੮ ॥

(ਪੰਨਾ ੩੩੩)

ਨਿਰਗੁਣ ਦਾ ਅਨੁਭਵ ਮਨੁੱਖ ਨੂੰ 'ਸਹਜ' ਵਿਚ ਪਹੁੰਚ ਕੇ ਹੁੰਦਾ ਹੈ ਜਦ ਮਨੁੱਖ ਪੂਰਨ 'ਬਿਬੇਕੀ' ਹੋ ਜਾਂਦਾ ਹੈ, ਬ੍ਰਹਮ ਗਿਆਨੀ। 'ਬਿਬੇਕੀ' ਹੀ ਇਸ ਕਥਾ ਨੂੰ ਪਹੁੰਚਦਾ ਹੈ ਤੇ ਸਮਝਦਾ ਹੈ :

ਤੇਰੀ ਨਿਰਗੁਨ ਕਥਾ ਕਾਇ ਸਿਉ ਕਹੀਐ ਐਸਾ ਕੋਇ ਬਿਬੇਕੀ ॥ (ਪੰਨਾ ੩੩੩)

ਇਸ ਅਨੁਭਵ ਵਿਚ ਰਸ ਹੈ, ਅਨੰਦ ਹੈ, ਪਰ ਇਸ ਅਨੰਦ ਦਾ ਹਿੱਸਾ ਕਿਸੇ ਨਾਲ ਨਹੀਂ ਵੰਡਾਇਆ ਜਾ ਸਕਦਾ। ਇਹ ਤੇ ਮਿਸ਼ਰੀ ਦਾ ਮਿੱਠਾ ਸ਼ਰਬਤ ਹੈ ਪਰ ਜੋ ਇਸ ਨੂੰ ਪੀਂਦਾ ਹੈ, ਉਸੇ ਨੂੰ ਸੁਆਦ ਆਉਂਦਾ ਹੈ। ਸਹਜ ਵਾਲਾ ਬਿਬੇਕੀ ਹੀ ਪੀਂਦਾ ਹੈ ਤੇ ਰਸ ਮਾਣਦਾ ਹੈ :

'ਅਲਉਤੀ ਕਾ ਜੈਸੇ ਭਇਆ ਬਰੇਡਾ ਜਿਨਿ ਪੀਆ ਤਿਨਿ ਜਾਨਿਆ' (ਪੰਨਾ ੩੩੩)

ਗੁਰ ਪ੍ਰਸਾਦਿ ਹੀ ਸਹਜ ਤੇ ਬਿਬੇਕ ਚਿੰਤਨ ਹੈ।

ਬਿਬੇਕੁ ਗੁਰੂ ਗੁਰੂ ਸਮਦਰਸੀ ਤਿਸੁ ਮਿਲੀਐ ਸੰਕ ਉਤਾਰੇ ॥ (ਪੰਨਾ ੯੮੧)

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਗੁਰੂਆਂ ਤੇ ਭਗਤਾਂ ਨੇ ਉਹ ਸਾਧਨਾ ਮਾਰਗ ਦੱਸਿਆ ਹੋਇਆ ਹੈ ਜਿਸ ਦੁਆਰਾ 'ਸਹਜ' ਪ੍ਰਾਪਤ ਹੁੰਦਾ ਹੈ। ਇਸ ਸਾਧਨਾ ਦਾ ਵਿਸ਼ੇਸ਼ ਤੇ ਮੁੱਖ ਰੂਪ ਸਿਮਰਨ ਭਗਤੀ ਹੈ ਤਾਂ ਜੋ ਮਨੁੱਖ 'ਜੈਸੋ ਸੇਵੈ ਤੈਸੋ ਹੋਇ' ਹੋ ਜਾਵੇ। ਬ੍ਰਹਮ ਗਿਆਨੀ ਹੋ ਕੇ ਮਨੁੱਖ ਵੀ ਨਿਰਗੁਣ ਹੋ ਜਾਂਦਾ ਹੈ।

### ੬. ਸਾਰ

੧. ਨਿਰਗੁਣ ਸੱਤਾ ਅਗੰਮ, ਅਗੋਚਰ, ਅਲਖ ਹੈ ਪਰ ਇਹ ਹਸਤੀ-ਹੋਂਦ ਵਾਲੀ ਹੈ।

੨. ਨਿਰਗੁਣ ਹੀ ਸਰਗੁਣ ਸਰੂਪ ਹੋਇਆ ਹੈ ਪਰ ਨਿਰੰਕਾਰ, ਸੁੰਨ, ਸਮਾਧੀ ਦੇ ਸਰੂਪਾਂ ਵਿਚ ਹੁੰਦਾ ਹੋਇਆ।

੩. ਨਿਰਗੁਣ ਚੇਤੰਨ ਹੈ ਤੇ ਇੱਛਾ ਕਰਦਾ ਹੈ।

੪. ਨਿਰਗੁਣ ਵਿੱਚੋਂ ਉਸ ਦੀ ਇੱਛਾ ਅਨੁਸਾਰ ਸਰਗੁਣ ਸਰੂਪ ਜੋ ਕਿ ਪੁਰਸ਼ ਤੇ ਪ੍ਰਕ੍ਰਿਤੀ ਜਾਂ ਸ਼ਿਵ ਤੇ ਸ਼ਕਤੀ ਦਾ ਮੇਲ ਹੈ, ਉਪਜਦਾ ਹੈ ਤੇ ਇਸ ਲੀਲ੍ਹਾ ਦਾ ਸੋਮਾ ਨਿਰਗੁਣ ਹੀ ਹੈ।

੫. ਅੰਤਰ ਆਤਮੇ, ਸਹਜ ਦੁਆਰਾ, ਨਿਰਗੁਣ ਦਾ ਅਨੁਭਵ ਹੁੰਦਾ ਹੈ ਪਰ ਅੱਖਰਾਂ ਵਿਚ ਇਸ ਦੀ ਕਥਾ ਨਹੀਂ ਹੋ ਸਕਦੀ।

੬. ਗੁਰੂ ਦੀ ਕਿਰਪਾ ਨਾਲ ਸਹਜ ਮਿਲਦਾ ਹੈ।

### ਅੰਮ੍ਰਿਤ-ਜੀਵਨ ਦਾ ਸਿੱਧਾਂਤ

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ੧੬੯੯ ਈ: ਸਾਲ ਦੀ ਵੈਸਾਖੀ 'ਤੇ ਭਾਰਤੀਆਂ ਨੂੰ ਖੰਡੇ ਦਾ ਅੰਮ੍ਰਿਤ ਛਕਾਇਆ। ਜਿਨ੍ਹਾਂ ਪਹਿਲੇ ਪੰਜ ਭਾਰਤੀਆਂ ਨੂੰ ਇਹ ਦਾਤ ਪ੍ਰਾਪਤ ਹੋਈ, ਉਨ੍ਹਾਂ ਵਿੱਚੋਂ ਭਾਈ ਦਇਆ ਸਿੰਘ ਜੀ ਲਾਹੌਰ (ਪੰਜਾਬ) ਦੇ ਵਾਸੀ ਸਨ, ਭਾਈ ਧਰਮ ਸਿੰਘ ਜੀ ਹਸਤਨਾਪੁਰ (ਦਿੱਲੀ) ਦੇ ਵਾਸੀ ਸਨ, ਭਾਈ ਮੋਹਕਮ ਸਿੰਘ ਜੀ ਦਵਾਰਕਾ (ਗੁਜਰਾਤ ਕਾਠੀਆਵਾੜ) ਦੇ ਵਾਸੀ ਸਨ, ਭਾਈ ਹਿੰਮਤ ਸਿੰਘ ਜੀ ਜਗਨ ਨਾਥ (ਉੜੀਸਾ) ਦੇ ਰਹਿਣ ਵਾਲੇ ਸਨ। ਭਾਈ ਸਾਹਿਬ ਸਿੰਘ ਜੀ ਬਿਦਰ (ਆਂਧਰਾ) ਦੇ ਰਹਿਣ ਵਾਲੇ ਸਨ। ਪ੍ਰਤੱਖ ਹੈ ਕਿ ਖਾਲਸਾ ਸਮਾਜ ਕੇਵਲ ਪੰਜਾਬੀਆਂ ਦਾ ਸਮਾਜ ਨਹੀਂ ਸੀ, ਇਹ ਸਾਰੇ ਭਾਰਤੀਆਂ ਦਾ ਸਾਂਝਾ ਸੀ। ਇਹ ਤਜਰਬਾ ਇਕ ਆਤਮਕ ਅੰਦੋਲਨ ਸੀ, ਜਿਸ ਵਿੱਚੋਂ ਧਾਰਮਕ, ਰਾਜਸੀ ਤੇ ਸਮਾਜਕ ਪਰਿਵਰਤਨ ਪੈਦਾ ਹੋਏ। ਇਸ ਤਜਰਬੇ ਨੇ ਭਾਰਤ ਦਾ ਨਵਾਂ ਇਤਿਹਾਸ ਅਰੰਭ ਕੀਤਾ। ਭਾਰਤ ਦਾ ਆਧੁਨਿਕ ਇਤਿਹਾਸ ਅੰਮ੍ਰਿਤ ਦੇ ਆਦਰਸ਼ਾਂ ਅਤੇ ਉਹਨਾਂ ਦੀ ਸ਼ਕਤੀ ਦੇ ਚਮਤਕਾਰ ਦਾ ਇਤਿਹਾਸ ਹੈ।

ਪਰ ਅੰਮ੍ਰਿਤ ਦਾ ਸਿਧਾਂਤ ਭਾਰਤੀਆਂ ਲਈ ਕੋਈ ਨਵਾਂ ਸਿਧਾਂਤ ਨਹੀਂ ਸੀ। ਗੁਰੂ ਗੋਬਿੰਦ ਸਿੰਘ ਜੀ ਤੋਂ ਪਹਿਲਾਂ ਬੇਅੰਤ ਵਾਰੀ ਗੁਰੂ ਸਾਹਿਬਾਨ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਨਾ ਕੇਵਲ ਅੰਮ੍ਰਿਤ ਸ਼ਬਦ ਹੀ ਵਰਤ ਚੁੱਕੇ ਸਨ, ਸਗੋਂ ਇਸ ਦੀ ਪੂਰਨ ਭਾਂਤ ਵਿਆਖਿਆ ਵੀ ਕਰ ਚੁੱਕੇ ਸਨ :

ਸੁਰਿ ਨਰ ਮੁਨਿ ਜਨ ਅੰਮ੍ਰਿਤੁ ਖੋਜਦੇ, ਸੁ ਅੰਮ੍ਰਿਤੁ ਗੁਰ ਤੇ ਪਾਇਆ ॥
ਪਾਇਆ ਅੰਮ੍ਰਿਤੁ ਗੁਰਿ ਕ੍ਰਿਪਾ ਕੀਨੀ, ਸਚਾ ਮਨਿ ਵਸਾਇਆ ॥
ਜੀਅ ਜੰਤ ਸਭਿ ਤੁਧੁ ਉਪਾਇ, ਇਕਿ ਵੇਖਿ ਪਰਸਣਿ ਆਇਆ ॥

ਲਬੁ ਲੋਭੁ ਅਹੰਕਾਰੁ ਚੂਕਾ, ਸਤਿਗੁਰੂ ਭਲਾ ਭਾਇਆ ॥
ਕਹੈ ਨਾਨਕੁ ਜਿਸ ਨੋ ਆਪਿ ਤੁਠਾ ,ਤਿਨਿ ਅੰਮ੍ਰਿਤੁ ਗੁਰ ਤੇ ਪਾਇਆ ॥ ੧੩ ॥

(ਅਨੰਦੁ, ਪੰਨਾ ੯੧੮)

ਸਾਰੇ ਸੰਸਾਰ ਵਿਚ ਅੰਮ੍ਰਿਤ ਨੂੰ ਜੀਵਨ ਦੇ ਉੱਚਤਮ ਆਦਰਸ਼ਾਂ ਤੇ ਉੱਚਤਮ ਰਸ ਦਾ ਸਾਖੀ ਮੰਨਿਆ ਗਿਆ ਹੈ। ਸਾਰੇ ਧਰਮਾਂ ਵਿਚ ਅੰਮ੍ਰਿਤ ਦਾ ਕੋਈ ਨਾ ਕੋਈ ਸਰੂਪ ਮੌਜੂਦ ਹੈ। ਭਾਰਤੀਆਂ ਨੇ ਅੰਮ੍ਰਿਤ ਨੂੰ ਨਾ ਕੇਵਲ, 'ਮਿਠਾਸ' ਤਾਜ਼ਗੀ, ਪਵਿੱਤਰਤਾ ਦਾ ਚਿੰਨ੍ਹ ਮੰਨਿਆ ਹੋਇਆ ਹੈ, ਸਗੋਂ ਇਸ ਵਿਚ ਉਹ ਸ਼ਕਤੀ ਮੰਨੀ ਹੈ ਜੋ ਮੁਰਦੇ ਨੂੰ ਸੁਰਜੀਤ ਕਰ ਸਕਦੀ ਹੈ ਅਤੇ ਜੀਊਂਦੇ ਵਿਚ ਉਹ ਸਮਰੱਥਾ ਪੈਦਾ ਕਰ ਦੇਂਦੀ ਹੈ ਕਿ ਉਹ ਕਦੇ ਮਰੇ ਹੀ ਨਾ। ਅੰਮ੍ਰਿਤ ਨਵਾਂ ਜਨਮ ਤੇ ਜੀਵਨ ਦੇਣ ਵਾਲੀ ਦਾਤ ਹੈ।

ਇਹ ਅੰਮ੍ਰਿਤ ਸਾਡੇ ਸਭਿਆਚਾਰ ਦਾ ਅੰਗ ਹੈ, ਆਦਿ ਜੁਗਾਦਿ ਤੋਂ। ਇਹ ਸਾਰੀ ਮਨੁੱਖਤਾ ਦੇ ਧਰਮਾਂ ਦਾ ਸਦੀਵ ਕਾਲ ਤੋਂ ਅੰਗ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਇਸ ਦੀ ਮਹਾਨਤਾ ਵਿਚ ਮੁੜ ਸਾਡਾ ਵਿਸ਼ਵਾਸ ਕਾਇਮ ਕੀਤਾ ਹੈ। ਆਪ ਨੇ ਸਿੱਖਾਂ ਨੂੰ ਅੰਮ੍ਰਿਤ ਛਕਾਇਆ ਅਤੇ ਉਹਨਾਂ ਦੀ ਸ਼ਕਤੀ ਦੇ ਚਮਤਕਾਰ ਸਾਰੇ ਸੰਸਾਰ ਨੇ ਵੇਖੇ ਹਨ। ਸ਼ਹੀਦੀਆਂ ਦੇ ਚਮਤਕਾਰ ਨੇ ਸੰਸਾਰ ਨੂੰ ਅਤੇ ਵਿਸ਼ੇਸ਼ ਕਰਕੇ ਭਾਰਤੀਆਂ ਨੂੰ ਆਪਣੇ ਅੰਮ੍ਰਿਤ ਦੇ ਸਿਧਾਂਤ ਵਿਚ ਮੁੜ ਦ੍ਰਿੜ੍ਹ ਕੀਤਾ। ਸਾਡੇ ਅੰਮ੍ਰਿਤ ਵਿਚ ਪਤਾਸੇ ਮਿਠਾਸ ਤੇ ਬਰਾਬਰੀ ਦਾ ਚਿੰਨ੍ਹ ਹਨ, ਜਲ ਠੰਢਕ ਤੇ ਪਵਿੱਤਰਤਾ ਦਾ ਚਿੰਨ੍ਹ ਹੈ, ਖੰਡਾ ਗਿਆਨ ਤੇ ਭਗਤੀ–ਮੀਰੀ ਤੇ ਪੀਰੀ ਦਾ ਚਿੰਨ੍ਹ ਹੈ–ਸ਼ਕਤੀ ਦਾ ਚਿੰਨ੍ਹ। ਅਤੇ ਬਾਟਾ ਸਾਡਾ ਹਿਰਦਾ ਹੀ ਹੈ।

ਪਰ ਸ਼ਕਤੀ ਤਾਂ ਬਾਣੀ ਦੀ ਹੈ ਜੋ ਅੰਮ੍ਰਿਤ ਤਿਆਰ ਕਰਦਿਆਂ ਪੜ੍ਹੀ ਜਾਂਦੀ ਹੈ। ਬਾਣੀ ਦਾ ਪਾਠ ਮਿਠਾਸ, ਪਵਿੱਤਰਤਾ ਤੇ ਸ਼ਕਤੀ ਨੂੰ ਇਕਸਾਰ ਕਰਦਾ ਹੈ, ਉਹਨਾਂ ਨੂੰ ਘੋਲ ਮੇਲ ਕੇ ਇਕ ਕਰਦਾ ਹੈ।

'ਅੰਮ੍ਰਿਤ' ਸਾਡਾ ਇਕ ਚਿੰਨ੍ਹ ਹੈ ਜੋ ਸਾਡਾ ਉਦੇਸ਼ ਇਹ ਉਲੀਕਦਾ ਹੈ ਕਿ ਅਸੀਂ ਅੰਮ੍ਰਿਤ ਛਕ ਕੇ ਅੰਮ੍ਰਿਤ-ਜੀਵਨ ਬਤੀਤ ਕਰਨਾ ਹੈ; ਜਿਸ ਜੀਵਨ ਵਿੱਚੋਂ ਮਿਠਾਸ ਤੇ ਪਵਿੱਤਰਤਾ ਨਿਕਲੇ। ਸਾਡਾ ਵਿਚਾਰ ਤੇ ਵਿਹਾਰ, ਕਹਿਣੀ ਤੇ ਰਹਿਣੀ ਮਿੱਠੇ ਤੇ ਪਵਿੱਤਰ ਹੋਣ, ਜੇ ਅਸੀਂ ਇਹ ਕਰ ਸਕੀਏ ਤਾਂ ਸਾਡਾ ਜੀਵਨ ਬਦਲ ਜਾਏ ਅਤੇ ਸਾਨੂੰ ਨਵਾਂ ਜੀਵਨ-ਅਮਰ ਪ੍ਰਾਪਤ ਹੋ ਜਾਏ।

'ਅੰਮ੍ਰਿਤ-ਛਕਣਾ' ਵੀ ਇਕ ਚਿੰਨ੍ਹ ਹੈ। ਅਸਲ ਵਿਚ ਹਰ ਅੰਮ੍ਰਿਤਧਾਰੀ ਨੂੰ ਰੋਜ਼ ਅੰਮ੍ਰਿਤ ਤਿਆਰ ਕਰਨਾ ਪੈਂਦਾ ਹੈ ਅਤੇ ਰੋਜ਼ ਅੰਮ੍ਰਿਤ ਛਕਣਾ ਪੈਂਦਾ ਹੈ। ਖਾਲਸੇ ਨੂੰ ਇਕ ਵਾਰੀ ਪੰਜ ਪਿਆਰੇ ਕੇਵਲ ਅੰਮ੍ਰਿਤ ਤਿਆਰ ਕਰਨ ਦੀ ਵਿਧੀ ਸਮਝਾ ਦਿੰਦੇ ਹਨ ਪਰ ਫਿਰ ਉਸ ਨੂੰ ਆਪ ਰੋਜ਼ ਅੰਮ੍ਰਿਤ ਤਿਆਰ ਕਰਨਾ ਪੈਂਦਾ ਹੈ--ਅੰਮ੍ਰਿਤ ਵੇਲੇ ਜਦੋਂ 'ਸਚਨਾਉ' ਦੁਆਰਾ 'ਵਡਿਆਈ ਦਾ ਵਿਚਾਰ' ਹੁੰਦਾ ਹੈ।

ਭਾਵ ਇਹ ਹੈ ਕਿ ਖਾਲਸਾ ਰੋਜ਼ ਅੰਮ੍ਰਿਤ ਵੇਲੇ ਉਠੰਦਾ ਹੈ, ਇਸ਼ਨਾਨ ਕਰਦਾ ਹੈ ਅਤੇ ਬਾਣੀ ਦਾ ਪਾਠ ਕਰਦਾ ਹੈ। ਬਾਣੀ ਦੇ ਨਿਤਨੇਮ ਵਿਚ ਦੱਸੇ ਜੀਵਨ-ਅਸੂਲ ਹੀ ਅੰਮ੍ਰਿਤ ਹਨ ਅਤੇ ਇਹੋ ਹੀ ਅੰਮ੍ਰਿਤ-ਜੀਵਨ ਬਖਸ਼ ਸਕਦੇ ਹਨ। ਜਦੋਂ ਇਹ ਅੰਮ੍ਰਿਤ-ਸੋਮਾ ਬੰਦ ਹੋ ਜਾਏ, ਉਦੋਂ ਹੀ ਸਿੱਖ ਵਿੱਚ ਘਾਟ ਪੈਣੀ ਸ਼ੁਰੂ ਹੋ ਜਾਂਦੀ ਹੈ। ਕੋਈ ਸਿੱਖ ਨਿਤਨੇਮ ਤੋਂ ਹੀਣ ਹੋ ਕੇ ਅੰਮ੍ਰਿਤ-ਜੀਵਨ ਨਹੀਂ ਪ੍ਰਾਪਤ ਕਰ ਸਕਦਾ। ਅੰਮ੍ਰਿਤ-ਬਾਣੀ ਤੋਂ ਹੀਣ ਹੋਣ ਨਾਲ ਹੀ ਬਿਖ-ਮਾਇਆ ਚੜ੍ਹਨੀ ਸ਼ੁਰੂ ਹੋ ਜਾਂਦੀ ਹੈ। ਤਾਂ ਤੇ ਨਿਤਨੇਮ

ਨਿਤ-ਅੰਮ੍ਰਿਤ ਹੈ।

ਅੰਮ੍ਰਿਤ-ਜੀਵਨ ਜਾਂ ਅੰਮ੍ਰਿਤ ਰਹਿਣੀ ਹੈ : ਨਿਤਨੇਮ ਦੇ ਅਸੂਲਾਂ ਅਧੀਨ ਜੀਵਨ ਗੁਜ਼ਾਰਨਾ। ਗੁਰਮਤਿ ਦੇ ਸਭ ਸਿਧਾਂਤ ਤੇ ਸਭ ਅਸੂਲ ਨਿਤਨੇਮ ਦੀਆਂ ਬਾਣੀਆਂ ਵਿਚ ਆਏ ਹੋਏ ਹਨ। ਨਿਤਨੇਮ ਵਿਚ ਆਦਿ ਗੁਰੂ ਗ੍ਰੰਥ ਸਾਹਿਬ ਤੇ ਦਸਮ ਗ੍ਰੰਥ ਸਾਹਿਬ ਦਾ ਪਾਠ ਹੈ। ਜਿਵੇਂ ਛੇ ਪਉੜੀਆਂ ਦਾ ਪਾਠ ਅਨੰਦੁ ਸਾਹਿਬ ਤੇ ਦਸਮ ਗ੍ਰੰਥ ਸਾਹਿਬ ਦਾ ਪਾਠ ਹੈ। ਜਿਵੇਂ '੧ਓ ਸਤਿਗੁਰ ਪ੍ਰਸਾਦਿ' ਸਾਰੇ ਮੂਲ ਮੰਤ੍ਰ ਦਾ ਪਾਠ ਹੈ। ਇਹ ਬਾਣੀਆਂ ਗੁਰੂ ਸਾਹਿਬ ਨੇ ਆਪ ਦੋਹਾਂ ਗੁਰੂ ਗ੍ਰੰਥ ਸਾਹਿਬਾਨ ਦਾ ਪ੍ਰਤੀਨਿਧ ਸਰੂਪ ਕਰਕੇ ਸਥਾਪਨ ਕੀਤੀਆਂ ਹਨ। ਅੰਮ੍ਰਿਤ-ਧਾਰੀ ਰੋਜ਼ ਦੋਹਾਂ ਗੁਰੂ ਗ੍ਰੰਥ ਸਾਹਿਬਾਨ ਦਾ ਪਾਠ ਕਰਦਾ ਹੈ।

ਨਿਤਨੇਮ ਦੇ ਅਸੂਲ ਹੀ ਅੰਮ੍ਰਿਤ-ਜੀਵਨ ਦੇ ਸਕਦੇ ਹਨ। ਸੰਕੇਤ ਮਾਤਰ ਇਹਨਾਂ ਅਸੂਲਾਂ ਦੀ ਰੂਪ-ਰੇਖਾ ਇਥੇ ਦਿੰਦੇ ਹਾਂ। ਜਦੋਂ ਵੀ ਅਸੀਂ ਇਹਨਾਂ ਅਸੂਲਾਂ ਦਾ ਅੰਮ੍ਰਿਤ ਛਕ ਕੇ ਨਿਭਾ ਲਵਾਂਗੇ ਉਦੋਂ ਹੀ ਕੌਮੀ ਜੀਵਨ ਉੱਚਾ ਤੇ ਮਿੱਠਾ ਹੋ ਜਾਏਗਾ। ਅਸੂਲ ਇਹ ਹਨ :

**ਜਪੁ ਜੀ ਵਿੱਚੋਂ**

(੧) 'ਸਤਿ ਸੁਹਾਣੁ ਸਦਾ ਮਨਿ ਚਾਉ'—ਪ੍ਰਮਾਤਮਾ ਸਚਾਈ ਹੈ, ਸੁੰਦਰਤਾ ਹੈ ਅਤੇ ਖੁਸ਼ੀ ਭਰਪੂਰ ਉਤਸ਼ਾਹ ਹੈ– ਇਹ ਤਿੰਨੇ ਹੀ ਗੁਣ ਸਾਡਾ ਆਦਰਸ਼ ਹੈ। ਇਹੋ ਹੀ ਪੁਰਾਤਨ ਭਾਰਤੀ ਆਦਰਸ਼ ਹੈ— ਸਤਯਮ, ਸੁੰਦਰਮ ਤੇ ਸ਼ਿਵਮ। ਅਸਾਂ ਸਚਾਈ 'ਤੇ ਪਹਿਰਾ ਦੇਣਾ ਹੈ, ਸੁੰਦਰਤਾ ਦੀ ਪਹਿਚਾਨ ਕਰਨੀ ਹੈ ਅਤੇ ਇਹਨਾਂ ਦੋਹਾਂ ਦੇ ਸਹਾਰੇ ਜੀਵਨ ਨੂੰ ਮਾਣਨਾ ਹੈ, ਉਤਸ਼ਾਹ ਭਰਪੂਰ ਚਾਉ ਨਾਲ। ਜੀਵਨ ਖੁਸ਼ੀ ਦਾ ਸੋਮਾ ਸਚਾਈ ਤੇ ਸੁੰਦਰਤਾ ਹੀ ਹਨ। ਸੱਚੇ ਤੇ ਸੁੰਦਰ ਵਿਚਾਰ, ਕਥਨੀ ਤੇ ਵਿਹਾਰ ਹੀ ਜੀਵਨ ਨੂੰ 'ਸਦਾ ਮਨ ਚਾਉ' ਦੇ ਸਕਦੇ ਹਨ।

(੨) 'ਧੌਲੁ ਧਰਮੁ ਦਇਆ ਕਾ ਪੂਤੁ ॥ ਸੰਤੋਖੁ ਥਾਪਿ ਰਖਿਆ ਜਿਨਿ ਸੂਤਿ ॥'

ਇਕ ਹੋਰ ਮਹਾਨ ਅਸੂਲ ਹੈ; ਭਾਵ, ਸੰਸਾਰ ਦਾ ਸਹਾਰਾ ਧਰਮ ਹੈ, ਧਰਮ ਦੀ ਉਤਪਤੀ ਸਾਥੀਆਂ ਤੇ ਹੋਰ ਮਨੁੱਖਾਂ ਨਾਲ ਦਇਆ ਤੇ ਪਿਆਰ ਕਰਨ ਵਿੱਚੋਂ ਹੈ। ਅਸੀਂ ਸਾਥੀਆਂ ਨਾਲ ਪਿਆਰ ਤਦ ਕਰ ਸਕਦੇ ਹਾਂ ਜੇ ਸਾਡਾ ਜੀਵਨ ਸੰਤੋਖੀ ਹੋਵੇ, ਦਇਆ ਤੇ ਪਿਆਰ ਦਾ ਭਾਵ ਗੱਲਾਂ ਨਾਲ ਪਰਚਾਉਣਾ ਨਹੀਂ ਹੈ, ਵੰਡ-ਛਕਣਾ ਹੈ। ਕੋਈ ਵੰਡ ਕੇ ਤਦ ਹੀ ਛਕ ਸਕਦਾ ਹੈ, ਜੇ ਉਸ ਨੂੰ ਆਪ ਕੋਈ ਸੰਤੋਖ ਹੋਵੇ।

(੩) ਅੰਮ੍ਰਿਤ ਜੀਵਨ ਦਾ ਅਧਾਰ ਹੈ ਇਹ ਗੁਣ ਹਨ ਜਾਂ ਇਹ ਜੀਵਨ-ਜਾਚ ਹੈ :

ਜਤੁ ਪਾਹਾਰਾ ਧੀਰਜੁ ਸੁਨਿਆਰੁ ॥ ਅਹਰਣਿ ਮਤਿ ਵੇਦੁ ਹਥੀਆਰੁ ॥
ਭਉ ਖਲਾ ਅਗਨਿ ਤਪ ਤਾਉ ॥ ਭਾਂਡਾ ਭਾਉ ਅੰਮ੍ਰਿਤੁ ਤਿਤੁ ਢਾਲਿ ॥

(ਜਪੁ ਜੀ ਪੰਨਾ ੮)

ਜਤੁ, ਧੀਰਜੁ, ਮਤਿ, ਵੇਦੁ, ਭਉ, ਤਪ ਤੇ ਭਾਉ— ਅੰਮ੍ਰਿਤ-ਜੀਵਨ ਦੀਆਂ ਜ਼ਰੂਰੀ ਸਿਫ਼ਤਾਂ ਹਨ। ਇਹਨਾਂ ਸਿਫ਼ਤਾਂ ਨਾਲ ਜੋ ਜੀਵਨ ਬਣਦਾ ਹੈ ਉਹ ਹੀ ਮਨੁੱਖ ਨੂੰ ਪ੍ਰਮਾਤਮਾ ਦੇ ਨੇੜੇ ਲੈ ਜਾਂਦਾ ਹੈ।

**ਜਾਪੁ ਸਾਹਿਬ**

(੧) ਜਾਪੁ ਸਾਹਿਬ ਦਾ ਪ੍ਰਮੁੱਖ ਸਿਧਾਂਤ ਇਹ ਹੈ ਕਿ ਸੱਚ ਜਾਂ ਪ੍ਰਮਾਤਮਾ ਉੱਚਤਮ ਆਦਰਸ਼-ਵਾਦੀ ਅਸੂਲਾਂ ਦਾ ਪ੍ਰਤੀਕ ਹੈ। ਉਹ ਹਰ ਤਰ੍ਹਾਂ ਦੇ ਵਿਤਕਰੇ ਤੇ ਵੰਡੀਆਂ ਤੋਂ ਉੱਚਾ ਹੈ ਅਤੇ ਸਰਬ-ਵਿਆਪਕ ਤੇ ਸਰਬ-ਪ੍ਰਵਾਨ ਹੈ। ਪ੍ਰਮਾਤਮਾ ਹਰ ਚਕ੍ਰ ਚਿਹਨ, ਬਰਨ ਜਾਤਿ, ਰੂਪ ਰੰਗ, ਰੇਖ ਭੇਖ ਵਿਚ ਇਕੋ ਤਰ੍ਹਾਂ ਵਿਆਪਕ ਹੈ। ਸਚਾਈ ਸਭ ਧਰਮਾਂ, ਦੇਸ਼ਾਂ, ਕੌਮਾਂ ਪਾਸ ਮੌਜੂਦ ਹੈ। ਇਹ ਦੱਸਿਆ ਹੈ :

ਚੱਕ੍ਰ ਚਿਹਨ ਅਰੁ ਬਰਨ ਜਾਤਿ ਅਰੁ ਪਾਤਿ ਨਹਿਨ ਜਿਹ ॥
ਰੂਪ ਰੰਗ ਅਰੁ ਰੇਖ ਭੇਖ ਕੋਊ ਕਹਿ ਨ ਸਕਤ ਕਿਹ ॥
ਅਚਲ ਮੂਰਤਿ ਅਨਭਉ ਪ੍ਰਕਾਸ ਅਮਿਤੋਜਿ ਕਹਿੱਜੈ ॥ (ਦਸਮ ਗ੍ਰੰਥ, ਪੰਨਾ ੧)

ਜਿਉਂ-ਜਿਉਂ ਮਨੁੱਖਤਾ ਵਿਤਕਰੇਬਾਜ਼ੀ ਤੇ ਵੰਡ-ਵੰਡਾਰੇ ਵਿੱਚੋਂ ਨਿਕਲ ਕੇ 'ਏਕਤਾ' ਵੱਲ ਆ ਰਹੀ ਹੈ, ਉਹ ਪ੍ਰਮਾਤਮਾ ਦੇ ਨੇੜੇ ਪੁੱਜ ਰਹੀ ਹੈ। 'ਅਦ੍ਵੈਤ' ਹੀ ਪ੍ਰਮਾਤਮਾ ਰੂਪ ਹੈ।

(੨) ਜਾਪੁ ਦਾ ਕਰਮ-ਨਾਮ ਪ੍ਰਮਾਤਮਾ ਇਸ ਤਰ੍ਹਾਂ ਦਾ ਮਾਨਵੀ ਆਦਰਸ਼ ਹੈ :

ਸਮਸਤੁਲ ਕਲਾਮ ਹੈਂ ॥ ੧੫੦ ॥
ਕਿ ਸਾਹਿਬ ਦਿਮਾਗ਼ ਹੈਂ ॥ ਕਿ ਹੁਸਨਲ ਚਰਾਗ਼ ਹੈਂ ॥
ਕਿ ਕਾਮਲ ਕਰੀਮ ਹੈਂ ॥ ਕਿ ਰਾਜ਼ਕ ਰਹੀਮ ਹੈਂ ॥ ੧੫੧ ॥
ਕਿ ਰੋਜ਼ੀ ਦਿਹਿੰਦ ਹੈਂ ॥ ਕਿ ਰਾਜ਼ਕ ਰਹਿੰਦ ਹੈਂ ॥
ਕਰੀਮੁਲ ਕਮਾਲ ਹੈਂ ॥ ਕਿ ਹੁਸਨਲ ਜਮਾਲ ਹੈਂ ॥ ੧੫੨ ॥
ਗ਼ਨੀਮੁਲ ਖ਼ਿਰਾਜ ਹੈਂ ॥ ਗ਼ਰੀਬੁਲ ਨਿਵਾਜ਼ ਹੈਂ ॥
ਹਰੀਫ਼ੁਲ ਸ਼ਿਕੰਨ ਹੈਂ ॥ ਹਿਰਾਸੁਲ ਫਿਕੰਨ ਹੈਂ ॥ ੧੫੩ ॥
ਕਲੰਕੰ ਪ੍ਰਣਾਸ ਹੈਂ ॥ ਸਮਸਤੁਲ ਨਿਵਾਸ ਹੈਂ ॥

ਇਹ ਖ਼ੂਬੀਆਂ ਹੀ ਉੱਤਮ ਮਨੁੱਖਤਾ ਦੀਆਂ ਖ਼ੂਬੀਆਂ ਹਨ। ਇਹਨਾਂ ਦੀ ਪ੍ਰਾਪਤੀ ਨਾਲ ਹੀ 'ਜੁਰਅਤਿ ਜਮਾਲ' ਆ ਜਾਂਦੀ ਹੈ ਅਤੇ ਮਨੁੱਖ 'ਸਮਸਤੁਲ ਅਜ਼ੀਜ਼' ਹੋ ਜਾਂਦਾ ਹੈ। ਇਹੋ ਅੰਮ੍ਰਿਤ-ਜੀਵਨ ਦੇ ਲੱਛਣ ਹਨ

**ਸਵੱਯੇ**

ਜਦੋਂ ਵੀ ਮਨੁੱਖਤਾ ਇਥੇ ਪਹੁੰਚ ਜਾਏਗੀ ਕਿ :

"ਪੁੰਨ ਪ੍ਰਤਾਪਨ ਬਾਢ ਜੈਤ ਧੁਨ ਪਾਪਨ ਕੇ ਬਹੁ ਪੁੰਜ ਖਪੈਂਗੇ ॥
ਸਾਧ ਸਮੂਹ ਪ੍ਰਸੰਨ ਫਿਰੈਂ ਜਗ, ਸਤ੍ਰ ਸਭੈ ਅਵਲੋਕ ਚਪੈਂਗੇ ॥ ੭ ॥"

ਖਾਲਸਾ ਰਾਜ ਸਥਾਪਨ ਹੋ ਜਾਏਗਾ। ਅੰਮ੍ਰਿਤ ਆਦਰਸ਼ ਇਹ ਹੈ ਕਿ ਜਹਾਲਤ ('ਮਾਤੇ ਮਤੰਗ' ਜੀਤ ਫਿਰੈ ਸਭ ਦੇਸ ਦਿਸਾਨ' 'ਸੁਧ ਸਿਪਾਹ ਦੁਰੰਤ ਦੁਬਾਹ' 'ਦੋਊ ਲੋਚਨ ਮੂੰਦ ਕੈ ਬੈਠਿ ਰਹਿਓ') ਖਤਮ ਹੋ ਜਾਵੇ ਅਤੇ ਸਾਧ ਸਮੂਹ-ਸਾਰੇ ਭਲੇ ਤੇ ਸ਼ਰੀਫ ਲੋਕ ਪ੍ਰਸੰਨ ਹੋਣ ਅਤੇ ਪਾਪ ਨਾਸ਼ ਹੋਣ। ਇਹ ਅੰਮ੍ਰਿਤ ਜੀਵਨ ਹੈ। ਗੁਰੂ ਗੋਬਿੰਦ ਸਿੰਘ ਜੀ ਦੇ ਆਪਣੇ 'ਬਚਿਤ੍ਰ ਨਾਟਕ' ਦਾ ਇਹੋ ਕਰਤੱਵ ਸੀ—ਆਪ ਨੇ "ਸਾਧ ਸਮੂਹ ਪ੍ਰਸੰਨ ਫਿਰੈ" ਦਾ ਰਾਜ ਸਥਾਪਨ ਕਰਨਾ ਸੀ। ਇਹ ਹੈ ਪ੍ਰੇਮ ਕਰਨਾ।

## ਚੌਪਈ

'ਚੌਪਈ' ਵਿਚ ਇਸੇ ਉਪੱਰਲੇ ਆਦਰਸ਼ ਨੂੰ ਸਪੱਸ਼ਟ ਕੀਤਾ ਹੈ ਅਤੇ ਇਸ ਦੀ ਪੂਰਤੀ ਲਈ ਅਰਦਾਸ ਕੀਤੀ ਹੈ। ਪ੍ਰਮਾਤਮਾ ਇਹਨਾਂ ਆਦਰਸ਼ਾਂ ਦਾ ਹੀ ਨਾਮ ਹੈ :

(੧) ਦੀਨ ਬੰਧੁ, ਦੁਸਟਨ ਕੇ ਹੰਤਾ ॥

(੨) ਸਕਲ ਪ੍ਰਜਾ ਜਿਨ ਆਪ ਸਵਾਰੀ ॥

(੩) ਭਲੇ ਬੁਰੇ ਕੀ ਪੀਰ ਪਛਾਨਤ ॥

(੪) ਸੰਤਨ ਦੁਖ ਪਾਏ ਤੇ ਦੁਖੀ ॥ ਸੁਖ ਪਾਏ ਸਾਧਨ ਕੇ ਸੁਖੀ ॥

ਖਾਲਸੇ ਨੇ ਇਹਨਾਂ ਭਾਵਾਂ ਅਨੁਸਾਰ ਜੀਵਨ ਜੀਣਾ ਹੈ, ਦੀਨਾਂ ਦੀ ਰੱਛਾ ਕਰਨੀ ਤੇ ਦੁਸ਼ਟਾਂ ਦੀ ਦੁਸ਼ਟਤਾ ਖਤਮ ਕਰਨੀ ਹੈ।

## ਅਨੰਦੁ

ਅਨੰਦ ਸਾਹਿਬ ਵੀ ਅੰਮ੍ਰਿਤ ਦੀ ਬਾਣੀ ਹੈ। ਇਸ ਵਿਚ ਜੀਵਨ ਖੁਸ਼ੀ ਦੀ ਪ੍ਰਾਪਤੀ ਦੇ ਪਉੜੀਆਂ ਦੇ ਕ੍ਰਮ ਅਨੁਸਾਰ ਇਹ ਅਸੂਲ ਦ੍ਰਿੜ੍ਹ ਕਰਾਏ ਹਨ :- ਰਾਗਮਈ ਸ਼ਖਸੀਅਤ, ਇਖ਼ਲਾਕੀ ਜੁੱਰਤ, ਸ਼ੁਭ ਚਿਤਵਨਾ, ਰਜੇਵਾਂ, ਸ੍ਵੈ-ਕਾਬੂ, ਲਿਵ, ਸੁਲਝੀ ਹੋਈ ਜੀਵਨ ਜਾਚ, ਸ੍ਵੈ-ਅਰਪਨ, ਭੋਲਾ ਭਾਵ, ਲੰਮੀ ਨਦਰ, ਜੀਵਨ ਖੇਲ ਵਿਚ ਸੰਤੁਸ਼ਟਾ, ਮਾਨਵ ਭਗਤੀ, ਆਪਾ ਵਾਰਨਾ, ਅੰਤਸ਼ਕਰਣ ਦੀ ਅਨੁਸਾਰਤਾ, ਆਤਮ-ਸੰਤੁਸ਼ਟਤਾ, ਪਵਿਤ੍ਰਤਾ, ਬਿਬੇਕ, ਸੱਚ ਗ੍ਰਹਿਣ, ਅੰਦਰੋਂ ਬਾਹਰੋਂ ਇਕ ਹੋਣਾ, ਸਨਮੁਖਤਾ, ਮੁਕਤੀ, ਸ਼ੁਭ ਪ੍ਰੇਰਨਾ, ਸ਼ਿਵਮ, ਸੱਚ ਦਾ ਪਿਆਰ, ਹੁਕਮ ਦੀ ਪਹਿਚਾਨ, ਸਾਵਾਂਪਨ, ਕ੍ਰਿਤਗਯਤਾ, ਮਾਇਆ ਵਿਚ ਉਦਾਸੀ, ਅਸਲੇ ਦੀ ਪਹਿਚਾਨ, ਰੋਜ਼ਾਨਾ ਉੱਨਤੀ, ਜੀਭ ਦਾ ਜ਼ਬਤ, ਅੰਦਰਲੀ ਜੋਤਿ ਦਾ ਗਿਆਨ, ਅੰਤਰ ਆਤਮੇ ਪ੍ਰਭੂ ਨਿਵਾਸ, ਸਫਲ ਸਰੀਰ, ਦਿਬ ਦ੍ਰਿਸ਼ਟਤਾ, ਪਵਿੱਤਰ ਸਰਵਣ, ਆਤਮ ਸੂਝ, ਸੱਚ ਪ੍ਰਾਇਣਤ, ਮਨੋਰਥ ਦੀ ਪ੍ਰਾਪਤੀ। ਇਹਨਾਂ ਅਸੂਲਾਂ 'ਤੇ ਪਹਿਰਾ ਦੇਣਾ ਅੰਮ੍ਰਿਤ ਜੀਵਨ ਹੈ।

ਸੋ ਇਹਨਾਂ ਜੀਵਨ-ਅਸੂਲਾਂ ਦਾ ਨਾਮ ਅੰਮ੍ਰਿਤ ਹੈ। ਸਿੱਖ ਰੋਜ਼ ਨਿਤਨੇਮ ਵਿਚ ਇਹ ਅੰਮ੍ਰਿਤ ਛਕਦਾ ਹੈ ਅਤੇ ਇਹਨਾਂ ਅਸੂਲਾਂ ਨੂੰ ਨਿਭਾਣ ਦਾ ਪ੍ਰਣ ਕਰਦਾ ਹੈ। ਇਸ ਅੰਮ੍ਰਿਤ ਦੀ ਸਮਰਥਾ ਨੂੰ ਖਾਲਸਾ ਇਤਿਹਾਸ ਦ੍ਰਿੜ੍ਹ ਕਰਾਂਦਾ ਹੈ।

ਇਹਨਾਂ ਅਸੂਲਾਂ 'ਤੇ ਪਹਿਰਾ ਦੇਣਾ ਹੀ 'ਸਿਮਰਨ' ਹੈ।
'ਸਿਮਰਨ' ਅੰਮ੍ਰਿਤ ਹੈ। 'ਅੰਮ੍ਰਿਤ' ਨਾਮ ਨਿਧਾਨ ਹੈ।

ਪਰ ਅੰਮ੍ਰਿਤ ਜੀਵਨ ਬਤੀਤ ਕਰਨ ਲਈ ਪਹਿਲਾਂ 'ਅੰਮ੍ਰਿਤ ਛੋਹ' ਦੀ ਲੋੜ ਹੈ। ਇਹ ਅੰਮ੍ਰਿਤ ਛੋਹ ਹੀ ੧੬੯੯ ਈ: ਵਿਚ ਕਲਗੀਆਂ ਵਾਲੇ ਪਾਤਸ਼ਾਹ ਨੇ ਭਾਰਤੀਆਂ ਨੂੰ ਲਾਈ ਸੀ। ਇਹ ਛੋਹ ਨੂੰ ਆਪ ਨੇ ਫਿਰ ਸਦਾ ਲਈ 'ਪੰਜ ਪਿਆਰਿਆਂ' ਵਿਚ ਸਥਿਤ ਕਰ ਦਿੱਤਾ। ਹੁਣ ਉਹ ਛੋਹ 'ਪੰਜ ਪਿਆਰਿਆਂ' ਰਾਹੀਂ ਹੀ ਸਿੱਖ ਨੂੰ ਪ੍ਰਾਪਤ ਹੁੰਦੀ ਹੈ ਅਤੇ ਉਸ ਨੂੰ ਖਾਲਸਾ ਬਣਾ ਦਿੰਦੀ ਹੈ। 'ਪੰਜ ਪਿਆਰੇ' ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆ, ਗੁਰੂ ਦਾ ਸਰੂਪ ਹਨ। ਉਹ ਹੀ ਅੰਮ੍ਰਿਤ ਤਿਆਰ ਕਰਨ ਦੀ ਜਾਚ ਸਿਖਾਂਦੇ ਹਨ, ਜੋ ਖਾਲਸੇ ਨੇ

ਰੋਜ਼ ਤਿਆਰ ਕਰਨਾ ਹੁੰਦਾ ਹੈ। ਉਸ ਛੋਹ ਬਿਨਾਂ ਕੋਈ ਜੀਵ 'ਖਾਲਸਾ' ਪਦ ਨੂੰ ਪ੍ਰਾਪਤ ਨਹੀਂ ਹੁੰਦਾ। 'ਖਾਲਸੇ' ਤੋਂ ਭਾਵ ਹੈ ਖਾਸ ਵਾਹਿਗੁਰੂ ਜੀ ਦਾ। ਵਾਹਿਗੁਰੂ ਜੀ ਦਾ ਹੋ ਕੇ ਸ੍ਰੀ ਕਲਗੀਧਰ ਜੀ ਦਾ ਸਾਜਿਆ ਅੰਮ੍ਰਿਤਧਾਰੀ ਖਾਲਸਾ, ਵਾਹਿਗੁਰੂ ਜੀ ਕੀ ਫ਼ਤਹ ਦਾ ਵਾਰਸ ਬਣ ਜਾਂਦਾ ਹੈ।

'ਖੰਡੇ ਦਾ ਅੰਮ੍ਰਿਤ' ਇਕ ਪ੍ਰਣ ਹੈ ਮਾਨਵਤਾ ਦਾ ਇਕ ਨਰੋਆ ਅੰਗ ਬਣੇ ਰਹਿਣ ਲਈ ਅਤੇ ਉਸ ਕਰਾਮਾਤੀ ਸਪਿਰਟ ਨੂੰ ਸਦਾ ਬਰਕਰਾਰ ਰੱਖਣ ਲਈ ਜਿਹੜੀ ਸ੍ਰੀ ਕਲਗੀਧਰ ਜੀ ਨੇ ਇਕ ਇਕ ਸਿੰਘ ਦੇ ਸਵਾ ਸਵਾ ਲੱਖ ਨਾਲ ਮੁਕਾਬਲਾ ਕਰਨ ਲਈ ਸਿੱਖਾਂ ਵਿਚ 'ਅੰਮ੍ਰਿਤ-ਛੋਹ' ਰਾਹੀਂ ਭਰੀ ਸੀ। 'ਖੰਡੇ ਦਾ ਅੰਮ੍ਰਿਤ' ਇਕ ਇਕਰਾਰ ਹੈ ਗੁਰੂ ਹਜ਼ੂਰੀ ਵਿਚ ਸੀਸ ਭੇਟ ਦਾ, ਹਉਮੈ ਤਿਆਗ ਦਾ, ਡਸਿਪਲਨ ਵਿਚ ਰਹਿਣ ਦਾ ਅਤੇ 'ਅੰਮ੍ਰਿਤ ਜੀਵਨ' ਬਤੀਤ ਕਰਨ ਦਾ। 'ਖੰਡੇ ਦਾ ਅੰਮ੍ਰਿਤ' ਇਕ ਪ੍ਰਤੱਗਯਾ ਹੈ ਗੁਰੂ-ਆਗਿਆ ਵਿਚ ਰਹਿ ਕੇ ਸ੍ਵੈਮਾਨ, ਸੇਵਾ ਤੇ ਸਰਬੱਤ ਦੇ ਭਲੇ ਲਈ ਸਤਿਗੁਰਾਂ ਦੇ ਪਾਏ ਪੂਰਨਿਆਂ ਪੁਰ ਚੱਲਣ ਦੀ। ਅੰਮ੍ਰਿਤ ਇਕ ਯਾਦ ਹੈ ਬਿਅੰਤ ਸ਼ਹੀਦਾਂ ਦੇ ਜੂਝਣ ਦੀ ਜੋ ਸਿੱਖ ਨੂੰ ਸਦਾ ਚੜ੍ਹਦੀਆਂ ਕਲਾਂ ਵਿਚ ਦ੍ਰਿੜ੍ਹ ਰੱਖਦੀ ਹੈ।

ਇਸ ਲਈ ਰਸਮੀ ਰੂਪ ਵਿਚ ਇਹ 'ਅੰਮ੍ਰਿਤ-ਛੋਹ' ਪ੍ਰਾਪਤ ਕਰਨੀ ਅਤਿਅੰਤ ਜ਼ਰੂਰੀ ਹੈ। ਇਸੇ ਨਾਲ ਹੀ ਸਿੱਖ ਆਪਣੀ ਦ੍ਰਿੜ੍ਹਤਾ ਪ੍ਰਗਟ ਕਰਦਾ ਹੈ। ਉਹ ਅੰਮ੍ਰਿਤ-ਆਦਰਸ਼ਾਂ ਦਾ ਜੀਵਨ ਜੀਣ ਦਾ ਪ੍ਰਣ ਕਰਦਾ ਹੈ ਕਿ ਉਹ ਸਿਰ ਤੀਕ ਦੀ ਬਾਜ਼ੀ ਲਗਾ ਕੇ ਅੰਮ੍ਰਿਤ-ਅਸੂਲਾਂ ਦੀ ਰੱਖਿਆ ਕਰੇਗਾ—ਇਹੋ ਅਸੂਲ ਜੋ ਨਿਤਨੇਮ ਦੀਆਂ ਬਾਣੀਆਂ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਨ। ਇਹ ਪ੍ਰਣ ਹੈ :

ਦੇਹ ਸਿਵਾ ਬਰ ਮੋਹਿ ਇਹੈ ਸੁਭ ਕਰਮਨ ਤੇ ਕਬਹੂੰ ਨ ਟਰੋਂ ॥
ਨ ਡਰੋਂ ਅਰਿ ਸੋ ਜਬ ਜਾਇ ਲਰੋਂ, ਨਿਸਚੈ ਕਰ ਆਪਨੀ ਜੀਤ ਕਰੋਂ ॥
ਅਰੁ ਸਿਖ ਹੋ ਆਪਨੇ ਹੀ ਮਨ ਕੋ, ਇਹ ਲਾਲਚ ਹਉ ਗੁਨ ਤਉ ਉਚਰੋਂ ॥
ਜਬ ਆਵ ਕੀ ਅਉਧ ਨਿਦਾਨ ਬਨੈ ਅਤ ਹੀ ਰਨ ਮੈ ਤਬ ਜੂਝ ਮਰੋਂ ॥ ੨੩੧ ॥

(ਚੰਡੀ ਚਰਿਤ੍ਰ ਦੂਜਾ, ਪੰਨਾ ੯੯)

ਅੰਮ੍ਰਿਤ ਇਕ ਹੁਲਾਰੇ ਦਾ ਜੀਵਨ ਹੈ, ਜੀਵਨ ਉਮਾਹ ਤੇ ਉਤਸ਼ਾਹ ਦਾ ਜੀਵਨ ਹੈ। ਪਰ ਸਪੱਸ਼ਟ ਹੈ ਕਿ ਹੁਲਾਰੇ ਵਾਲਾ ਜੀਵਨ ਹਰ ਪ੍ਰਕਾਰ ਦੇ ਸੰਜਮ ਤੇ ਜ਼ਬਤ ਵਿਚੋਂ ਪੈਦਾ ਹੋ ਸਕਦਾ ਹੈ। 'ਅਨੰਦੁ' ਸਾਹਿਬ ਵਿਚੋਂ ਅਨੰਦ-ਪ੍ਰਾਪਤੀ ਲਈ ਲੋੜੀਂਦੇ ਸ਼ਬਦ ਦੀ ਵਿਆਖਿਆ ਵੇਖੀ ਜਾ ਸਕਦੀ ਹੈ :

ਗੁਰ ਸਤਿਗੁਰ ਕਾ ਜੋ ਸਿਖੁ ਅਖਾਏ ਸੁ ਭਲਕੇ ਉਠਿ ਹਰਿ ਨਾਮੁ ਧਿਆਵੈ ॥
ਉਦਮੁ ਕਰੇ ਭਲਕੇ ਪਰਭਾਤੀ ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ ॥
ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ ॥
ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ ਬਹਦਿਆ ਉਠਦਿਆ ਹਰਿ ਨਾਮੁ ਧਿਆਵੈ ॥
ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ ਸੋ ਗੁਰਸਿਖੁ ਗੁਰੂ ਮਨਿ ਭਾਵੈ ॥
ਜਿਸ ਨੋ ਦਇਆਲੁ ਹੋਵੈ ਮੇਰਾ ਸੁਆਮੀ ਤਿਸੁ ਗੁਰਸਿਖ ਗੁਰੂ ਉਪਦੇਸੁ ਸੁਣਾਵੈ ॥
ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ ਜੋ ਆਪਿ ਜਪੈ ਅਵਰਹ ਨਾਮੁ ਜਪਾਵੈ ॥

(ਵਾਰ ਗਉੜੀ, ਪੰਨਾ ੩੦੫)

ਅੰਮ੍ਰਿਤ ਪਾਨ ਕਰਨਾ ਦ੍ਰਿੜ ਪ੍ਰਣ ਹੈ—ਅੰਮ੍ਰਿਤ ਵੇਲੇ ਉਠਣ ਦਾ, ਇਸ਼ਨਾਨ ਕਰਨ ਦਾ, ਨਿਤਨੇਮ ਕਰਨ ਦਾ, ਸਾਧ ਸੰਗਤਿ ਵਿਚ ਹਾਜ਼ਰ ਹੋਣ ਦਾ, ਸਿਮਰਨ ਕਰਨ ਤੇ ਕਰਾਉਣ ਦਾ। ਇਹ ਐਲਾਨ ਹੈ 'ਕਕਾਰਾਂ' ਰਾਹੀਂ ਕਿ ਅੰਮ੍ਰਿਤਧਾਰੀ ਤੋਂ ਇਕ ਨਿਸਚਿਤ ਪੱਧਰ ਦੇ ਵਤੀਰੇ ਦੀ ਆਸ ਰੱਖੀ ਜਾਏ। ਕੇਸ, ਕੰਘਾ, ਕੜਾ, ਕਿਰਪਾਨ ਅਤੇ ਕੱਛ (ਕਕਾਰ) ਸਿੱਖ ਦੇ ਆਦਰਸ਼ਾਂ ਦਾ ਐਲਾਨ ਹਨ। ਇਹ ਅੰਮ੍ਰਿਤ ਦੀ ਰਹਿਤ ਦਾ ਜ਼ਬਤ ਹੀ ਖ਼ਾਲਸੇ ਦੀ ਜਥੇਬੰਦੀ ਦਾ ਚਿੰਨ੍ਹ ਹੈ। ਇਸ ਰਾਹੀਂ ਹੀ ਸਿੱਖ ਜਾਤੀ ਤੌਰ 'ਤੇ ਅਤੇ ਜਮਾਤੀ ਤੌਰ ਤੇ ਉੱਚਾ ਹੁੰਦਾ ਹੈ। ਅੰਮ੍ਰਿਤ-ਜ਼ਬਤ, ਅੰਮ੍ਰਿਤ-ਰਹਿਤ ਤੇ ਅੰਮ੍ਰਿਤ ਨੇਮ ਹੀ ਮਨੁੱਖ ਨੂੰ ਅੰਮ੍ਰਿਤਮਈ ਜੀਵਨ ਜੀਣ ਦਾ ਉਤਸ਼ਾਹ ਤੇ ਬਲ ਦਿੰਦੇ ਹਨ। ਇਹ ਰਹਿਤ ਹੀ 'ਨੇਮ' ਹੈ ਤੇ ਇਹ ਰਹਿਤ ਹੀ 'ਪ੍ਰੇਮ' ਤੀਕ ਲੈ ਜਾਂਦੀ ਹੈ। ਸੋ 'ਖੰਡੇ ਦਾ ਅੰਮ੍ਰਿਤ' ਛਕ ਕੇ ਹੀ 'ਅੰਮ੍ਰਿਤ-ਰਹਿਤ' ਨਿਭਾ ਕੇ ਹੀ ਕੋਈ ਅੰਮ੍ਰਿਤਮਈ ਜੀਵਨ ਦਾ ਚਮਤਕਾਰ ਵੇਖ ਤੇ ਵਿਖਾ ਸਕਦਾ ਹੈ।

ਕਲਗੀਆਂ ਵਾਲੇ ਦੀ ਸਾਨੂੰ ਇਹ ਦਾਤ ਪ੍ਰਾਪਤ ਹੋਵੇ!



# ਖਾਲਸੇ ਦਾ ਭਾਵ-ਅਰਥ

ਜਾਪਦਾ ਇਉਂ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਜਦੋਂ ਇਹ ਕਿਹਾ ਇਕ ਇਕ ਖਾਲਸਾ 'ਸਵਾ ਲੱਖ' ਤੇ ਭਾਰੂ ਹੈ ਤਾਂ ਉਨ੍ਹਾਂ ਨੇ ਆਪਣੇ ਵਲੋਂ ਜੋ ਘੱਟ ਤੋਂ ਘੱਟ ਨਿਸਬਤ ਖਾਲਸਾ ਪੁਰਸ਼ਾਂ ਅਤੇ ਕਪਟੀਆਂ ਵਿਚ ਦੱਸੀ ਉਹ ਨਿਸਬਤ ੧ : ੧,੨੫੦੦੦ ਦੀ ਹੈ।

ਗੁਰੂ ਸਾਹਿਬ ਜੀ ਨੇ ਅਸੂਲ ਇਹ ਦ੍ਰਿੜ੍ਹ ਕਰਾਇਆ ਕਿ ਅੰਮ੍ਰਿਤ ਨੇ ਮਨੁੱਖ ਨੂੰ ਖ਼ਾਲਸਾ ਬਨਾਣਾ ਹੈ ਅਤੇ ਖ਼ਾਲਸਾ ਕਿਸੇ ਆਤਮਕ ਪੱਧਰ ਦਾ ਨਾਮ ਹੈ। ਖ਼ਾਲਸਾ ਕਿਸੇ ਧਾਰਮਕ, ਮਾਨਸਕ, ਸਦਾਚਾਰਕ ਬਿਰਤੀ ਦਾ ਨਾਮ ਹੈ। ਖ਼ਾਲਸਾ ਕੁਛ ਆਦਰਸ਼ਾਂ ਦਾ ਨਾਮ ਹੈ ਜਿਸ ਦੇ ਮੁੱਖ ਰੂਪ 'ਗੁਰੂ ਗ੍ਰੰਥ ਜੀ ਮਾਨੀਓ', ਸੰਤ ਸਿਪਾਹੀ, (ਰਾਜ ਜੋਗ, ਮੀਰੀ ਪੀਰੀ), 'ਵਾਹਿਗੁਰੂ ਜੀ ਕੀ ਫ਼ਤਹ' ਅਤੇ 'ਬੋਲੇ ਸੋ ਨਿਹਾਲ' ਹਨ।

ਅਸੂਲ ਇਹ ਹੈ ਕਿ ਸਿਰ ਨਹੀਂ ਗਿਣਨੇ ਆਦਰਸ਼ ਮਿਣਨੇ ਹਨ; ਭਾਰ ਨਹੀਂ ਤੋਲਣਾ, ਵਿਹਾਰ ਪਰਖਣਾ ਹੈ; ਪਸ਼ੂ-ਸ਼ਕਤੀ ਨਹੀਂ ਆਪਣੀ ਆਤਮਕ ਬਿਰਤੀ ਵੇਖਣੀ ਹੈ। ਚੰਚਲ, ਬੌਧਕਤਾ ਨਹੀਂ ਜਾਨਣੀ, ਮਾਨਸਕ ਸਥਿਰਤਾ ਵੇਖਣੀ ਹੈ, 'ਹੁਕਮ ਹਾਸਲ' ਦੀ ਕਦਰ ਨਹੀਂ ਹੈ, ਸੇਵਾ ਦੀ ਮਹਾਨਤਾ ਹੈ। ਸਿਧਾਂਤ ਇਹ ਹੈ ਕਿ ਪ੍ਰਭੂ ਬਿਰਤੀ ਵਾਲਾ ਇਕ ਮਨੁੱਖ ਵੀ ਕ੍ਰੋੜਾਂ ਵਿਸ਼ਈਆਂ ਅਤੇ ਕੁਕਰਮੀਆਂ ਤੋਂ ਬਹੁਤ ਵੱਧ ਬਲਵਾਨ ਹੈ।

**(One on the side of God is a majority)**

੧੬੯੯ ਦੀ ਵਿਸਾਖੀ ਦੇ ਸ਼ੁਭ ਦਿਨ ਗੁਰੂ ਗੋਬਿੰਦ ਸਿੰਘ ਜੀ ਨੇ ਉਹ ਆਦਰਸ਼ਕ ਖਾਲਸਾ ਪੁਰਸ਼ ਸੰਸਾਰ ਨੂੰ ਪ੍ਰਦਾਨ ਕੀਤਾ ਜਿਸ ਦੀ ਸ਼ਕਤੀ ਜ਼ਾਲਮਾਂ ਦੇ ਵਿਰੁੱਧ 'ਸਵਾ ਲੱਖ' ਗੁਣਾਂ ਵੱਧ ਸੀ। ਇਹ ਮਨੁੱਖ ਵੇਖਣ ਵਿਚ ਸਾਧਾਰਣ ਮਨੁੱਖ ਹੀ ਸੀ ਪਰ ਇਸ ਦੇ ਆਦਰਸ਼ ਨਿਆਰੇ ਸਨ। ਇਹ ਮਨੁੱਖ 'ਖਾਲਸਾ' ਸੀ। ਇਹ ਦਾ ਇਸ਼ਟ ਗੁਰੂ ਗ੍ਰੰਥ ਸਾਹਿਬ ਸੀ ਜੋ ਸੰਸਾਰ ਵਿਚ ਧਾਰਮਕ ਤੇ ਆਤਮਕ ਸਹਵਾਸ ਦਾ ਇਕ ਮਹਾਨ ਤਜਰਬਾ ਸੀ। ਗੁਰੂ ਨਾਨਕ ਸਾਹਿਬ ਦਾ ਜਨਮ ੧੪੬੯ ਈਸਵੀ ਵਿਚ ਹੋਇਆ। 'ਖਾਲਸੇ ਦਾ ਜਨਮ ੧੬੯੯ ਈਸਵੀ ਵਿਚ ਹੋਇਆ। ਪਰ ਖਾਲਸਾ ਉਨ੍ਹਾਂ ਲੋਕਾਂ ਦੀ ਬਾਣੀ ਦਾ ਪੁਜਾਰੀ ਹੈ ਜਿਨ੍ਹਾਂ ਦਾ ਜਨਮ ਗੁਰੂ ਨਾਨਕ ਸਾਹਿਬ ਤੋਂ ਵੀ ਕਈ ਸਦੀਆਂ ਪਹਿਲਾਂ ਹੋ ਚੁੱਕਾ ਸੀ। ਜੈ ਦੇਵ ਜੀ ਦਾ ਜਨਮ ੧੦੭੦ ਈ: ਵਿਚ ਹੋਇਆ ਸੀ ਅਤੇ ਉਨ੍ਹਾਂ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਲ ਹੈ। ਫਰੀਦ ਜੀ ਦਾ ਜਨਮ ੧੧੭੨ ਈ: ਵਿਚ ਹੋਇਆ ਸੀ ਅਤੇ ਉਨ੍ਹਾਂ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਲ ਹੈ। ਨਾਮਦੇਵ, ਤ੍ਰਲੋਚਨ, ਰਾਮਾਨੰਦ, ਕਬੀਰ ਸਭ ਗੁਰੂ ਨਾਨਕ ਸਾਹਿਬ ਦੇ ਪੂਰਬ ਵਰਤੀ ਸਨ। ਪਰ ਗੁਰੂ ਗ੍ਰੰਥ ਸਾਹਿਬ ਸੰਸਾਰ ਇਤਿਹਾਸ ਵਿਚ ਇਕ ਮਹਾਨ ਤਜਰਬਾ ਇਸ ਲਈ ਹੈ ਕਿ ਇਸ ਵਿਚ ਹੋਰ ਧਰਮਾਂ ਦੇ ਲੋਕਾਂ ਦੀ ਬਾਣੀ ਸ਼ਾਮਲ ਹੈ। ਹਿੰਦੂ, ਮੁਸਲਮਾਨ, ਊਚ, ਨੀਚ, ਪੂਰਬ, ਵਰਤੀ ਤੇ ਸਮਕਾਲੀ, ਅਨੇਕ ਪ੍ਰਕਾਰ ਦੀ ਉਪਾਸ਼ਨਾ ਵਾਲੇ

ਤੇ ਅਨੇਕ ਬੋਲੀਆਂ ਵਿਚ ਲਿਖਣ ਵਾਲੇ ਮਹਾਂਪੁਰਸ਼ਾਂ ਦੀ ਬਾਣੀ ਸ਼ਾਮਲ ਹੈ। ਭਾਵ 'ਸਿੱਖ ਧਰਮ' ਅਤੇ 'ਖਾਲਸਾ' ਸੰਸਾਰ ਦੇ ਸਾਰੇ ਧਰਮਾਂ ਮਹਾਂਪੁਰਸ਼ਾਂ ਤੇ ਧਰਮ ਪੁਸਤਕਾਂ ਦੇ ਉੱਚਤਮ ਸਰੂਪ ਦਾ ਉਤਨਾ ਹੀ ਸਤਿਕਾਰ ਕਰਦਾ ਹੈ ਜਿਤਨਾ ਉਹ ਆਪਣੇ ਸੰਚਾਲਕ ਮਹਾਂਪੁਰਸ਼ਾਂ ਦਾ। 'ਖਾਲਸਾ' ਕਿਸੇ ਧਰਮ, ਕਿਸੇ ਮਹਾਂਪੁਰਸ਼, ਕਿਸੇ ਉਪਾਸ਼ਨਾ ਦੇ ਢੰਗ ਨਾਲ ਵਿਤਕਰਾ ਨਹੀਂ ਕਰ ਸਕਦਾ। 'ਖਾਲਸਾ' ਪੂਰਨ ਸੰਸਾਰਕ ਜੀਵਨ ਜੀਂਦਾ ਹੈ ਤੇ ਇਸ ਦੀਆਂ ਸਾਰੀਆਂ ਖੁਸ਼ੀਆਂ ਮਾਣਦਾ ਹੈ। ਪਰ ਯੋਗੀ ਦੀ ਤਰ੍ਹਾਂ 'ਖਾਲਸਾ' ਸੰਸਾਰ ਦੇ ਰਸ ਮਾਣਦਾ ਹੋਇਆ ਸਿਪਾਹੀ ਦੀ ਤਰ੍ਹਾਂ ਨਿਰਲੇਪ ਰਹਿੰਦਾ ਹੈ। ਕਿਸੇ ਉਚੇ ਆਦਰਸ਼ ਲਈ ਇਨ੍ਹਾਂ ਰਸਾਂ ਨੂੰ ਤਿਆਗ ਕੇ ਸਿਪਾਹੀ ਦੀ ਤਰ੍ਹਾਂ ਜਾਨ ਤਲੀ 'ਤੇ ਰੱਖ ਲੈਂਦਾ ਹੈ ਅਤੇ ਨਿਆਂ ਲਈ, ਸੱਚ ਲਈ, ਮਰਨ ਲਈ ਤਿਆਰ ਹੋ ਜਾਂਦਾ ਹੈ। ਇਹ ਖਾਲਸਾ ਦੀ ਮੀਰੀ ਪੀਰੀ ਹੈ ਅਤੇ ਉਸ ਦਾ ਸੰਤ-ਸਿਪਾਹੀ ਹੋਣਾ। ਖਾਲਸੇ ਦਾ ਸਦੀਵੀ ਆਦਰਸ਼ 'ਵਾਹਿਗੁਰੂ ਜੀ ਦੀ ਫ਼ਤਹ' ਹੈ, ਭਾਵ ਖਾਲਸਾ ਸੰਸਾਰ ਦੀ ਉਹ ਦਸ਼ਾ ਚਾਹੁੰਦਾ ਹੈ ਜਿਥੇ ਰਾਜ 'ਵਾਹਿਗੁਰੂ' ਦਾ ਹੋਵੇ (Kingdom of heaven)

ਭਾਵ ਇਹ ਕਿ ਸੰਸਾਰ ਵਿਚ ਏਕਤਾ (੧ਓ), ਸੱਚ (ਸਤਿਨਾਮੁ) ਨਿਰਭੈਤਾ (ਨਿਰਭਉ), ਨਿਰਵੈਰਤਾ (ਨਿਰਵੈਰ), ਗੁਰ (ਗਿਆਨ) ਅਤੇ ਪ੍ਰਸਾਦਿ (Grace) ਦਾ ਰਾਜ ਹੋਵੇ। ਖਾਲਸਾ ਨੇ ਰੱਬੀ ਰਾਜ ਨੂੰ ਸੰਸਾਰ 'ਤੇ ਸਥਾਪਤ ਕਰਨਾ ਹੈ। ਖਾਲਸਾ ਉਹ ਹੈ ਜੋ ਸੱਚ ਲਈ ਤੇ ਨਿਆਂ ਲਈ ਆਪਣਾ ਆਪ ਕੁਰਬਾਨ ਕਰਨ ਲਈ ਦੌੜ ਕੇ ਪਹੁੰਚਦਾ ਹੈ ਅਤੇ ਸ਼ਹਾਦਤ ਦੇ ਦੇਂਦਾ ਹੈ ਜਾਂ ਨਿਆਂ ਤੇ ਇਨਸਾਫ ਦਾ ਰਾਜ ਕਾਇਮ ਕਰ ਲੈਂਦਾ ਹੈ। ਇਹ ਅਰਥ ਹੈ 'ਜੋ ਬੋਲੇ ਸੋ ਨਿਹਾਲ' ਦਾ।

ਜਦੋਂ ਸੱਚ ਤੇ ਨਿਆਂ ਦਾ ਗਲਾ ਘੁਟਿਆ ਜਾਂਦਾ ਹੈ 'ਖਾਲਸਾ' ਪੁਕਾਰ ਸੁਣ ਕੇ ਬੋਲਦਾ ਹੈ ਅਤੇ ਦੌੜ ਕੇ ਸੱਚ ਨਿਆਂ ਲਈ ਜੂਝਦਾ ਹੈ।

ਇਹ 'ਖਾਲਸਾ' ਪੁਰਸ਼ 'ਸਵਾ ਲੱਖ' 'ਤੇ ਭਾਰੂ ਹੈ।

(੨)

ਖਾਲਸੇ ਦਾ ਸਰੂਪ ਗੁਰੂ ਗੋਬਿੰਦ ਸਿੰਘ ਜੀ ਨੇ ਬੜੇ ਕਮਾਲ ਨਾਲ 'ਜਾਪੁ' ਸਾਹਿਬ ਵਿਚ ਨਿਸਚਿਤ ਕੀਤਾ ਹੈ। ਜਾਪੁ ਸਾਹਿਬ ਵਿਚ ਸਰੂਪ ਤੇ ਪ੍ਰਮਾਤਮਾ ਦਾ ਬਿਆਨਿਆ ਹੈ ਪਰ ਅਸੂਲ ਹੈ ਕਿ ਮਨੁੱਖ ਨੇ ਉਸ ਸਰੂਪ ਨੂੰ ਧਾਰਨ ਕਰਨਾ ਹੈ, ਤਦ ਹੀ ਕੋਈ ਦ੍ਵੈ ਤੋਂ ਏਕ ਰੂਪ ਹੋ ਸਕਦਾ ਹੈ, ਤਦ ਹੀ 'ਬ੍ਰਹਮਗਿਆਨੀ ਆਪ ਪ੍ਰਮੇਸਰੁ' ਬਣਦਾ ਹੈ, ਤਦ ਹੀ 'ਹਰਿ' ਤੇ 'ਹਰਿਜਨ' ਇਕ ਬਣਦਾ ਹੈ। ਖਾਲਸਾ ਮਨੁੱਖ ਸਾਖਿਆਤ ਪ੍ਰਮਾਤਮਾ ਹੈ। ਪ੍ਰਮਾਤਮਾ ਦਾ ਮਮ ਸਰੂਪ :

ਚੱਕ੍ਰ ਚਿਹਨ ਅਰੁ ਬਰਨ ਜਾਤਿ ਅਰੁ ਪਾਤਿ ਨਹਿਨ ਜਿਹ ॥
ਰੂਪ ਰੰਗ ਅਰੁ ਰੇਖ ਭੇਖ ਕੋਊ ਕਹਿ ਨ ਸਕਤ ਕਿਹ ॥
ਅਚਲ ਮੂਰਤਿ ਅਨਭਉ ਪ੍ਰਕਾਸ ਅਮਿਤੋਜਿ ਕਹਿੱਜੈ ॥
ਕੋਟਿ ਇੰਦ੍ਰ ਇੰਦ੍ਰਾਣ ਸਾਹੁ ਸਾਹਾਣਿ ਗਣਿਜੈ ॥
ਤ੍ਰਿਭਵਣ ਮਹੀਪ ਸੁਰ ਨਰ ਅਸੁਰ ਨੇਤ ਨੇਤ ਬਨ ਤ੍ਰਿਣ ਕਹਤ ॥
ਤਵ ਸਰਬ ਨਾਮ ਕਥੈ ਕਵਨ ਕਰਮ ਨਾਮ ਬਰਨਤ ਸੁਮਤਿ ॥ ੧ ॥

ਭਾਵ ਖਾਲਸਾ ਉਸ ਸੱਚ ਦਾ ਪੁਜਾਰੀ ਹੈ ਜਿਸ ਵਿਚ 'ਚਕ੍ਰ ਚਿਹਨ' ਬਰਨ ਜਾਤਿ ਰੂਪ ਰੰਗ ਅਤੇ ਰੇਖ ਭੇਖ ਦਾ ਕੋਈ ਵਿਤਕਰਾ ਨਹੀਂ, ਖਾਲਸਾ ਉਸ ਸੱਚ ਦਾ ਪੁਜਾਰੀ ਹੈ ਜੋ ਅਚੱਲ ਮੂਰਤਿ ਹੈ, ਅਨਭਉ ਪ੍ਰਕਾਸ਼ ਹੈ, ਅਮਿਤੋਜ ਹੈ ਅਤੇ ਤ੍ਰਿਭਵਣ ਮਹੀਪ ਹੈ। ਖਾਲਸਾ ਉਸ ਮਨੁੱਖ ਦੀ ਅਤੇ ਉਸ ਰੱਬੀ ਰਾਜ ਦੀ ਉਤਪਤੀ ਵਿਚ ਲੱਗਾ ਹੋਇਆ ਹੈ ਜਿਥੇ 'ਚਿਹਨ' ਦੀ ਭਿੰਨਤਾ ਕਰਕੇ 'ਬਰਨ ਜਾਤਿ' ਦੀ ਭਿੰਨਤਾ ਕਰਕੇ 'ਰੂਪ ਰੰਗ' ਅਤੇ 'ਰੇਖ ਭੇਖ' ਦੀ ਭਿੰਨਤਾ ਕਰਕੇ ਮਨੁੱਖ, ਮਨੁੱਖ ਦਾ ਵੈਰੀ ਨਹੀਂ ਹੈ। ਚਕ੍ਰ ਚਿਹਨ ਰੂਪ ਰੰਗ, ਰੇਖ ਭੇਖ ਸੰਸਾਰ ਦੀਆਂ ਬੇਅੰਤ ਕੌਮਾਂ ਦੇਸ਼ਾਂ ਅਤੇ ਧਰਮਾਂ ਦੇ ਵੱਖਰੇ ਵੱਖਰੇ ਹਨ। ਪਰ ਸਾਰੀ ਮਨੁੱਖਤਾ ਇਕ ਹੈ, ਸਾਰਾ ਸੰਸਾਰ ਤੇ ਬ੍ਰਹਿਮੰਡ ਇਕ ਹੈ। ਖਾਲਸਾ ਉਸ ਏਕਤਾ ਦਾ ਰਾਜ ਸਥਾਪਨ ਕਰਨ ਵਾਲੀ ਫੌਜ ਹੈ, ਖਾਲਸਾ ਉਸ ਰੱਬੀ ਰਾਜ ਨੂੰ ਸਥਾਪਨ ਕਰਨਾ ਚਾਹੁੰਦਾ ਹੈ ਜੋ ਸਦੀਵੀ ਅਟੱਲ ਸੁੰਦਰਤਾ (ਅਚੱਲ ਮੂਰਤਿ) ਅਤੇ ਸਦਾ ਪ੍ਰਕਾਸ਼ਮਾਨ ਰਹਿ ਸਕਣ ਵਾਲੇ ਨਿਰੰਤਰ ਪ੍ਰਕਾਸ਼ (ਅਨਭਉ ਪ੍ਰਕਾਸ਼) ਅਤੇ ਅਸੀਮ ਸੱਚ ਦਾ ਲਖਾਇਕ ਹੈ। ਸੱਚ ਹੀ ਅਚੱਲ ਮੂਰਤਿ ਹੈ। ਸੱਚ ਦਾ ਪ੍ਰਕਾਸ਼ ਹੀ ਅਨਭਉ ਪ੍ਰਕਾਸ਼ ਹੈ ਅਤੇ ਕੇਵਲ ਸੱਚ ਹੀ ਅਸੀਮ (unlimited) ਹੈ। ਖਾਲਸਾ ਵੰਡੀਆਂ ਮਿਟਾ ਕੇ ਸੱਚ ਨੂੰ ਸਥਾਪਨ ਕਰਨਾ ਚਾਹੁੰਦਾ ਹੈ। ਇਨ੍ਹਾਂ ਆਦਰਸ਼ਾਂ ਵਾਲਾ ਆਦਮੀ ਆਦਰਸ਼ ਰਹਿਤ ਕ੍ਰੋੜਾਂ ਮਨੁੱਖਾਂ ਤੋਂ ਵੱਧ ਬਲਵਾਨ ਹੈ। ਪ੍ਰਮਾਤਮਾ ਦਾ ਸਰੂਪ ਜਾਪੁ ਸਾਹਿਬ ਵਿਚ ਇਹ ਵੀ ਹੈ :

ਕਿ ਸਾਹਿਬ ਦਿਮਾਗ ਹੈਂ ॥ ਕਿ ਹੁਸਨਲ ਚਰਾਗ ਹੈਂ ॥
ਕਿ ਕਾਮਲ ਕਰੀਮ ਹੈਂ ॥ ਕਿ ਰਾਜ਼ਕ ਰਹੀਮ ਹੈਂ ॥ ੧੫੧ ॥
ਕਿ ਰੋਜ਼ੀ ਦਿਹਿੰਦ ਹੈਂ ॥ ਕਿ ਰਾਜ਼ਕ ਰਹਿੰਦ ਹੈ ॥
ਕਰੀਮੁਲ ਕਮਾਲ ਹੈਂ ॥ ਕਿ ਹੁਸਨਲ ਜਮਾਲ ਹੈਂ ॥ ੧੫੨ ॥
ਗ਼ਨੀਮੁਲ ਖ਼ਿਰਾਜ ਹੈਂ ॥ ਗ਼ਰੀਬੁਲ ਨਿਵਾਜ਼ ਹੈਂ ॥
ਹਰੀਫ਼ੁਲ ਸ਼ਿਕੰਨ ਹੈਂ ॥ ਹਿਰਾਸੁਲ ਫ਼ਿਕੰਨ ਹੈਂ ॥ ੧੫੩ ॥

ਇਹੋ ਹੀ ਖ਼ਾਲਸੇ ਦਾ ਰੂਪ ਵੀ ਹੈ। ਖਾਲਸਾ ਪੁਰਸ਼ 'ਸਾਹਿਬ ਦਿਮਾਗ਼' ਹੈ ਅਤੇ ਨਿਆਂ 'ਹੁਸਨਲ ਚਰਾਗ' ਹੈ। ਖਾਲਸਾ ਪੁਰਸ਼ 'ਗ਼ਨੀਮੁਲ ਖ਼ਿਰਾਜ਼' ਹੈ ਪਰ 'ਗ਼ਰੀਬੁਲ ਨਿਵਾਜ਼' ਵੀ ਹੈ। ਸੋ ਖਾਲਸਾ ਪੁਰਸ਼ ਨੇ ਆਪਣੇ ਆਚਰਨ ਦੁਆਰਾ ਸੰਸਾਰ ਲਈ 'ਹੁਸਨਲ ਚਿਰਾਗ' ਬਣਨਾ ਹੈ। ਉਸ ਨੇ ਸੱਚ ਅਤੇ ਨਿਆਂ ਨਾਲ ਧੱਕਾ ਕਰਨ ਵਾਲੇ ਹਰੀਫਾਂ ਜਾਂ ਸੱਚ-ਦੁਸ਼ਮਨਾਂ ਨੂੰ ਨਾਸ਼ ਕਰਨਾ ਹੈ ਅਤੇ ਮਜ਼ਲੂਮ ਬੇ-ਆਸਰੇ ਲੋਕਾਂ ਨੂੰ ਨਿਵਾਜਣਾ ਹੈ। ਉਹ 'ਗ਼ਨੀਬੁਲ ਨਿਵਾਜ਼' ਹੈ।

ਖਾਲਸੇ ਦਾ ਆਦਰਸ਼ ਸਰੂਪ ਗੁਰੂ ਨਾਨਕ ਸਾਹਿਬ ਜਪੁ ਜੀ ਸਾਹਿਬ ਵਿਚ ਪੇਸ਼ ਕਰ ਚੁੱਕੇ ਹਨ। ਇਹੀ ਖਾਲਸੇ ਦਾ ਸਰੂਪ ਹੈ :

ਜਤੁ ਪਾਹਾਰਾ ਧੀਰਜੁ ਸੁਨਿਆਰੁ ॥ ਅਹਰਣਿ ਮਤਿ ਵੇਦੁ ਹਥੀਆਰੁ ॥
ਭਉ ਖਲਾ ਅਗਨਿ ਤਪ ਤਾਉ ॥ ਭਾਂਡਾ ਭਾਉ ਅੰਮ੍ਰਿਤੁ ਤਿਤੁ ਢਾਲਿ ॥
ਘੜੀਐ ਸਬਦੁ ਸਚੀ ਟਕਸਾਲ ॥ ਜਿਨ ਕਉ ਨਦਰਿ ਕਰਮੁ ਤਿਨ ਕਾਰ ॥
ਨਾਨਕ ਨਦਰੀ ਨਦਰਿ ਨਿਹਾਲ ॥ ੩੮ ॥ (ਪੰਨਾ ੮)

'ਖਾਲਸਾ' ਉਹ ਹੈ ਜੋ 'ਜਤੁ', ਧੀਰਜੁ, ਮਤਿ ਅਤੇ ਵੇਦ (ਗਿਆਨ) ਵਾਲਾ ਹੈ। ਜੋ ਪ੍ਰਮਾਤਮਾ ਦੇ ਭੈ ਵਿਚ ਅਤੇ ਭਉ ਵਿਚ ਰਹਿੰਦਾ ਹੈ; ਜੋ ਆਪਣੇ ਆਦਰਸ਼ਾਂ ਲਈ ਪੂਰਨ ਘਾਲਣਾ (ਤਪੁ) ਕਰਦਾ ਹੈ, ਇਹ

ਅੰਮ੍ਰਿਤ ਵਾਲਾ ਖਾਲਸਾ ਹੋਵੇਗਾ।

ਖਾਲਸਾ ਉਹ ਹੈ ਜਿਸ ਦੇ ਚਿੰਨ੍ਹ ਨੀਲਾ ਘੋੜਾ ਅਤੇ ਚਿੱਟਾ ਬਾਜ ਹਨ। ਘੋੜਾ ਬੀਰਤਾ ਤੇ ਸ਼ਕਤੀ ਦਾ ਚਿੰਨ੍ਹ ਹੈ। ਨੀਲਾ ਹੱਠ ਭਗਤੀ, ਪ੍ਰੇਮ, ਸਮ-ਦ੍ਰਿਸ਼ਟਤਾ ਅਤੇ ਬ੍ਰਹਮ ਗਿਆਨ ਦਾ ਚਿੰਨ੍ਹ ਹੈ। ਬਾਜ ਬਲ, ਸ਼ਕਤੀ ਅਤੇ ਬਹਾਦਰੀ ਦਾ ਚਿੰਨ੍ਹ ਹੈ। ਪਰ ਚਿੱਟਾ ਰੰਗ ਪ੍ਰੇਮ, ਅਮਨ, ਪਿਆਰ, ਨਿਸ਼ਕਪਟਤਾ, ਕੋਮਲਤਾ, ਨਿਰਵਿਕਾਰ, ਸੱਚ ਦਾ ਚਿੰਨ੍ਹ ਹੈ, ਖਾਲਸਾ ਇਸ ਲਈ ਮੀਰੀ ਤੇ ਪੀਰੀ, ਰਾਜ ਤੇ ਯੋਗ ਦਾ ਮਿਲਾਪ ਹੈ। ਖਾਲਸਾ ਬ੍ਰਹਮ ਗਿਆਨੀ ਹੈ ਅਤੇ ਬ੍ਰਹਮ ਗਿਆਨੀ ਇਹ ਹੈ :

ਬ੍ਰਹਮ ਗਿਆਨੀ ਸਦਾ ਨਿਰਲੇਪ ॥ ਜੈਸੇ ਜਲ ਮਹਿ ਕਮਲ ਅਲੇਪ ॥
ਬ੍ਰਹਮ ਗਿਆਨੀ ਸਦਾ ਨਿਰਦੋਖ ॥ ਜੈਸੇ ਸੂਰੁ ਸਰਬ ਕਉ ਸੋਖ ॥ (ਪੰਨਾ ੨੭੨)

(੩)

ਸੋ ਖਾਲਸਾ ਇਕ ਆਦਰਸ਼ ਹੈ ਅਤੇ ਖਾਲਸਾ ਕਰਤੱਵ ਉਸ ਆਦਰਸ਼ ਲਈ ਘਾਲਣਾ ਘਾਲਦਾ ਹੈ, ਉਸ ਲਈ ਜੂਝਦਾ ਹੈ। ਆਦਰਸ਼ ਸੱਚ, ਏਕਤਾ, ਨਿਆਂ, ਸੁੰਦਰਤਾ, ਅਮਨ, ਪ੍ਰੇਮ ਦੀ ਸਥਾਪਨਾ ਹੈ। ਇਹ ਰੱਬੀ ਰਾਜ ਹੈ— 'ਵਾਹਿਗੁਰੂ ਜੀ ਕੀ ਫ਼ਤਹ' ਅਤੇ ਇਸ ਰਾਜ ਨੂੰ ਸਥਾਪਨ ਕਰਨਾ ਖਾਲਸੇ ਦਾ ਕਰਤੱਵ ਹੈ।

ਖਾਲਸੇ ਦੀ ਆਵਾਜ਼ ਕ੍ਰੋੜਾਂ ਝੂਠ ਦੀਆਂ ਆਵਾਜ਼ਾਂ 'ਤੇ ਭਾਰੂ ਹੈ। ਖਾਲਸੇ ਦਾ ਸੁਕਰਮ ਕ੍ਰੋੜਾਂ ਕੁਕਰਮਾਂ 'ਤੇ ਭਾਰੂ ਹੈ। ਖਾਲਸੇ ਦਾ ਆਤਮਿਕ, ਸਦਾਚਾਰਕ ਬਲ ਕ੍ਰੋੜਾਂ ਕਪਟੀਆਂ 'ਤੇ ਭਾਰੂ ਹੈ। ਇਸੇ ਲਈ ਖਾਲਸਾ ਸਵਾ ਲੱਖ 'ਤੇ ਭਾਰੂ ਹੈ।

ਬਾਬਾ ਫਰੀਦ, ਕਬੀਰ, ਨਾਮਦੇਵ ਸਭ ਖਾਲਸੇ ਹਨ। ਗੁਰੂ ਨਾਨਕ ਦੀ ਆਵਾਜ਼ ਹਰਿਦੁਆਰ ਵਿਚ ਅਤੇ ਕੁਰਕੁਸ਼ੇਤਰ ਵਿਚ, ਬਾਬਰ ਦੇ ਮੁਕਾਬਲੇ 'ਤੇ ਗੁਰੂ ਨਾਨਕ ਦੀ ਆਵਾਜ਼, ਖਾਲਸੇ ਦੀ ਆਵਾਜ਼ ਸੀ ਤੇ ਇਸੇ ਲਈ ਉਹ ਭਾਰੂ ਸੀ। ਸਿਧਾਂ ਦੇ ਮੁਕਾਬਲੇ 'ਤੇ ਗੁਰੂ ਨਾਨਕ ਦੀ ਆਵਾਜ਼ ਖਾਲਸੇ ਦੀ ਆਵਾਜ਼ ਸੀ, ਇਸੇ ਲਈ ਇਹ ਆਵਾਜ਼ ਲੱਖਾਂ ਸਿੱਧਾਂ 'ਤੇ ਭਾਰੂ ਸੀ। ਗੁਰੂ ਰਾਮਦਾਸ ਜੀ ਦੀ ਆਵਾਜ਼ ਅਕਬਰ ਦੀ ਕਚਹਿਰੀ ਵਿਚ ਖਾਲਸੇ ਦੀ ਆਵਾਜ਼ ਸੀ ਅਤੇ ਇਸੇ ਲਈ ਲੱਖਾਂ ਚੁੰਚ-ਗਿਆਨੀਆਂ 'ਤੇ ਭਾਰੂ ਸੀ। ਗੁਰੂ ਅਰਜਨ ਦੇਵ ਜੀ ਦੁਆਰਾ ਸੰਪਾਦਿਤ ਗੁਰੂ ਗ੍ਰੰਥ ਸਾਹਿਬ ਖਾਲਸੇ ਦੀ ਆਵਾਜ਼ ਦਾ ਚਮਤਕਾਰ ਸੀ ਅਤੇ ਇਸੇ ਲਈ ਇਸ ਆਵਾਜ਼ ਨੂੰ ਕਦੇ ਕੋਈ ਕੁਚਲ ਨਹੀਂ ਸਕੇਗਾ ਅਤੇ ਇਸ ਦੀ ਰੱਖਿਆ ਲਈ ਲੱਖਾਂ ਲੋਕ ਆਪਣੇ ਜੀਵਨ ਦੀ ਅਹੂਤੀ ਦੇਂਦੇ ਰਹਿਣਗੇ। ਗਵਾਲੀਅਰ ਕਿਲ੍ਹੇ ਵਿਚੋਂ ਤੁਰਨ ਲੱਗਿਆਂ ਮੀਰੀ ਪੀਰੀ ਦੇ ਮਾਲਕ ਦੀ ਆਵਾਜ਼ ਖਾਲਸੇ ਦੀ ਆਵਾਜ਼ ਸੀ ਅਤੇ ਇਸੇ ਲਈ ਸਾਮਰਾਜਸ਼ਾਹੀ ਨੂੰ ੫੨ ਨਜ਼ਰਬੰਦ ਕੀਤੇ ਰਾਜਿਆਂ ਨੂੰ ਆਜ਼ਾਦ ਕਰਨਾ ਪਿਆ। ਗੁਰੂ ਤੇਗ ਬਹਾਦਰ ਦੀ ਆਵਾਜ਼ ਖਾਲਸੇ ਦੀ ਆਵਾਜ਼ ਸੀ ਜਿਸ ਨੇ ਅਨਿਆਈਂ ਰਾਜ ਦਾ ਖਾਤਮਾ ਕਰ ਦਿਤਾ। ਗੁਰੂ ਗੋਬਿੰਦ ਸਿੰਘ, ਚਾਰ ਸਾਹਿਬਜ਼ਾਦਿਆਂ ਅਤੇ ਅਨੇਕ ਸ਼ਹੀਦਾਂ ਦੀ ਆਵਾਜ਼ ਸੱਚ, ਨਿਆਂ, ਏਕਤਾ ਅਤੇ ਸੁੰਦਰਤਾ ਦੀ ਰੱਖਿਆ ਲਈ ਸੀ ਜੋ ਅੱਜ ਤੀਕ ਗੂੰਜ ਰਹੀ ਹੈ ਜਦੋਂ ਕਿ ਲੱਖਾਂ ਕਪਟੀਆਂ ਜਰਵਾਣਿਆਂ, ਅਨਿਆਈਆਂ ਦੀ ਆਵਾਜ਼ ਖਤਮ ਹੋ ਚੁੱਕੀ ਹੈ। ਖਾਲਸੇ ਦੀ ਆਵਾਜ਼ ਸਦਾ ਗੂੰਜਦੀ ਰਹੇਗੀ।

ਖਾਲਸਾ ਜ਼ਿੰਦਗੀ ਦਾ ਸਰਵੋਤਮ ਆਦਰਸ਼ ਹੈ। ਇਸੇ ਲਈ ਇਹ ਲੱਖਾਂ ਕੱਚਿਆਂ ਲੋਕਾਂ 'ਤੇ ਭਾਰੂ ਹੈ।

(੪)

ਖਾਲਸਾ ਅੰਮ੍ਰਿਤ ਵਿਚੋਂ ਪੈਦਾ ਹੋਇਆ ਹੈ ਅਤੇ ਖਾਲਸੇ ਵਿਚ ਅੰਮ੍ਰਿਤ ਘੁਲਿਆ ਹੋਇਆ ਹੈ। ਖਾਲਸੇ ਦੇ ਆਦਰਸ਼ ਅੰਮ੍ਰਿਤਮਈ ਹਨ। ਖਾਲਸੇ ਦਾ ਧਰਮ 'ਜਪੁ' ਦਾ ਧਰਮ ਹੋ ਕੇ ਖਾਲਸੇ ਦਾ ਗਿਆਨ 'ਜਪੁ' ਦਾ ਗਿਆਨ ਹੈ। ਖਾਲਸੇ ਦੇ ਸਰਮ (ਯਤਨ) 'ਸ੍ਵੈਯਾਂ' ਦਾ ਪ੍ਰੇਮ ਪਾਲਨ ਹੈ। ਖਾਲਸੇ ਦਾ ਕਰਮ 'ਚੌਪਈ' ਦਾ ਅਨਿਆਂ ਵਿਰੁੱਧ ਯੁੱਧ ਹੈ। ਖਾਲਸੇ ਦਾ ਸੱਚ 'ਅਨੰਦ ਸਾਹਿਬ' ਦਾ ਆਦਰਸ਼ ਰੂਪ ਹੈ। ਖਾਲਸੇ ਦਾ ਜਨਮ ਵੀ ਜਪੁ, ਜਾਪੁ, ਸ੍ਵੈਯੇ, ਚੌਪਈ ਅਤੇ ਅਨੰਦੁ ਵਿਚੋਂ ਹੋਇਆ ਹੈ। ਇਨ੍ਹਾਂ ਬਾਣੀਆਂ ਦੇ ਆਦਰਸ਼ ਹੀ ਖਾਲਸਾ ਆਦਰਸ਼ ਹਨ। ਇਨ੍ਹਾਂ ਆਦਰਸ਼ਾਂ ਨੂੰ ਹੀ ਖਾਲਸੇ ਨੇ ਪਾਲਣਾ ਹੈ। ਇਨ੍ਹਾਂ ਬਾਣੀਆਂ ਦੇ ਨਿਤਨੇਮ ਦੁਆਰਾ ਹੀ ਉਹ ਰੋਜ਼ ਆਪਣੇ ਆਦਰਸ਼ਾਂ ਨੂੰ ਸੁਰਜੀਤ ਕਰਦਾ ਹੈ।

ਖਾਲਸੇ ਦਾ ਜਨਮ ਅੰਮ੍ਰਿਤ ਦੇ ਬਾਟੇ ਵਿਚੋਂ ਹੋਇਆ ਹੈ ਇਸ ਲਈ ਖਾਲਸੇ ਦੇ ਬੋਲ, ਵਿਚਾਰ ਅਤੇ ਵਿਹਾਰ ਵਿਚ ਉਸ ਬਾਟੇ ਦੀ ਮਿਠਾਸ ਚਲ ਰਹੀ ਹੈ। ਬਾਟੇ ਵਿਚ ਪਵਿੱਤਰ ਜਲ ਸੀ, ਇਸ ਲਈ ਖਾਲਸੇ ਦੇ ਸੁਭਾ ਵਿਚ ਜਲ ਸੀਤਲਤਾ ਹੋਣੀ ਉਚਿਤ ਹੈ। ਖਾਲਸਾ ਜਲ ਵਾਂਗ ਪਵਿੱਤਰ ਤੇ ਨਿਰਮਲ ਹੋਣਾ ਉਚਿਤ ਹੈ। ਅੰਮ੍ਰਿਤ ਦਾ ਬਾਟਾ ਖੰਡੇ ਦੀ ਹਰਕਤ ਵਿਚੋਂ ਉਪਜਿਆ ਹੈ। ਖੰਡਾ ਭਗਤੀ ਤੇ ਸ਼ਕਤੀ ਦਾ ਮੇਲ ਹੈ। ਖਾਲਸੇ ਨੇ ਭਗਤੀ ਤੇ ਸ਼ਕਤੀ ਦੇ ਆਦਰਸ਼ ਨੂੰ ਨਿਭਾਣਾ ਹੈ। ਜਦੋਂ ਅੰਮ੍ਰਿਤ ਪ੍ਰਕਾਸ਼ ਹੋਇਆ ਤਦ ਗੁਰੂ ਦਾ ਪਹਿਰਾਵਾ ਵੀ ਨੀਲਾ ਸੀ ਅਤੇ ਪੰਜ ਪਿਆਰਿਆਂ ਦਾ ਵੀ ਨੀਲਾ। ਖਾਲਸੇ ਨੇ ਨੀਲੇ ਬਾਣੇ ਦੀ ਲਾਜ ਰੱਖਣੀ ਹੈ। ਖਾਲਸੇ ਦੀ ਨੀਲਾਹਠ, ਸਮਦ੍ਰਿਸ਼ਟਤਾ ਦੀ ਨੀਲਾਹਠ ਹੈ। ਖਾਲਸਾ ਸਰਬ ਲੋਹ ਦਾ ਉਪਾਸ਼ਕ ਹੈ ਕਿਉਂਕਿ ਗੁਰੂ ਗੋਬਿੰਦ ਸਿੰਘ ਜੀ ਦਾ ਪ੍ਰਮਾਤਮਾ ਸਰਬ ਲੋਹ ਦਾ ਹੈ। ਖਾਲਸੇ ਦੇ ਕੇਸ ਅਤੇ ਦਾੜ੍ਹਾ ਗ਼ੈਰਤ ਤੇ ਸ਼ਾਨ ਦੇ ਲਖਾਇਕ ਹਨ। ਉਸ ਦਾ ਕੜਾ ਤੇ ਕ੍ਰਿਪਾਨ ਉਸ ਦੇ ਸਰਬ-ਲੋਹ ਦੇ ਚਿੰਨ੍ਹ ਹਨ।

ਐਸਾ ਖਾਲਸਾ ਨਿਰਸੰਦੇਹ 'ਸਵਾ ਲੱਖ' ਤੋਂ ਵੱਧ ਬਲਵਾਨ ਹੈ। ਇਹੋ ਜਿਹਾ ਹੀ ਖਾਲਸਾ 'ਸਵਾ ਲੱਖ' ਨਾਲ ਲੜ ਕੇ ਉਸ 'ਤੇ ਜਿੱਤ ਪਾਏਗਾ।



# ਫ਼ਤਹ ਦਾ ਸਿਧਾਂਤ

## (੧)

ਸਿੱਖ ਲਹਿਰ ਇਕ ਜਦੋ-ਜਹਿਦ ਦੀ ਲਹਿਰ ਸੀ। ਇਸ ਦੇ ਸਾਹਮਣੇ ਕੁਝ ਆਦਰਸ਼ ਸਨ, ਜਿਨ੍ਹਾਂ ਦੀ ਪ੍ਰਾਪਤੀ ਲਈ ਗੁਰੂ ਨਾਨਕ ਸਾਹਿਬ (੧੪੬੯-੧੫੩੯ ਈ:) ਨੇ ਹਿੰਦੁਸਤਾਨ ਦੀ ਮਨੁੱਖਤਾ ਨੂੰ ਵਿਸ਼ੇਸ਼ ਕਰਕੇ ਅਤੇ ਸੰਸਾਰ ਦੀ ਮਨੁੱਖਤਾ ਨੂੰ ਆਮ ਕਰਕੇ ਵੰਗਾਰਿਆ ਅਤੇ ਗੁਰੂ ਗੋਬਿੰਦ ਸਿੰਘ ਜੀ ਨੇ ੧੬੯੯ ਈ: ਵਿਚ ਭਾਰਤ ਨੂੰ 'ਅੰਮ੍ਰਿਤ ਦੀ ਦਾਤ' ਬਖਸ਼ ਕੇ ਗੁਰੂ ਨਾਨਕ ਸਾਹਿਬ ਦੇ ਮਿੱਥੇ ਟੀਚਿਆਂ ਨੂੰ ਸੰਪੂਰਨ ਕਰ 'ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫ਼ਤਹ' ਦਾ ਮਹਾਨ ਬੋਲੱਾ ਦੇਸ਼ ਨੂੰ ਦਿੱਤਾ। ਗੁਰੂ ਨਾਨਕ ਸਾਹਿਬ ਨੇ ਕੁਝ ਵਿਸ਼ੇਸ਼ ਟੀਚਿਆਂ ਨੂੰ ਸਾਹਮਣੇ ਰੱਖ ਕੇ ੧੫ਵੀਂ ਸਦੀ ਦੇ ਅੰਤਲੇ ਦਹਾਕਿਆਂ ਵਿਚ ਸਿੱਖ ਲਹਿਰ ਸ਼ੁਰੂ ਕੀਤੀ ਅਤੇ ਗੁਰੂ ਗੋਬਿੰਦ ਸਿੰਘ ਜੀ ਨੇ ੧੭੦੮ ਈ: ਤੱਕ ਉਨ੍ਹਾਂ ਟੀਚਿਆਂ ਨੂੰ ਸੰਪੂਰਨ ਕੀਤਾ ਅਤੇ 'ਫ਼ਤਹ' ਨਾਲ ਭਾਰਤੀ ਸ੍ਵੈਮਾਨ ਦਾ ਸਤਿਕਾਰ ਕੀਤਾ।

ਗੁਰੂ ਸਾਹਿਬ ਦੇ ਸਾਹਮਣੇ ਨਿਸ਼ਾਨਾ ਭਾਰਤੀ ਸਭਿਅਤਾ ਅਤੇ ਸਭਿਆਚਾਰ, ਭਾਰਤੀ ਸ੍ਵੈ-ਮਾਨ, ਸ੍ਵੈ-ਸਤਿਕਾਰ, ਭਾਰਤੀ ਸ੍ਵੈ-ਵਿਸ਼ਵਾਸ ਅਤੇ ਆਤਮ ਵਿਸ਼ਵਾਸ ਨੂੰ ਸੁਰਜੀਤ ਕਰਨਾ ਸੀ, ਸਮੁੱਚੇ ਤੌਰ 'ਤੇ ਭਾਰਤੀ ਸਭਿਅਤਾ ਅਤੇ ਸਭਿਆਚਾਰ ਨੂੰ ਨਵਾਂ ਜੀਵਨ ਪ੍ਰਦਾਨ ਕਰਨਾ ਸੀ। ਇਸ ਤਰ੍ਹਾਂ ਸਿੱਖ ਅੰਦੋਲਨ ਅਸਲ ਵਿਚ ਭਾਰਤੀ ਸਭਿਆਚਾਰ ਨੂੰ ਪੁਨਰ ਜਾਗਰਤੀ ਦੇਣ ਦਾ ਯਤਨ ਸੀ। ਗੁਰੂ ਸਾਹਿਬਾਨ ਦਾ ਵਿਚਾਰ ਇਹ ਸੀ ਕਿ ਜਿਤਨੇ ਤੱਕ ਜੀਵਿਆ ਜਾਏ ਸ੍ਵੈ-ਸਤਿਕਾਰ ਜੀਵਿਆ ਜਾਏ ਅਤੇ ਜਦੋਂ ਮੌਤ ਆਵੇ ਤਦ ਵੀ ਸ੍ਵੈ-ਸਤਿਕਾਰ ਨਾਲ ਨਾਲ ਮਰਿਆ ਜਾਏ। ਇਸੇ ਲਈ ਗੁਰੂ ਨਾਨਕ ਸਾਹਿਬ ਨੇ ਭਾਰਤੀ ਮੁਰਦਾ ਜੀਵਨ ਨੂੰ ਝੰਜੋੜਨ ਲਈ ਇਹ ਵੰਗਾਰ ਸੁੱਟੀ :

ਜੇ ਜੀਵੈ ਪਤਿ ਲਥੀ ਜਾਇ ॥ ਸਭੁ ਹਰਾਮੁ ਜੇਤਾ ਕਿਛੁ ਖਾਇ ॥

(ਮ: ੧, ਵਾਰ ਮਾਝ, ਪੰਨਾ ੧੪੨)

ਉਹ ਜੀਵਨ ਹਰਾਮ ਹੈ ਜੋ ਬੇਗ਼ੈਰਤੀ ਅਤੇ ਨਿਰਾਦਰ ਵਿਚ ਜੀਵਿਆ ਜਾਂਦਾ ਹੈ। ਵਿਸ਼ੇਸ਼ ਕਰਕੇ ਆਪਣੇ ਦੇਸ਼ ਵਿਚ ਕਿਸੇ ਪ੍ਰਾਣੀ ਨੂੰ ਬੇਗ਼ੈਰਤੀ ਅਤੇ ਨਿਰਾਦਰੀ ਦਾ ਜੀਵਨ ਜੀਊਣ ਦੀ ਮਜਬੂਰੀ ਨਹੀਂ ਹੋਣੀ ਚਾਹੀਦੀ।

ਪਰ ਹਾਲਾਤ ਇਹ ਸਨ ਕਿ ਭਾਰਤ ਵਾਸੀ ਆਪਣੇ ਹੀ ਦੇਸ਼ ਵਿਚ ਨਿਰਾਦਰ ਅਤੇ ਅਸਤਿਕਾਰ ਦਾ ਜੀਵਨ ਜੀਊਣ ਲਈ ਮਜਬੂਰ ਸਨ। ਗੁਰੂ ਨਾਨਕ ਸਾਹਿਬ ਨੇ ਚੰਗੀ ਤਰ੍ਹਾਂ ਇਸ ਗੱਲ ਦਾ ਨਿਰਣਾ ਕੀਤਾ ਕਿ ਆਪਣੇ ਦੇਸ਼ ਵਿਚ ਬੇਗ਼ੈਰਤੀ ਦੇ ਜੀਵਨ ਦਾ ਜੀਊਣਾ ਜੀਉਣ ਹੈ ? ਉਨ੍ਹਾਂ ਦਾ ਨਿਰਣਾ ਇਹ ਸੀ ਕਿ ਭਾਰਤੀ

ਬੇਗ਼ੈਰਤੀ ਦਾ ਜੀਵਨ ਜੀਅ ਰਹੇ ਸਨ। ਸਮੁੱਚੇ ਤੌਰ 'ਤੇ ਇਸ ਨਿਰਣੇ 'ਤੇ ਪਹੁੰਚਣ ਵਾਲੇ ਖਾਸ ਕਾਰਨ ਇਹ ਸਨ ਕਿ ਭਾਰਤੀ ਆਪਣੀ ਸਭਿਆਤਾ ਤੇ ਸਭਿਆਚਾਰ, ਧਰਮ ਤੇ ਧਰਮ ਅਸਥਾਨਾਂ, ਆਪਣੀ ਬੋਲੀ, ਪਹਿਰਾਵੇ ਅਤੇ ਰਹਿਣੀ-ਬਹਿਣੀ ਨੂੰ ਪਿੱਠ ਦੇ ਰਹੇ ਸਨ, ਕਿਉਂਕਿ ਉਹ ਰਾਜਸੀ ਤੌਰ 'ਤੇ ਵਿਦੇਸ਼ੀ ਹਾਕਮਾਂ ਦੇ ਗ਼ੁਲਾਮ ਹੋ ਚੁੱਕੇ ਸਨ। ਲੰਮੇ ਸਮੇਂ ਤੋਂ ਉਹ ਤੁਰਕਾਂ, ਪਠਾਣਾਂ, ਲੋਧੀਆਂ ਅਤੇ ਮੁਗ਼ਲਾਂ ਦੀ ਗੁਲਾਮੀ ਵਿਚ ਗ੍ਰਸੇ ਹੋਏ ਸਨ। ਉਨ੍ਹਾਂ ਵਿਚ ਸ੍ਵੈ-ਸਨਮਾਨ ਤੇ ਸਤਿਕਾਰ ਲੇਸ ਮਾਤਰ ਵੀ ਨਹੀਂ ਸੀ ਰਹਿ ਗਿਆ। ਉਹ ਆਪਣੇ ਸਭਿਆਚਾਰ ਨੂੰ ਤਿਲਾਂਜਲੀ ਦੇ ਚੁੱਕੇ ਸਨ। ਇਸ ਦੁਰਦਸ਼ਾ ਦਾ ਵਿਸ਼ਲੇਸ਼ਣ ਗੁਰੂ ਨਾਨਕ ਸਾਹਿਬ ਨੇ ਰਾਗ ਬਸੰਤ ਵਿਚ ਇਉਂ ਕੀਤਾ ਹੈ :

ਘਰਿ ਘਰਿ ਮੀਆ ਸਭਨਾਂ ਜੀਆਂ ਬੋਲੀ ਅਵਰ ਤੁਮਾਰੀ ॥

(ਬਸੰਤੁ ਹਿੰਡੋਲੁ, ਮਹਲਾ ੧, ਪੰਨਾ ੧੧੯੧)

(ੳ) ਗੁਰੂ ਨਾਨਕ ਸਾਹਿਬ ਨੂੰ ਇਹ ਗੱਲ ਬੇਗ਼ੈਰਤੀ ਵਾਲੀ ਜਾਪਦੀ ਸੀ ਕਿ ਭਾਰਤ ਵਾਸੀ ਆਪਣੀ ਸਭਿਆਚਾਰਕ ਸ਼ਬਦਾਵਲੀ ਜਿਵੇਂ ਕਿ 'ਸ੍ਰੀ', 'ਸ੍ਰੀ ਮਾਨ' ਆਦਿ ਨੂੰ ਛੱਡ ਬਹਿਣ ਅਤੇ ਮੁਸਲਮਾਨੀ ਪ੍ਰਭਾਵ, ਭੈ ਅਤੇ ਲਾਲਚ ਅਧੀਨ ਭਾਰਤੀ 'ਮੀਆਂ ਜੀ', 'ਖ਼ਾਨ ਸਾਹਿਬ', 'ਮਲਕ ਸਾਹਿਬ' ਆਦਿ ਦੇ ਸ਼ਬਦ ਆਪਣੇ ਨਾਮ ਨਾਲ ਲਗਾਉਣਾ ਗੌਰਵਤਾ ਦਾ ਚਿੰਨ੍ਹ ਸਮਝਣ ਲੱਗ ਜਾਣਾ ਗੁਰੂ ਨਾਨਕ ਸਾਹਿਬ ਨੂੰ ਇਹ ਰਵੱਈਆ ਬੇਗ਼ੈਰਤ ਜਾਪਿਆ ਅਤੇ ਹੈ ਵੀ ਕਿਉਂਕਿ ਵਿਦੇਸ਼ੀ ਅਨਮਤੀ ਗੁਲਾਮੀ ਨਾਲ ਹੀ ਇਹ ਪਰੀਵਰਤਨ ਹੋਇਆ ਸੀ। ਮਨੁੱਖ ਸਦਾ ਹੀ ਵਿਦੇਸ਼ੀ ਗ਼ੁਲਾਮੀ ਅਧੀਨ ਐਸਾ ਕਰਦੇ ਹਨ ਜਿਵੇਂ ਅੰਗਰੇਜ਼ੀ ਗ਼ੁਲਾਮੀ ਵਿਚ ਲੋਕ ਆਪਣੇ ਆਪ ਨੂੰ 'ਮਿਸਟਰ', 'ਮਿਸ', ਮਿਸਿਜ਼' ਆਦਿ ਅਖਵਾ ਕੇ ਵਧੇਰੇ ਖੁਸ਼ ਹੁੰਦੇ ਸਨ। ਪਰ ਇਸ ਵਿਚ ਤਾਂ ਕੋਈ ਸ਼ੱਕ ਨਹੀਂ ਕਿ ਇਹ ਹੈ ਬੇਗ਼ੈਰਤੀ ਅਤੇ ਸਭਿਆਚਾਰ ਨੂੰ ਪਿੱਠ ਦੇਣ ਵਾਲੀ ਗੱਲ। ਘਟੋ ਘੱਟ ਡਰ ਜਾਂ ਲਾਲਚ ਅਧੀਨ ਐਸਾ ਕਰਨਾ ਸਪੱਸ਼ਟ ਹੀ ਬੇਗ਼ੈਰਤੀ ਹੈ, ਪਰ ਐਸਾ ਹੋ ਗਿਆ ਸੀ। ਗੁਰੂ ਨਾਨਕ ਸਾਹਿਬ ਨੇ ਇਸ ਬੇਗ਼ੈਰਤੀ ਨੂੰ ਦੂਰ ਕਰਨ ਲਈ ਲਹਿਰ ਚਲਾਈ।

(ਅ) ਵਿਦੇਸ਼ੀ ਗ਼ੁਲਾਮੀ ਅਧੀਨ ਹੀ ਭਾਰਤੀਆਂ ਨੇ ਆਪਣੀ ਬੋਲੀ ਜਾਂ ਆਪਣੀਆਂ ਬੋਲੀਆਂ ਨੂੰ ਛੱਡ ਦਿੱਤਾ ਅਤੇ ਉਨ੍ਹਾਂ ਨੇ ਹਾਕਮਾਂ ਦੀ ਬੋਲੀ ਨੂੰ ਜਾਨਣਾ ਤੇ ਵਰਤਣਾ ਵਧੇਰੇ ਸਤਿਕਾਰ ਤੇ ਫ਼ਖ਼ਰ ਦੀ ਗੱਲ ਸਮਝਣੀ ਸ਼ੁਰੂ ਕਰ ਦਿੱਤੀ। ਇਹ ਆਪਣੇ ਸਭਿਆਚਾਰ ਨੂੰ ਪਿੱਠ ਦੇਣਾ ਵੀ ਸੀ ਤੇ ਬੇਗ਼ੈਰਤੀ ਵੀ ਸੀ। ਗੁਰੂ ਨਾਨਕ ਸਾਹਿਬ ਨੇ ਉਪਰਲੀ ਤੁਕ ਵਿਚ ਇਸ ਦੁਰਦਸ਼ਾ ਵਿਰੁੱਧ ਅਵਾਜ਼ ਉਠਾਈ ਅਤੇ ਭਾਰਤੀਆਂ ਨੂੰ ਚੇਤੰਨ ਕੀਤਾ।

ਇਸੇ ਕਮਜ਼ੋਰੀ ਨੂੰ ਅਗਲੀ ਤੁਕ ਵਿਚ ਆਪ ਬਿਆਨ ਕਰਦੇ ਹਨ :

ਖਤ੍ਰੀਆ ਤ ਧਰਮੁ ਛੋਡਿਆ ਮਲੇਛ ਭਾਖਿਆ ਗਹੀ ॥ (ਧਨਾਸਰੀ ਮ: ੧ ਪੰਨਾ ੬੬੩)

ਆਪਣੀ ਬੋਲੀ ਨੂੰ ਪਿੱਠ ਦੇਣੀ ਇਕ ਬੜੀ ਭਾਰੀ ਬੇਗ਼ੈਰਤੀ ਹੈ। ਗੁਰੂ ਸਾਹਿਬ ਨੇ ਇਸ ਵਿਰੁੱਧ ਅੰਦੋਲਨ ਸ਼ੁਰੂ ਕੀਤਾ।

(੨) ਗੁਰੂ ਸਾਹਿਬ ਨੇ ਵੇਖਿਆ ਕਿ ਲੋਕਾਂ ਵਿਚ ਆਪਣੇ ਧਰਮ ਤੇ ਧਰਮ-ਪੁਸਤਕਾਂ ਦਾ ਮਾਣ ਨਹੀਂ ਰਿਹਾ, ਸਗੋਂ ਉਨ੍ਹਾਂ ਵਿਚ ਹੀਣਤਾ ਦਾ ਇਕ ਅਹਿਸਾਸ ਪੈਦਾ ਹੋ ਗਿਆ ਹੈ। ਉਨ੍ਹਾਂ ਦੀ ਦਸ਼ਾ ਇਹ

ਹੋ ਗਈ ਸੀ :

ਅੰਤਰਿ ਪੂਜਾ ਪੜਹਿ ਕਤੇਬਾ ਸੰਜਮੁ ਤੁਰਕਾ ਭਾਈ ॥ (ਆਸਾ ਵਾਰ, ਮਹਲਾ ੧, ਪੰਨਾ ੪੭੧)

(ੳ) ਭਾਰਤੀ ਹਿੰਦੂ ਲੁਕ ਛੁਪ ਕੇ ਅਰਚਾ ਪੂਜਾ ਕਰਦੇ ਸਨ। ਉਨ੍ਹਾਂ ਵਿਚ ਜੁੱਰਤ ਨਹੀਂ ਸੀ ਕਿ ਖੁਲ੍ਹੇ ਤੌਰ 'ਤੇ ਆਪਣੀ ਧਾਰਮਕ ਰਹੁ-ਰੀਤੀ ਅਤੇ ਧਾਰਮਕ ਰੂਪ—ਧੋਤੀ, ਜੰਞੂ, ਤਿਲਕ ਆਦਿ ਨੂੰ ਫ਼ਖ਼ਰ ਨਾਲ ਅਪਣਾਅ ਸਕਣ।

(ਅ) ਉਨ੍ਹਾਂ ਵਿਚ ਜੁੱਰਤ ਨਹੀਂ ਸੀ ਕਿ ਉਹ ਆਪਣੀਆਂ ਪਵਿੱਤਰ ਪੁਸਤਕਾਂ ਵੇਦਾਂ ਤੇ ਸ਼ਾਸਤਰਾਂ ਦਾ ਨਿਝੱਕ ਹੋ ਕੇ ਪਾਠ ਕਰ ਸਕਣ ਅਤੇ ਉਨ੍ਹਾਂ ਪਰ ਜਾਇਜ਼ ਫ਼ਖ਼ਰ ਕਰ ਸਕਣ।

(ੲ) ਸਗੋਂ ਉਨ੍ਹਾਂ ਵਿਚ ਇਹ ਗਿਰਾਵਟ ਆ ਗਈ ਸੀ ਕਿ ਉਹ ਹਾਕਮਾਂ ਦੀਆਂ ਧਾਰਮਕ ਪੁਸਤਕਾਂ ਦੇ ਪੰਡਤ ਹੋਣ ਨੂੰ ਵਧੇਰੇ ਫ਼ਖ਼ਰ ਵਾਲੀ ਗੱਲ ਸਮਝਦੇ ਸਨ। ਭਾਵੇਂ ਉਹ ਵੀ ਪਵਿੱਤਰ ਧਰਮ ਪੁਸਤਕਾਂ ਹਨ ਪਰ ਡਰ ਤੇ ਲਾਲਚ ਅਧੀਨ ਉਨ੍ਹਾਂ ਦੀ ਹਾਮੀ ਭਰਨ ਦਾ ਪਾਖੰਡ ਕਰਨਾ ਆਚਰਨ-ਹੀਣਤਾ ਹੈ ਅਤੇ ਇਸ ਤਰ੍ਹਾਂ ਆਪਣੀਆਂ ਪਵਿੱਤਰ ਪੁਸਤਕਾਂ ਨੂੰ ਪਿੱਠ ਦੇਣਾ ਬੇਗ਼ੈਰਤੀ ਹੈ।

(ਸ) ਭਾਰਤੀ ਲੋਕਾਂ ਦੀ ਰਹੁ-ਰੀਤੀ (ਸੰਜਮ) ਖਾਣਾ ਪੀਣਾ, ਪਹਿਨਣਾ ਵੀ ਇਸਲਾਮੀ ਤੇ ਤੁਰਕੀ ਹੋ ਗਿਆ ਸੀ। ਆਪਣੇ ਵਿਦੇਸ਼ੀ ਅਤੇ ਅਨਮਤੀ ਹਾਕਮਾਂ ਨੂੰ ਖ਼ੁਸ਼ ਕਰਨ ਲਈ ਇਹ ਲੋਕ ਐਸਾ ਕਰ ਰਹੇ ਸਨ। ਇਸ ਦੁਰਦਸ਼ਾ ਵਿਰੁੱਧ ਗੁਰੂ ਨਾਨਕ ਸਾਹਿਬ ਨੇ ਆਵਾਜ਼ ਉਠਾਈ ਅਤੇ ਹਿੰਦੁਸਤਾਨੀਆਂ ਨੂੰ ਬੇਗ਼ੈਰਤੀ ਵਿਰੁਧ ਚੇਤੰਨ ਕੀਤਾ :

ਨੀਲ ਵਸਤ੍ਰ ਪਹਿਰਿ ਹੋਵਹਿ ਪਰਵਾਣੁ ॥
ਮਲੇਛ ਧਾਨੁ ਲੇ ਪੂਜਹਿ ਪੁਰਾਣੁ ॥ (ਆਸਾ ਦੀ ਵਾਰ, ਮਹਲਾ ੧ ਪੰਨਾ ੪੭੨)

(ਤ) ਹਿੰਦੁਸਤਾਨੀਆਂ ਦੀ ਇਕ ਹੋਰ ਗਿਰਾਵਟ ਨੂੰ ਵੀ ਗੁਰੂ ਨਾਨਕ ਸਾਹਿਬ ਨੇ ਮਹਿਸੂਸ ਕੀਤਾ :

ਅਭਾਖਿਆ ਕਾ ਕੁਠਾ ਬਕਰਾ ਖਾਣਾ ॥ (ਆਸਾ ਦੀ ਵਾਰ, ਮਹਲਾ ੧ ਪੰਨਾ ੪੭੨)

ਭਾਰਤ ਵਿਚ ਮਾਸ ਖਾਣ ਦਾ ਰਿਵਾਜ ਸੀ। ਅਸੁਮੇਧ ਯੱਗ ਤੇ ਹੋਰ ਕਈ ਪ੍ਰਕਾਰ ਦੇ ਯੱਗ ਵੀ ਹੁੰਦੇ ਸਨ। ਦੇਵ-ਮੰਦਰਾਂ ਵਿਚ ਵੀ ਬਲੀਆਂ ਦਿੱਤੀਆਂ ਜਾਂਦੀਆਂ ਸਨ। ਪਰ ਇਨ੍ਹਾਂ ਸਭਨਾਂ ਹਾਲਾਤ ਵਿਚ 'ਝਟਕਾ' ਹੀ ਤਰੀਕਾ ਵਰਤਿਆ ਜਾਂਦਾ ਸੀ। ਅਨਮਤੀ ਹਾਕਮਾਂ ਦੇ ਅਧੀਨ ਬੇਗ਼ੈਰਤੀ ਵਧੀ ਅਤੇ ਲੋਕਾਂ ਨੇ ਕਲਮਾ ਪੜ੍ਹ ਕੇ 'ਕੁੱਠਾ' ਬੱਕਰਾ ਪਰਵਾਨ ਕਰਨਾ ਸ਼ੁਰੂ ਕੀਤਾ। 'ਅਭਾਖਿਆ ਕਾ ਕੁਠਾ ਬਕਰਾ' ਇਸ ਦੁਰਦਸ਼ਾ ਡਰ ਦੇ ਅਧੀਨ ਹੀ ਪੈਦਾ ਹੋਈ ਸੀ ਅਤੇ ਬੇਗ਼ੈਰਤੀ ਹੀ ਇਸ ਦਾ ਫਲ ਸੀ। ਆਪਣੀ ਸਭਿਅਤਾ ਤੇ ਸਭਿਆਚਾਰ ਨੂੰ ਪਿੱਠ ਦੇਣ ਦਾ ਇਹ ਵੀ ਅੰਗ ਸੀ। ਜਾਨਵਰ ਦੇ ਮਰਨ ਮਾਰਨ ਦਾ ਇਥੇ ਇਤਨਾ ਸਵਾਲ ਨਹੀਂ ਹੈ ਜਿਤਨਾ ਡਰ ਅਧੀਨ ਆਪਣੀ ਰਹੁ-ਰੀਤੀ ਤੇ ਸਭਿਆਚਾਰ ਨੂੰ ਪਿੱਠ ਦੇਣ ਦਾ ਹੈ। ਗੁਰੂ ਸਾਹਿਬ ਨੇ ਇਸ ਗ਼ੁਲਾਮੀ ਤੇ ਡਰ ਨੂੰ ਕੱਢਣ ਲਈ 'ਅਭਾਖਿਆ ਦਾ ਕੁਠਾ' ਬੱਕਰਾ ਖਾਣ ਵਿਰੁੱਧ ਆਵਾਜ਼ ਉਠਾਈ ਅਤੇ ਝਟਕੇ ਨੂੰ ਬਹਾਲ ਕੀਤਾ। ਇਸੇ ਤਰ੍ਹਾਂ ਗੁਰੂ ਗੋਬਿੰਦ ਸਿੰਘ ਜੀ ਨੇ 'ਫ਼ਤਹ' ਦਾ ਡੰਕਾ ਵਜਾਣ ਵੇਲੇ ਇਸ ਪ੍ਰਕਾਰ ਦੀ ਬੇਗ਼ੈਰਤੀ ਨੂੰ ਕੁਰਹਿਤ ਦ੍ਰਿੜ੍ਹ ਕਰਾਇਆ।

(੪) ਗੁਰੂ ਨਾਨਕ ਸਾਹਿਬ ਨੇ ਵਿਦੇਸ਼ੀ ਗ਼ੁਲਾਮੀ ਨੂੰ ਵੀ ਨਿੰਦਿਆ ਅਤੇ ਭਾਰਤੀਆਂ ਨੂੰ ਵਿਦੇਸ਼ੀ ਗ਼ੁਲਾਮੀ ਦੇ ਨਿਰਾਦਰ ਤੋਂ ਚੇਤੰਨ ਕੀਤਾ :

ਗਊ ਬਿਰਾਹਮਣ ਕਉ ਕਰੁ ਲਾਵਹੁ ਗੋਬਰਿ ਤਰਣੁ ਨ ਜਾਈ ॥
ਧੋਤੀ ਟਿਕਾ ਤੈ ਜਪਮਾਲੀ ਧਾਨੁ ਮਲੇਛਾਂ ਖਾਈ ॥

(ਆਸਾ ਕੀ ਵਾਰ, ਮ: ੧, ਪੰਨਾ ੪੭੧)

ਅਤੇ ਖਤ੍ਰੀਆ ਤ ਧਰਮੁ ਛੋਡਿਆ ਮਲੇਛ ਭਾਖਿਆ ਗਹੀ ॥ (ਧਨਾਸਰੀ ਮ: ੧, ਪੰਨਾ ੬੬੩)

ਅੰਧੀ ਰਯਤਿ ਗਿਆਨ ਵਿਹੂਣੀ ਭਾਹਿ ਭਰੇ ਮੁਰਦਾਰੁ ॥ (ਆਸਾ ਦੀ ਵਾਰ, ਮ: ੧,ਪੰਨਾ ੪੬੯)

ਹਿੰਦੂ ਹੀ ਮੁਸਲਮਾਨ ਬਾਦਸ਼ਾਹਾਂ ਦੇ ਅਹਿਲਕਾਰ ਤੇ ਹਾਕਮ ਬਣੇ, ਉਨ੍ਹਾਂ ਦੀ ਗ਼ੁਲਾਮੀ ਪ੍ਰਵਾਨ ਕੀਤੀ। ਇਹ ਖੱਤਰੀ ਧਰਮ ਦੇ ਵਿਰੁੱਧ ਹੈ। ਖੱਤਰੀ ਦਾ ਧਰਮ ਨਿਆਂ ਅਤੇ ਸਚਾਈ ਲਈ ਲੜਨਾ ਹੈ। ਗ਼ੁਲਾਮੀ ਤੋਂ ਵੱਡਾ ਅਨਿਆਂ ਕੋਈ ਨਹੀਂ। ਪਰ ਖੱਤਰੀ ਬੇਗ਼ੈਰਤ ਹੋ ਗਏ, ਅਨਿਆਂ ਵਿਰੁੱਧ ਲੜੇ ਨਹੀਂ। ਪਰਜਾ ਵੀ ਅਗਿਆਨੀ ਤੇ ਅੰਧੀ ਹੋ ਗਈ ਅਤੇ ਉਸ ਨੇ ਵਿਦੇਸ਼ੀ ਗ਼ੁਲਾਮੀ ਪ੍ਰਵਾਨ ਕਰ ਲਈ। ਖੱਤਰੀਆਂ ਨੇ ਹੀ ਆਪਣੇ ਮੁਸਲਮਾਨ ਹਾਕਮਾਂ ਨੂੰ ਖ਼ੁਸ਼ ਕਰਨ ਲਈ ਗਊ ਬ੍ਰਾਹਮਣ ਪਰ ਟੈਕਸ ਲਗਾਇਆ ਅਤੇ ਆਪਣੇ ਧਰਮ ਦਾ ਆਪ ਨਿਰਾਦਰ ਕੀਤਾ। ਇਹ ਸਭ ਬੇਗ਼ੈਰਤੀ ਹੈ। 'ਜੀਵਹਿ ਪਤਿ ਲਥੀ' ਦੀ ਦਸ਼ਾ ਹੈ। ਗੁਰੂ ਨਾਨਕ ਸਾਹਿਬ ਨੇ ਇਸ ਵਿਰੁੱਧ ਅਵਾਜ਼ ਉਠਾਈ ਕਿ 'ਦੇਵਲ ਦੇਵਤਿਆਂ ਕਰੁ ਲਾਗਾ ਐਸੀ ਕੀਰਤਿ ਚਾਲੀ' ਅਤੇ 'ਥਾਨਸਟ ਜਗ ਭਰਿਸਟ ਹੋਏ ਡੂਬਤਾ ਇਵ ਜਗੁ'। ਉਨ੍ਹਾਂ ਨੇ ਵਿਦੇਸ਼ੀ ਗ਼ੁਲਾਮੀ ਦਾ ਅੰਤ ਕਰਨ ਲਈ ਪ੍ਰਣ ਲਿਆ।

(੫) ਅਨਿਆਈ ਰਾਜ ਨੂੰ ਸਹਾਰ ਲੈਣਾ ਵੀ 'ਪਤਿ ਲਥੀ ਜਾਇ' ਹੀ ਹੈ। ਗੁਰੂ ਨਾਨਕ ਸਾਹਿਬ ਨੇ ਅਨਿਆਈ ਰਾਜਿਆਂ ਨੂੰ ਲਲਕਾਰਿਆ :

ਲਬੁ ਪਾਪੁ ਦੁਇ ਰਾਜਾ ਮਹਤਾ ਕੂੜੁ ਹੋਆ ਸਿਕਦਾਰੁ ॥
ਕਾਮੁ ਨੇਬੁ ਸਦਿ ਪੁਛੀਐ ਬਹਿ ਬਹਿ ਕਰੇ ਬੀਚਾਰੁ ॥

(ਆਸਾ ਦੀ ਵਾਰ, ਮ: ੧, ਪੰਨਾ ੪੬੮)

ਰਾਜੇ ਸੀਹ ਮੁਕਦਮ ਕੁਤੇ ॥ (ਪੰਨਾ ੧੨੮੮)
ਕਲਿ ਕਾਤੀ ਰਾਜੇ ਕਾਸਾਈ ਧਰਮੁ ਪੰਖ ਕਰਿ ਉਡਰਿਆ ॥ (ਮਾਝ ਵਾਰ, ਮ: ੧, ਪੰਨਾ ੧੪੫)

ਅਨਿਆਈ ਰਾਜ ਦੀ ਜੜ੍ਹ ਕੱਟਣਾ ਹੌਲੀ-ਹੌਲੀ ਸਿੱਖ ਲਹਿਰ ਦਾ ਆਦਰਸ਼ ਬਣ ਗਿਆ ਅਤੇ ਗੁਰੂ ਗੋਬਿੰਦ ਸਿੰਘ ਜੀ ਦੇ ਸਿੱਖਾਂ ਨੇ ੧੭੦੮ ਈ: ਤੋਂ ਬਾਅਦ ਇਹ ਕਰਾਮਾਤ ਕਰ ਵਿਖਾਈ ਕਿ ਜਿਥੇ ਸਦੀਆਂ ਤੋਂ ਹਮਲਾਵਰ ਹਿੰਦੁਸਤਾਨ ਵੱਲ ਆਉਂਦੇ ਸਨ, ਉਥੇ ਇਨ੍ਹਾਂ ਨੇ ਜਾ ਝੰਡੇ ਜਮਰੌਦ 'ਤੇ ਗੱਡੇ, ਤਿੱਬਤ, ਨੂੰ ਜਿੱਤਿਆ, ਕਸ਼ਮੀਰ ਨੂੰ ਸਿੱਖ ਰਾਜ ਵਿਚ ਸ਼ਾਮਲ ਕੀਤਾ ਤੇ ਸਦੀਆਂ ਤੋਂ ਕਾਇਮ ਹੋਏ ਜਰਵਾਣਾ ਰਾਜ ਦਾ ਅੰਤ ਕਰ ਦਿੱਤਾ।

(੬) ਗੁਰੂ ਨਾਨਕ ਸਾਹਿਬ ਨੇ ਇਕ ਹੋਰ ਪੱਖੋਂ ਵੀ ਹਿੰਦੁਸਤਾਨੀਆਂ ਦੀ ਬੇਗੈਰਤੀ ਨੂੰ ਵੰਗਾਰਿਆ :

ਕਾਜੀਆ ਬਾਮਣਾ ਕੀ ਗਲ ਥਕੀ ਅਗਦੁ ਪੜੈ ਸੈਤਾਨੁ ਵੇ ਲਾਲੋ ॥

(ਤਿਲੰਗ ਮ: ੧, ਪੰਨਾ ੭੨੨)

ਭਾਵ ਜਰਵਾਣੇ ਆਉਂਦੇ ਅਤੇ ਸ਼ੈਤਾਨੀ ਵਿਆਹ ਭਾਵ ਅਹੋਮਾ (Abduction) ਦੁਆਰਾ ਭਾਰਤ ਦੀਆਂ ਬਹੂ-ਬੇਟੀਆਂ ਨੂੰ ਲੈ ਜਾਂਦੇ ਅਤੇ ਉਨ੍ਹਾਂ ਨੂੰ ਗ਼ਜ਼ਨੀ ਦੇ ਬਾਜ਼ਾਰਾਂ ਵਿਚ ਜਾ ਕੇ ਨੀਲਾਮ ਕਰਦੇ। ਸਾਡੇ ਦੇਸ਼ ਵਿਚ ਦੁਰਾਚਾਰੀ ਕਰਦੇ। ਇਹ ਵੀ ਭਾਰਤੀ ਸਭਿਆਚਾਰ ਤੇ ਗ਼ੈਰਤ ਨੂੰ ਬੜਾ ਭਾਰੀ ਚੈਲੰਜ ਸੀ। ਸਿੱਖ ਲਹਿਰ ਨੇ ਇਸ ਬੇਗ਼ੈਰਤੀ ਨੂੰ ਬੰਦ ਕੀਤਾ ਅਤੇ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਪੰਥ ਨੂੰ ਇਤਨਾ ਉਚੇਰਾ ਕੀਤਾ ਕਿ ਕੋਈ ਸਿੱਖ ਆਪ ਇਸ ਬਿੱਦਤ ਦਾ ਸ਼ਿਕਾਰ ਨਾ ਹੋਵੇ ਅਤੇ ਦੁਸ਼ਮਨਾਂ ਦੀਆਂ ਬਹੂ-ਬੇਟੀਆਂ ਦਾ ਸਤਿਕਾਰ ਕਰੇ। ਇਸ ਲਈ ਗੁਰੂ ਗੋਬਿੰਦ ਸਿੰਘ ਨੇ ਸਿੱਖਾਂ ਵਿਚ ਇਹ ਗ਼ੈਰਤ ਪੈਦਾ ਕੀਤੀ ਕਿ ਉਹ 'ਤੁਰਕਨੀ ਯੁੱਧ' ਅਤੇ 'ਪਰ-ਇਸਤਰੀ ਸੰਗ' ਤੋਂ ਬਚਣ।

ਸੋ ਸਪੱਸ਼ਟ ਹੈ ਕਿ ਗੁਰੂ ਨਾਨਕ ਸਾਹਿਬ ਨੇ ਇਹ ਆਦਰਸ਼ ਆਪਣੇ ਸਾਹਮਣੇ ਰੱਖੇ :

(ੳ) ਹਿੰਦੁਸਤਾਨੀ ਸਭਿਆਚਾਰ ਨੂੰ ਸੁਰਜੀਤ ਕਰਨਾ।

(ਅ) ਭਾਰਤੀ ਬੋਲੀਆਂ ਨੂੰ ਸਤਿਕਾਰ-ਯੋਗ ਥਾਂ ਦਿਵਾਣਾ।

(ੲ) ਭਾਰਤੀ ਧਰਮ-ਪੁਸਤਕਾਂ ਨੂੰ ਆਦਰ-ਯੋਗ ਅਸਥਾਨ ਦੇਣਾ।

(ਸ) ਭਾਰਤੀ ਪਰਜਾ ਨੂੰ ਆਪਣੇ ਹੱਕਾਂ ਦੀ ਸੋਝੀ ਕਰਾਉਣੀ।

(ਹ) ਅਨਿਆਈ ਰਾਜਿਆਂ ਨੂੰ ਖਤਮ ਕਰਨਾ।

(ਕ) ਰਾਜਿਆਂ ਤੇ ਖੱਤਰੀਆਂ ਨੂੰ ਆਪਣੇ ਫਰਜ਼ ਨਿਬਾਹੁਣ ਦੀ ਪ੍ਰੇਰਨਾ ਦੇਣਾ।

(ਖ) ਕੌਮੀ, ਧਾਰਮਕ, ਸਮਾਜਕ, ਸਦਾਚਾਰਕ ਤੇ ਆਤਮਕ ਅਵਸਥਾ ਨੂੰ ਉੱਚਾ ਕਰਨਾ।

(ਗ) ਸਮੁੱਚੇ ਤੌਰ 'ਤੇ ਭਾਰਤੀ ਜੀਵਨ ਵਿਚ ਗ਼ੈਰਤ, ਸ੍ਵੈ-ਸਨਮਾਨ ਤੇ ਸ੍ਵੈ-ਸਤਿਕਾਰ ਦਾ ਜਜ਼ਬਾ ਪੈਦਾ ਕਰਨਾ।

ਪ੍ਰੇਮਾ-ਭਗਤੀ, ਅਧਿਆਤਮਕ ਤੇ ਆਤਮਕ ਉੱਚਤਾ ਦੇ ਨਾਲ-ਨਾਲ ਸਿੱਖ ਲਹਿਰ ਨੇ ਉਪਰਲੇ ਸਾਰੇ ਆਦਰਸ਼ ਵੀ ਆਪਣੇ ਸਾਹਮਣੇ ਰੱਖੇ। ਸਾਰੇ ਗੁਰੂ ਸਾਹਿਬਾਨ ਇਨ੍ਹਾਂ ਆਦਰਸ਼ਾਂ ਨੂੰ ਸ਼ਾਹਮਣੇ ਰੱਖ ਕੇ ਹੀ ਕਰਤੱਵ ਕਰਦੇ ਰਹੇ। ਆਦਰਸ਼ ਗੁਰੂ ਨਾਨਕ ਸਾਹਿਬ ਨੇ ਉਲੀਕਣੇ ਸਨ। ਆਦਰਸ਼ਾਂ ਦੀ ਅੰਤਮ ਸੰਪੂਰਨਤਾ ਤੇ ਪ੍ਰਾਪਤੀ ਗੁਰੂ ਗੋਬਿੰਦ ਸਿੰਘ ਜੀ ਨੇ ਕਰਨੀ ਸੀ। ਇਸ ਵਿਚ ਸਾਰੇ ਗੁਰੂਆਂ ਨੇ ਆਪਣਾ ਹਿੱਸਾ ਪਾਉਣਾ ਸੀ। ਗੁਰੂ ਗੋਬਿੰਦ ਸਿੰਘ ਜੀ ਨੇ ਜੋ ਪ੍ਰਾਪਤੀਆਂ ਕੀਤੀਆਂ ਯਾ ਸਮੁੱਚੇ ਤੌਰ 'ਤੇ ਸਿੱਖ ਲਹਿਰ ਨੇ ਜੋ ਪ੍ਰਾਪਤੀਆਂ ਕੀਤੀਆਂ ਸਨ, ਉਨ੍ਹਾਂ ਨੂੰ ਇਸ ਲੇਖ ਵਿਚ 'ਫ਼ਤਹ' ਕਿਹਾ ਗਿਆ ਹੈ। ਇਹ 'ਫ਼ਤਹ' ਕਿਸੇ ਇਕ ਵਿਅਕਤੀ ਦੀ ਨਹੀਂ ਸੀ। ਇਸ 'ਫ਼ਤਹ' ਨੂੰ ਹੀ ਗੁਰੂ ਗੋਬਿੰਦ ਸਿੰਘ ਜੀ ਨੇ 'ਵਾਹਿਗੁਰੂ ਜੀ ਕੀ ਫ਼ਤਹ' ਮੰਨਿਆ ਹੈ। ਇਸ 'ਫ਼ਤਹ' ਲਈ ਹੀ ਖਾਲਸਾ ਯਤਨ ਕਰਦਾ ਰਿਹਾ ਹੈ। ਇਸ 'ਫ਼ਤਹ' ਲਈ 'ਖ਼ਾਲਸੇ' ਨੇ ਸਦੀਵੀ ਤੌਰ 'ਤੇ ਯਤਨ ਕਰਨਾ ਹੈ। 'ਖਾਲਸੇ' ਦਾ ਧਰਮ ਇਸ 'ਫ਼ਤਹ' ਨੂੰ ਹੀ ਕਾਇਮ ਰਖਣਾ ਹੈ।

ਸਾਰੇ ਗੁਰੂ ਸਾਹਿਬਾਨ ਨੇ ਇਸ 'ਫ਼ਤਹ' ਦੀ ਪ੍ਰਾਪਤੀ ਲਈ ਸਿੱਖਾਂ ਨੂੰ ਆਪਣੇ ਆਪਣੇ ਸਮੇਂ

ਵੰਗਾਰਿਆ। ਗੁਰੂ ਸਾਹਿਬਾਨ ਨੇ ਸਦਾ ਹੀ ਇਹ ਗੱਲ ਸਪੱਸ਼ਟ ਰੱਖੀ ਹੈ ਕਿ 'ਵਾਹਿਗੁਰੂ ਜੀ ਕੀ ਫ਼ਤਹ' ਲਈ ਪ੍ਰੇਮਾ-ਭਗਤੀ ਦੇ ਨਾਲ ਨਾਲ ਸੇਵਾ-ਭਗਤੀ ਜ਼ਰੂਰੀ ਹੈ। ਸੇਵਾ-ਭਗਤੀ ਮਨੁੱਖਤਾ ਲਈ ਕੁਰਬਾਨੀ ਕਰਨਾ ਵੀ ਹੈ। ਸੇਵਾ ਦੇ ਕਈ ਅੰਗ ਹੋ ਸਕਦੇ ਹਨ, ਪਰ ਉਸ ਦਾ ਵਿਸ਼ੇਸ਼ ਅੰਗ ਮਨੁੱਖਤਾ ਤੇ ਦੇਸ਼ ਲਈ ਬਾ-ਗ਼ੈਰਤ ਜੀਵਨ ਪੈਦਾ ਕਰਨ ਲਈ ਕੀਤੀ ਕੁਰਬਾਨੀ ਹੈ। ਸਿੱਖਾਂ ਨੂੰ ਗੁਰੂ ਸਾਹਿਬਾਨ ਨੇ ਸਮੇਂ-ਸਮੇਂ ਇਨ੍ਹਾਂ ਸ਼ਬਦਾਂ ਦੁਆਰਾ ਲਲਕਾਰਿਆ ਹੈ :

(ੳ) ਗੁਰੂ ਨਾਨਕ ਸਾਹਿਬ ਨੇ ਇਹ ਲਲਕਾਰ ਦਿੱਤੀ :

ਜਉ ਤਉ ਪ੍ਰੇਮ ਖੇਲਣ ਕਾ ਚਾਉ ॥
ਸਿਰੁ ਧਰਿ ਤਲੀ ਗਲੀ ਮੇਰੀ ਆਉ ॥
ਇਤੁ ਮਾਰਗਿ ਪੈਰੁ ਧਰੀਜੈ ॥
ਸਿਰੁ ਦੀਜੈ ਕਾਣਿ ਨ ਕੀਜੈ ॥ ੨੦ ॥ (ਪੰਨਾ ੧੪੧੨)

(ਅ) ਗੁਰੂ ਅਮਰਦਾਸ ਜੀ ਨੇ ਇਸ ਤਰ੍ਹਾਂ ਰਾਜ ਤੇ ਯੋਗ ਨੂੰ ਇਕੱਠਾ ਕੀਤਾ :

ਭਗਤਾ ਕੀ ਚਾਲ ਨਿਰਾਲੀ ॥
ਚਾਲਾ ਨਿਰਾਲੀ ਭਗਤਾਹ ਕੇਰੀ ਬਿਖਮ ਮਾਰਗਿ ਚਲਣਾ ॥
ਲਬੁ ਲੋਭੁ ਅਹੰਕਾਰੁ ਤਜਿ ਤ੍ਰਿਸਨਾ ਬਹੁਤੁ ਨਾਹੀ ਬੋਲਣਾ ॥
ਖੰਨਿਅਹੁ ਤਿਖੀ ਵਾਲਹੁ ਨਿਕੀ ਏਤੁ ਮਾਰਗਿ ਜਾਣਾ ॥
ਗੁਰ ਪਰਸਾਦੀ ਜਿਨੀ ਆਪੁ ਤਜਿਆ ਹਰਿ ਵਾਸਨਾ ਸਮਾਣੀ ॥
ਕਹੈ ਨਾਨਕੁ ਚਾਲ ਭਗਤਾ ਜੁਗਹੁ ਜੁਗੁ ਨਿਰਾਲੀ ॥ (ਰਾਮਕਲੀ,ਪੰਨਾ ੯੧੮)

ਗੁਰੂ ਅਮਰਦਾਸ ਜੀ ਦੀ ਲਲਕਾਰ ਇਹ ਸੀ ਕਿ ਸਿੱਖ ਨਿਰੋਲ ਖਾਲਸ ਭਗਤ ਹੈ, ਜੋਗੀ ਹੈ, ਪਰ ਇਹ ਰਸਤਾ 'ਖੰਨਿਅਹੁ' ਤਿੱਖਾ ਹੈ। ਇਸ 'ਤੇ ਕੁਰਬਾਨੀ ਕਰਨ ਦੀ ਵੀ ਬੜੀ ਲੋੜ ਹੈ। 'ਖਾਲਸਾ' ਤੇ 'ਫ਼ਤਹ' ਸਦਾ ਇਕੱਠੇ ਰਹਿਣੇ ਚਾਹੀਦੇ ਹਨ।

(ੲ) ਗੁਰੂ ਅਰਜਨ ਸਾਹਿਬ ਨੇ ਇਸੇ ਲਲਕਾਰ ਨੂੰ ਫਿਰ ਸਪੱਸ਼ਟ ਕੀਤਾ :

ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ ॥
ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ ॥ (ਪੰਨਾ ੧੧੦੨)

ਗੁਰੂ ਅਰਜਨ ਸਾਹਿਬ ਖਾਲਸ ਭਗਤ ਪੈਦਾ ਕਰਨੇ ਚਾਹੁੰਦੇ ਸਨ, ਜੋ ਨਿਮਰਤਾ ਭਰਪੂਰ ਹੋਣ ਪਰ ਉਨ੍ਹਾਂ ਦੇ ਸਾਹਮਣੇ ਆਦਰਸ਼ ਓਹੋ ਹੀ ਸਨ, ਜੋ ਗੁਰੂ ਨਾਨਕ ਸਾਹਿਬ ਦੇ ਸਾਹਮਣੇ ਸਨ। ਇਨ੍ਹਾਂ ਆਦਰਸ਼ਾਂ ਲਈ ਸ਼ਹਾਦਤ ਜ਼ਰੂਰੀ ਸੀ। ਗੁਰੂ ਅਰਜਨ ਸਾਹਿਬ ਦੀ ਗ਼ਰੀਬੀ ਦੁਸ਼ਟਾਂ ਲਈ ਗ਼ਦਾ ਸੀ, ਗੁਰੂ ਅਰਜਨ ਸਾਹਿਬ ਦੀ ਨਿਮਰਤਾ ਪਾਪੀਆਂ ਤੇ ਜਰਵਾਣਿਆਂ ਲਈ 'ਖੰਡਾ' ਸੀ :

ਗਰੀਬੀ ਗਦਾ ਹਮਾਰੀ ॥ ਖੰਨਾ ਸਗਲ ਰੇਨੁ ਛਾਰੀ ॥
ਇਸੁ ਆਗੈ ਕੋ ਨ ਟਿਕੈ ਵੇਕਾਰੀ ॥ ਗੁਰ ਪੂਰੇ ਏਹ ਗਲ ਸਾਰੀ ॥ ( ਪੰਨਾ ੬੨੮)

ਖਾਲਸੇ ਨੇ ਜਰਵਾਣਿਆਂ ਨੂੰ ਸੋਧਣਾ ਸੀ, 'ਵੇਕਾਰੀਆਂ' ਨੂੰ ਸੂਤਨਾ ਸੀ।

(ਸ) ਗੁਰੂ ਤੇਗ ਬਹਾਦਰ ਸਾਹਿਬ ਦੇ ਸਾਹਮਣੇ ਵੀ ਬਾਣੀ ਵਿਚ ਤੇ ਕਰਤੱਵ ਵਿਚ 'ਵਾਹਿਗੁਰੂ ਜੀ

ਕੀ ਫ਼ਤਹ' ਦਾ ਆਦਰਸ਼ ਸੀ, ਜਿਸ ਆਦਰਸ਼ ਲਈ ਉਹ ਸ਼ਹੀਦ ਹੋਏ। ਹਿੰਦੂ ਧਰਮ ਦੀ ਗ਼ੈਰਤ ਤੇ ਹਿੰਦੂ ਸਮਾਜ ਦੇ ਸਤਿਕਾਰ ਨੂੰ ਬਰਕਰਾਰ ਕਰਨ ਲਈ ਗੁਰੂ ਤੇਗ ਬਹਾਦਰ ਸਾਹਿਬ ਨੇ ਕੁਰਬਾਨੀ ਦਿੱਤੀ। ਉਹ ਹਿੰਦੁਸਤਾਨੀਆਂ ਲਈ ਬਾ-ਗ਼ੈਰਤ ਜੀਵਨ, ਪਤ ਵਾਲਾ ਜੀਵਨ ਪ੍ਰਾਪਤ ਕਰਨਾ ਚਾਹੁੰਦੇ ਸਨ, ਜਿਥੇ ਨਾ ਕੋਈ ਕਿਸੇ ਨੂੰ ਭੈ ਦੇਵੇ ਅਤੇ ਨ ਕੋਈ ਕਿਸੇ ਦੇ ਭੈ ਵਿਚ ਰਹੇ :

ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ ॥
ਕਹੁ ਨਾਨਕ ਸੁਨਿ ਰੇ ਮਨਾ ਗਿਆਨੀ ਤਾਹਿ ਬਖਾਨਿ ॥ (ਪੰਨਾ ੧੪੨੭)

ਖਾਲਸਾ ਇਸ ਪ੍ਰਕਾਰ ਦਾ ਗਿਆਨੀ ਹੈ ਜੋ ਬਾਗ਼ੈਰਤ ਜੀਵਨ ਜੀਣ ਦੇ ਸਮਰਥ ਹੈ, ਜੋ ਹਰ ਪ੍ਰਕਾਰ ਦੇ ਬੰਧਨਾਂ-ਬਿਦੇਸ਼ੀ ਹਾਕਮ, ਬਿਦੇਸ਼ੀ ਸਭਿਆਚਾਰ, ਬਿਦੇਸ਼ੀ ਗੁਲਾਮੀ ਤੋਂ ਮੁਕਤ ਹੋਣਾ ਚਾਹੁੰਦਾ ਹੈ। ਗੁਰੂ ਤੇਗ ਬਹਾਦਰ ਸਾਹਿਬ ਜੀ ਦਾ ਵਿਸ਼ਵਾਸ ਸੀ ਕਿ ਨਿਰਬਲਤਾ ਬੇਗ਼ੈਰਤੀ ਦੀ ਚੀਜ਼ ਹੈ ਅਤੇ ਬਲ ਮਨੁੱਖਤਾ ਨੂੰ ਬਾਗ਼ੈਰਤ ਜੀਵਨ ਦੇ ਸਕਦਾ ਹੈ :

ਬਲੁ ਹੋਆ ਬੰਧਨ ਛੁਟੇ ਸਭੁ ਕਿਛੁ ਹੋਤ ਉਪਾਇ ॥
ਨਾਨਕ ਸਭੁ ਕਿਛੁ ਤੁਮਰੈ ਹਾਥ ਮੈ ਤੁਮ ਹੀ ਹੋਤ ਸਹਾਇ ॥ (ਪੰਨਾ ੧੪੨੯)

(ਹ) ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਵਾਸਤੇ ਵੀ ਤੇ ਸਿੱਖਾਂ ਵਾਸਤੇ ਵੀ ਇਹੋ ਲਲਕਾਰ ਮੁੜ ਦੁਹਰਾਈ :

ਧਰਮ ਚਲਾਵਨ ਸੰਤ ਉਬਾਰਨ ॥ ਦੁਸਟ ਸਭਨ ਕੋ ਮੂਲ ਉਪਾਰਨ ॥ (ਬਚਿੱਤ੍ਰ ਨਾਟਕ)

ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਸਾਹਮਣੇ ਇਹ ਆਦਰਸ਼ ਰੱਖਿਆ ਕਿ ਮੈਂ ਹਰ ਪ੍ਰਕਾਰ ਦੇ ਅਨਿਆਂ ਨੂੰ ਅਤੇ ਅਨਿਆਂ ਤੇ ਧੱਕਾ ਕਰਨ ਵਾਲਿਆਂ ਨੂੰ ਖਤਮ ਕਰ ਦੇਣਾ ਹੈ। ਹਰ ਪ੍ਰਕਾਰ ਦੀ ਬੇਗ਼ੈਰਤੀ ਨੂੰ ਖਤਮ ਕਰਕੇ ਸੰਤਾਂ ਨੂੰ, ਭਗਤਾਂ ਨੂੰ, ਖਾਲਸੇ ਨੂੰ ਗ਼ੈਰਤਮੰਦ ਜੀਵਨ ਦੇਣਾ ਹੈ। ਇਸ ਕਰਤੱਵ ਲਈ ਕਬੀਰ ਜੀ ਵੀ ਵੰਗਾਰ ਸੁਟ ਚੁੱਕੇ ਸਨ :

ਸੰਤਾ ਮਾਨਉ ਦੂਤਾ ਡਾਨਉ ਇਹ ਕੁਟਵਾਰੀ ਮੇਰੀ ॥ (ਰਾਮਕਲੀ, ੯੬੯)

ਅਤੇ ਕਬੀਰ ਜੀ ਇਹ ਵੀ ਕਹਿ ਚੁੱਕੇ ਸਨ ਕਿ ਹੁਣ ਹਾਲਾਤ ਇਤਨੇ ਵਿਗੜ ਚੁੱਕੇ ਹਨ ਕਿ ਸੂਰਮੇ ਨੂੰ ਸਿਰ ਤਲੀ 'ਤੇ ਰੱਖ ਕੇ ਨਿਕਲਣ ਦੀ ਲੋੜ ਹੈ :

ਗਗਨ ਦਮਾਮਾ ਬਾਜਿਓ ਪਰਿਓ ਨੀਸਾਨੈ ਘਾਉ ॥
ਖੇਤੁ ਜੁ ਮਾਂਡਿਓ ਸੂਰਮਾ ਅਬ ਜੂਝਨ ਕੋ ਦਾਉ ॥ ੧ ॥ (ਪੰਨਾ ੧੧੦੫)
ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ ॥
ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ ॥ ੨ ॥ ੨ ॥ (ਉਹੀ)

ਗੁਰੂ ਗੋਬਿੰਦ ਸਿੰਘ ਜੀ ਨੇ ਇਨ੍ਹਾਂ ਸਾਰੇ ਆਦਰਸ਼ਾਂ ਨੂੰ ਪੂਰਾ ਕਰਨ ਲਈ ਆਪਣੇ ਆਪ 'ਪਰ ਜ਼ਿੰਮੇਵਾਰੀ ਲਈ ਤੇ ਸਭ ਤੋਂ ਪਹਿਲਾਂ ਆਪ 'ਖਾਲਸਾ' ਬਣ ਕੇ ਦੱਸਿਆ। ਉਨ੍ਹਾਂ ਨੇ ਅਕਾਲ ਪੁਰਖ ਪਾਸ ਪ੍ਰਾਰਥਨਾ ਕੀਤੀ :

ਦੇਹ ਸਿਵਾ ਬਰ ਮੋਹਿ ਇਹੈ ਸੁਭ ਕਰਮਨ ਤੇ ਕਬਹੂੰ ਨ ਟਰੋਂ ॥

ਨ ਡਰੋਂ ਅਰਿ ਸੋਂ ਜਬ ਜਾਇ ਲਰੋਂ ਨਿਸਚੈ ਕਰ ਅਪਨੀ ਜੀਤ ਕਰੋਂ ॥
ਅਰੁ ਸਿਖ ਹੋ ਆਪਨੇ ਹੀ ਮਨ ਕੌ ਇਹ ਲਾਲਚ ਹਉ ਗੁਨ ਤਉ ਉਚਰੋਂ ॥
ਜਬ ਆਵ ਕੀ ਅਉਧ ਨਿਦਾਨ ਬਨੈ ਅਤ ਹੀ ਰਨ ਮੈ ਤਬ ਜੂਝ ਮਰੋਂ ॥ ੨੩੧ ॥

(ਚੰਡੀ ਚਰਿਤ੍ਰ ਦੂਜਾ ੯੯)

ਗੁਰੂ ਗੋਬਿੰਦ ਸਿੰਘ ਜੀ ਦੇ ਹਿਰਦੇ ਵਿਚ ਹੋਰ ਕੋਈ ਵਾਸ਼ਨਾ ਨਹੀਂ ਸੀ, ਕੇਵਲ ਧਰਮ-ਯੁੱਧ ਦਾ ਚਾਅ ਸੀ :

ਅਵਰ ਬਾਸਨਾ ਨਾਹਿ ਪ੍ਰਭ ਧਰਮ ਜੁੱਧ ਕੇ ਚਾਇ ॥ (ਪੰਨਾ ੫੭੦)

(ੲ)

ਗੁਰੂ ਗੋਬਿੰਦ ਸਿੰਘ ਜੀ ਨੇ ਪੂਰਨ ਬਾਗ਼ੈਰਤ ਮਨੁੱਖਤਾ ਨੂੰ 'ਖਾਲਸਾ' ਕਿਹਾ। ਹਰ ਜੀਵ ਲਈ ਸ੍ਵੈ-ਸਤਿਕਾਰ ਤੇ ਆਦਰ ਵਾਲੇ ਜੀਵਨ ਦੀ ਪ੍ਰਾਪਤੀ ਨੂੰ ਹੀ ਆਪ ਨੇ 'ਵਾਹਿਗੁਰੂ ਜੀ ਕੀ ਫਤਹ' ਕਿਹਾ ਅਤੇ ਸਾਰੇ ਦੇਸ਼ ਅਤੇ ਵਿਸ਼ਵ ਨੂੰ ਇਹ ਨਾਅਰਾ ਦਿੱਤਾ :

ਵਾਹਿਗੁਰੂ ਜੀ ਕਾ ਖਾਲਸਾ,
ਵਾਹਿਗੁਰੂ ਜੀ ਕੀ ਫ਼ਤਹ ॥

'ਵਾਹਿਗੁਰੂ ਜੀ ਕੀ ਫ਼ਤਹ' ਤਦ ਹੋਵੇਗੀ ਜਦ ਸਾਰੀ ਮਨੁੱਖਤਾ ਸਤਿਕਾਰ ਵਾਲਾ ਜੀਵਨ, ਬਰਾਬਰੀ ਵਾਲਾ ਜੀਵਨ, ਪ੍ਰੇਮ ਵਾਲਾ ਤੇ ਆਤਮਕ ਉੱਚਤਾ ਵਾਲਾ ਜੀਵਨ ਬਤੀਤ ਕਰ ਰਹੀ ਹੋਵੇਗੀ। 'ਆਦਿ ਜੁਗਾਦਿ ਤੋਂ ਧਰਮ ਦੇ ਸਾਹਮਣੇ ਇਹੋ ਆਦਰਸ਼ ਰਿਹਾ ਹੈ। ਦਸ ਗੁਰੂ ਸਾਹਿਬਾਨ ਨੇ ਇਸ ਆਰਦਸ਼ ਲਈ ਹੀ ਮਨੁੱਖਤਾ ਨੂੰ ਤਿਆਰ ਕੀਤਾ ਹੈ।

ਪਰ ਇਹ ਆਦਰਸ਼ ਕੇਵਲ 'ਖਾਲਸ' ਲੋਕ ਹੀ ਪ੍ਰਾਪਤ ਕਰ ਸਕਦੇ ਹਨ ਅਤੇ ਫਿਰ 'ਖਾਲਸ' ਲੋਕ ਹੀ ਇਸ ਨੂੰ ਕਾਇਮ ਰੱਖ ਸਕਦੇ ਹਨ। ਗੁਰੂ ਗੋਬਿੰਦ ਸਿੰਘ ਜੀ ਨੇ ਮਨੁੱਖਤਾ ਨੂੰ 'ਵਾਹਿਗੁਰੂ ਜੀ ਕਾ ਖਾਲਸਾ' ਬਨਾਣ ਦਾ ਯਤਨ ਕੀਤਾ। ਪਹਿਲਾਂ 'ਖਾਲਸਾ-ਪਨ' ਪ੍ਰਾਪਤ ਹੋਵੇ ਫੇਰ ਸਤਿਕਾਰ ਵਾਲਾ ਜੀਵਨ ਪ੍ਰਾਪਤ ਹੋਵੇ ਤਾਂ 'ਫ਼ਤਹ' ਹੁੰਦੀ ਹੈ। 'ਵਾਹਿਗੁਰੂ ਜੀ ਦੀ ਫ਼ਤਹ' ਮਨੁੱਖਤਾ ਦੀ 'ਫ਼ਤਹ' ਗੁਰੂ ਦੀ 'ਫ਼ਹਤ'।

ਖਾਲਸੇ ਦਾ ਜੋ ਰੂਪ ਗੁਰੂ ਗੋਬਿੰਦ ਸਿੰਘ ਜੀ ਨੇ ਪ੍ਰਵਾਨ ਕੀਤਾ, ਉਸ ਦਾ ਸਿਧਾਂਤਕ ਵਿਸਥਾਰ 'ਅੰਮ੍ਰਿਤ' ਹੈ। 'ਅੰਮ੍ਰਿਤ' ਦੇ ਅਸੂਲ ਸ੍ਵੈ-ਸਤਿਕਾਰ ਦੇ ਅਸੂਲ ਹਨ– 'ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ ॥' (ਸਲੋਕ ਮ: ੯) ਦੇ ਅਸੂਲ ਹਨ। 'ਅੰਮ੍ਰਿਤ' 'ਫ਼ਤਹ' ਦਾ ਨਗਾਰਾ ਹੈ। ਅੰਮ੍ਰਿਤਧਾਰੀ ਦੇ ਕੇਸ, ਕਕਾਰ, ਮੂਲ ਮੰਤਰ, ਗੁਰ ਮੰਤਰ, ਦਸਵੰਧ ਤੇ ਰਹਿਤ ਸਭ ਬਾਗ਼ੈਰਤੀ ਦਾ ਸੰਕੇਤ ਹਨ ਤੇ ਬਾਗ਼ੈਰਤੀ ਦਾ ਸੰਕੇਤ ਹਨ ਤੇ ਬਾਗੈਰਤ ਮਨੁੱਖ ਦੇ ਜ਼ਾਮਨ ਹਨ। ਇਹ ਮਨੁੱਖਤਾ ਦੀ 'ਫ਼ਤਹ' ਹੈ।

(ੳ) ਖਾਲਸਾ ਕੇਸਾਧਾਰੀ ਤੇ ਕੇਸ ਭਾਰਤੀ ਸਭਿਅਤਾ ਦੀ ਸਭ ਤੋਂ ਉੱਤਮ ਨਿਸ਼ਾਨੀ ਹੈ। ਇਹ ਤੇ ਜਸਵੀ ਰਾਜੇ ਦਾ ਜਲਾਲ ਹਨ। ਭਾਰਤੀ ਸਭਿਅਤਾ ਬੁਨਿਆਦੀ ਤੌਰ 'ਤੇ ਕੇਸਾਧਾਰੀਆਂ ਦੀ ਸਭਿਅਤਾ ਹੈ, ਪਰ ਬਿਦੇਸ਼ੀ ਜਰਵਾਣਿਆਂ ਨੇ ਭਾਰਤੀਆਂ ਦੇ ਕੇਸ ਤੇ ਦਸਤਾਰ ਉਤਾਰ ਕੇ ਇਨ੍ਹਾਂ ਨੂੰ ਟੋਪੀਆਂ ਪਵਾਈਆਂ ਸਨ,

ਨਹੀਂ ਤੇ ਭਾਰਤ ਵਿਚ ਕੇਸ ਕੇਵਲ ਉਸ ਦੇ ਕੱਟੇ ਜਾਂਦੇ ਸਨ ਜਿਸ ਨੂੰ ਮੌਤ ਤੋਂ ਵੱਧ ਸਜ਼ਾ ਦੇਣੀ ਹੋਵੇ ਅਤੇ ਕੇਵਲ ਵਿਧਵਾ ਇਸਤਰੀਆਂ ਕੇਸ ਕਟਾਂਉਦੀਆਂ ਸਨ। ਗੁਲਾਮੀ ਨੇ ਭਾਰਤੀਆਂ ਦੇ ਕੇਸ ਉਤਾਰ ਦਿੱਤੇ ਗੁਰੂ ਗੋਬਿੰਦ ਸਿੰਘ ਜੀ ਨੇ 'ਅੰਮ੍ਰਿਤ' ਛਕਾ ਕੇ ਦਿਮਾਗ, ਨੇਤਰਾਂ ਤੇ ਸਰੀਰ ਵਿੱਚੋਂ ਗੁਲਾਮੀ ਨਾਸ਼ ਕਰ ਦਿੱਤੀ ਅਤੇ ਕੇਸ ਦਸਤਾਰ ਦਾ ਤਾਜ ਮੁੜ ਭਾਰਤੀਆਂ ਨੂੰ ਪ੍ਰਦਾਨ ਕਰ ਦਿੱਤਾ। ਇਸ ਤਾਜ ਵਾਲਿਆਂ ਵਿਦੇਸ਼ੀ ਰਾਜ ਦੀਆਂ ਜੜ੍ਹਾਂ ਭਾਰਤ ਵਿਚੋਂ ਕੱਟ ਦਿੱਤੀਆਂ ਅਤੇ ਗੈਰ-ਰਾਜ ਦਾ ਭਾਰਤ ਵਿਚੋਂ ਅੰਤ ਕਰ ਦਿੱਤਾ।

ਬਿਦੇਸ਼ੀਆਂ ਨੇ ਭਾਰਤੀਆਂ ਨੂੰ ਮਜਬੂਰ ਕਰ ਦਿੱਤਾ ਸੀ ਕਿ ਉਹ ਸੈਨਿਕ ਰੂਪ ਵਿਚ ਹਥਿਆਰਬੰਦ ਹੋ ਕੇ ਘੋੜ-ਸਵਾਰ ਹੋ ਕੇ ਨਹੀਂ ਵਿਚਰ ਸਕਦੇ। ਗੁਰੂ ਗੋਬਿੰਦ ਸਿੰਘ ਜੀ ਨੇ ਇਸ ਪਾਬੰਦੀ ਵਿਰੁੱਧ ਬਗਾਵਤ ਕੀਤੀ। 'ਸ੍ਰੀ ਸਾਹਿਬ' 'ਖਾਲਸੇ' ਦੇ 'ਗਾਤਰੇ' ਪਵਾ ਦਿੱਤੀ, 'ਖਾਲਸੇ' ਦਾ ਘਰ 'ਘੋੜੇ ਦੀ ਪਿੱਠ' ਬਣਾ ਦਿੱਤਾ। ਇਸ ਤਰ੍ਹਾਂ ਭਾਰਤੀਆਂ ਦੀ ਮਰ ਚੁੱਕੀ ਸੈਨਿਕਤਾ ਨੂੰ ਸੁਰਜੀਤ ਕਰ ਦਿੱਤਾ।

ਕੁੱਠਾ – 'ਅਭਾਖਿਆ ਦਾ ਕੁਠਾ' ਭਾਰਤੀ ਸਭਿਆਚਾਰ ਨੂੰ ਵੰਗਾਰ ਸੀ। ਗੁਰੂ ਗੋਬਿੰਦ ਸਿੰਘ ਜੀ ਨੇ ਇਸ ਨੂੰ ਹਟਾ ਕੇ ਮੁੜ ਭਾਰਤੀ ਤਰੀਕੇ ਨੂੰ ਸਥਾਪਤ ਕੀਤਾ। ਉਹ ਤਰੀਕਾ 'ਝਟਕਾ' ਸੀ।

ਗੁਰੂ ਗੋਬਿੰਦ ਸਿੰਘ ਜੀ ਨੇ 'ਰਾਜੇ ਸੀਹ ਮੁਕਦਮ ਕੁਤੇ' ਖਤਮ ਕੀਤੇ, 'ਅੰਧੀ ਰਈਅਤ ਗਿਆਨ ਵਿਹੂਣੀ' ਦਸ਼ਾ ਨੂੰ ਖਤਮ ਕੀਤਾ। 'ਖਤ੍ਰੀਆ ਤ ਧਰਮੁ ਛੋਡਿਆ' ਦੀ ਦਸ਼ਾ ਖਤਮ ਕੀਤੀ, 'ਘਰਿ ਘਰਿ ਮੀਆ ਸਭਨਾ ਜੀਆਂ' ਦੀ ਦਸ਼ਾ ਸਮਾਪਤ ਕੀਤੀ। 'ਬੋਲੀ ਅਵਰ ਤੁਮਾਰੀ' ਦੀ ਥਾਂ 'ਆਪੋ ਆਪਣੀ ਬੋਲੀ' ਵਿਚ ਮੁੜ ਸਾਰੇ ਗ੍ਰੰਥਾਂ ਨੂੰ ਸੁਰਜੀਤ ਕੀਤਾ।

'ਅੰਤਰਿ ਪੂਜਾ ਪੜਹਿ ਕਤੇਬਾ' ਦੀ ਥਾਂ ਤੇ 'ਗੁਰੂ ਗ੍ਰੰਥ ਸਾਹਿਬ' ਨੂੰ ਗੁਰੂ ਸਥਾਪਤ ਕੀਤਾ। 'ਸੰਜਮ ਤੁਰਕਾ ਭਾਈ' ਦੀ ਥਾਂ ਖਾਲਸਈ ਸੰਜਮ, ਖਾਲਸਈ ਰਹਿਤ, ਖਾਲਸਈ ਰੂਪ ਪਰਦਾਨ ਕੀਤਾ। 'ਦੇਵਲ ਦੇ ਵਤਿਆਂ ਕਰਿ ਲਾਗਾ' ਦੀ ਦਸ਼ਾ ਨੂੰ ਨਾਸ਼ ਕੀਤਾ। ਗੁਰੂ ਗੋਬਿੰਦ ਸਿੰਘ ਜੀ ਨੇ ਭਾਰਤੀਆਂ ਵਿਚ ਉਹ ਸਤਿਕਾਰ ਪੈਦਾ ਕਰ ਦਿੱਤਾ ਕਿ ਕੋਈ ਜਰਵਾਣਾ ਸ਼ੈਤਾਨੀ ਵਿਆਹ 'ਅਗਦ ਪੜੈ ਸੈਤਾਨ ਵੇ ਲਾਲੋ' ਨਾ ਕਰ ਸਕੇ। 'ਥਾਨਸਟ ਜਗ ਭ੍ਰਸਟ' ਹੋਏ ਦੀ ਦਸ਼ਾ ਖਤਮ ਕਰਕੇ ਪਵਿੱਤਰ ਥਾਵਾਂ ਤੇ ਗੁਰਧਾਮਾਂ ਨੂੰ ਅਟੱਲ ਕੀਤਾ।

ਇਹ ਸਭ ਕਰਾਮਾਤ ਆਪ ਨੇ ਨਿਰਬਲ ਭਾਰਤੀਆਂ ਵਿਚ ਬਲ ਪੈਦਾ ਕਰਕੇ ਕੀਤੀ। ਇਹੋ ਗੁਰੂ ਗੋਬਿੰਦ ਸਿੰਘ ਜੀ ਦੀ 'ਫ਼ਤਹ' ਸੀ, ਇਹੋ ਖਾਲਸੇ ਦੀ 'ਫਤਹ' ਹੈ, ਇਹੋ ਵਾਹਿਗੁਰੂ ਦੀ ਜੀ 'ਫ਼ਤਹ' ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਸਪੱਸ਼ਟ ਹੀ ਕਿਹਾ :

ਜੁੱਧ ਜਿਤੇ ਇਨਹੀ ਕੇ ਪ੍ਰਸਾਦਿ ਇਨਹੀ ਕੀ ਪ੍ਰਸਾਦਿ ਸੁ ਦਾਨ ਕਰੇ ॥
ਅਘ ਅਉਘ ਟਰੇ ਇਨਹੀ ਕੇ ਪ੍ਰਸਾਦਿ ਇਨਹੀ ਕੀ ਕ੍ਰਿਪਾ ਫੁਨ ਧਾਮ ਭਰੇ ॥
ਇਨਹੀ ਕੇ ਪ੍ਰਸਾਦਿ ਸੁ ਬਿਦਿਆ ਲਈ ਇਨਹੀ ਕੀ ਕ੍ਰਿਪਾ ਸਭ ਸਤ੍ਰ ਮਰੇ ॥
ਇਨਹੀ ਕੀ ਕ੍ਰਿਪਾ ਕੇ ਸਜੇ ਹਮ ਹੈ ਨਹੀ ਮੋ ਸੇ ਗਰੀਬ ਕਰੋਰ ਪਰੇ ॥ ੨ ॥

(ਦਸਮ ਗ੍ਰੰਥ, ੭੧੬)

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਨਾਅਰਾ ਸੀ 'ਵਾਹਿਗੁਰੂ ਜੀ ਕੀ ਫ਼ਤਹ' ਜਿਸ ਵਿਚ ਹੈ 'ਸਰਬੱਤ ਦਾ ਭਲਾ'।



# ਸਿੱਖੀ ਤੇ ਸੋਦਰ

ਸੋਦਰ ਦੀ ਪਉੜੀ 'ਜਪੁ ਜੀ ਸਾਹਿਬ' ਦੀ ੨੭ਵੀਂ ਪਉੜੀ ਹੈ। ਇਸ ਪਉੜੀ ਦੀ ਵਿਸ਼ੇਸ਼ਤਾ ਸਮੁੱਚੇ ਤੌਰ 'ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਬੜੀ ਮਹਾਨ ਜਾਪਦੀ ਹੈ। ਕੇਵਲ ਇਹ ਹੀ ਇਕ ਪਉੜੀ ਹੈ ਜੋ ਸ੍ਰੀ ਗ੍ਰੰਥ ਸਾਹਿਬ ਵਿਚ ਤਿੰਨ ਵਾਰੀ, ਥੋੜ੍ਹੇ ਥੋੜ੍ਹੇ ਅੰਤਰ ਨਾਲ ਅੰਕਿਤ ਕੀਤੀ ਹੋਈ ਹੈ। ਰੋਜ਼ਾਨਾ ਨਿਤਨੇਮ ਵਿਚ ਇਹ ਪਉੜੀ ਦੋ ਵਾਰ ਪੜ੍ਹੀ ਜਾਂਦੀ ਹੈ। ਸਵੇਰੇ ਦੇ ਨਿਤਨੇਮ ਵਿਚ ਵੀ ਅਤੇ ਸ਼ਾਮ ਦੇ ਨਿਤਨੇਮ ਵਿਚ ਵੀ। ਤਾਂ ਤੇ ਇਸ ਪਉੜੀ ਦੀ ਵਿਸ਼ੇਸ਼ਤਾ ਲੱਭਣ ਦਾ ਯਤਨ ਕਰਨਾ ਉਚਿਤ ਹੈ।

ਇਸ ਪਉੜੀ ਵਿਚ ਦੱਸਿਆ ਇਹ ਹੈ ਸੋਦਰ ਜੀ ਪ੍ਰਮਾਤਮਾ ਦੇ ਘਰ ਦਾ ਵਿਸ਼ੇਸ਼ ਵਾਯੂ ਮੰਡਲ ਗਾਵਹਿ ਜਾਂ ਗਾਵਨਿ ਦਾ ਹੈ। ਇਸ ਘਰ ਵਿਚ ਅਨੇਕ ਅਸੰਖਾਂ ਨਾਦ ਵੱਜ ਰਹੇ ਹਨ। ਰਾਗ ਤੇ ਰਾਗਣੀਆਂ ਸੰਗੀਤ ਕਰ ਰਹੀਆਂ ਹਨ। ਸੋਦਰ 'ਤੇ ਪੁੱਜੇ ਪਉਣ, ਪਾਣੀ, ਵੈਸੰਤਰ 'ਧਰਮ ਰਾਜ', 'ਚਿਤ ਗੁਪਤ' 'ਈਸਰ ਬ੍ਰਹਮਾ', 'ਦੇਵੀ', 'ਇੰਦਰ', 'ਦੇਵਤੇ', 'ਸਿਧ', 'ਜਤੀ', 'ਸਤੀ', 'ਸੰਤੋਖੀ', 'ਪੰਡਿਤ', 'ਰਖੀਸਰ', 'ਮੋਹਣੀਆਂ' ਰਤਨ ਅਠ ਸਠ ਤੀਰਥ, 'ਜੋਧੇ', 'ਖਾਣੀਆਂ', 'ਖੰਡ', 'ਮੰਡਲ' ਸਾਰੇ ਗ਼ਾਇਨ ਕਰ ਰਹੇ ਹਨ। ਇਹ ਸਾਰੇ ਪ੍ਰਭੂ-ਉਸਤਤ ਕਰ ਰਹੇ ਹਨ।

ਵਿਚਾਰਨਾ ਇਹ ਹੈ ਕਿ ਸਾਰੇ ਕੀ ਕਹਿ ਰਹੇ ਹਨ ? ਸੋਦਰ ਦੀ ਪਉੜੀ ਦੇ ਵਿਚਾਰ ਤੋਂ ਪਤਾ ਲਗਦਾ ਹੈ ਕਿ ਇਹ ਸਾਰੇ ਮਿਲ ਕੇ ਹੇਠ ਦਿੱਤੇ ਸ਼ਬਦ ਗਾਇਨ ਕਰ ਰਹੇ ਹਨ :

ਸੋਈ ਸੋਈ ਸਦਾ ਸਚੁ ਸਾਹਿਬੁ ਸਾਚਾ ਸਾਈ ਨਾਈ ॥
ਹੈ ਭੀ ਹੋਸੀ ਜਾਇ ਨ ਜਾਸੀ ਰਚਨਾ ਜਿਨਿ ਰਚਾਈ ॥
ਰੰਗੀ ਰੰਗੀ ਭਾਤੀ ਕਰਿ ਕਰਿ ਜਿਨਸੀ ਮਾਇਆ ਜਿਨਿ ਉਪਾਈ ॥
ਕਰਿ ਕਰਿ ਵੇਖੈ ਕੀਤਾ ਆਪਣਾ ਜਿਵ ਤਿਸ ਦੀ ਵਡਿਆਈ ॥
ਜੋ ਤਿਸੁ ਭਾਵੈ ਸੋਈ ਕਰਸੀ ਹੁਕਮੁ ਨ ਕਰਣਾ ਜਾਈ ॥
ਸੋ ਪਾਤਿਸਾਹੁ ਸਾਹਾਪਾਤਿ ਸਾਹਿਬੁ ਨਾਨਕ ਰਹਣੁ ਰਜਾਈ ॥ ੨੭ ॥

ਭਾਵ ਸੋਦਰ ਦੇ ਸਾਰੇ ਗਾਇਨ ਕਰਨ ਵਾਲੇ ਇਹ ਦੱਸ ਰਹੇ ਹਨ ਕਿ :

੧. ਪ੍ਰਮਾਤਮਾ ਸਦਾ ਕਾਇਮ ਰਹਿਣ ਵਾਲਾ ਸੰਸਾਰ ਦਾ ਸਾਹਿਬ ਹੈ। ਸਾਹਿਬ ਦਾ ਭਾਵ ਸਾਰੇ ਪ੍ਰਬੰਧ ਨੂੰ ਨਿਰੂਪਣ ਵਾਲਾ ਤੇ ਚਲਾਉਣ ਵਾਲਾ ਹੈ। ਸਾਰੇ ਪ੍ਰਬੰਧ 'ਤੇ ਉਸ ਦੀ ਸਾਹਿਬੀ ਹੈ।

੨. ਪ੍ਰਮਾਤਮਾ ਸਾਚੀ ਨਾਇ ਕਰ ਕੇ ਸਚੁ ਸਾਹਬ ਹੈ। ਭਾਵ ਪ੍ਰਮਾਤਮਾ ਸਾਰੇ ਸੰਸਾਰ ਦੀ ਸਾਹਿਬੀ ਕੁਝ ਅਟੱਲ ਨਿਯਮਾਂ ਅਨੁਸਾਰ ਕਰ ਰਿਹਾ ਹੈ। ਉਸ ਦੇ ਨਿਯਮ ਸੱਚੇ ਹਨ ਅਤੇ ਸਦਾ ਕਾਇਮ ਰਹਿੰਦੇ ਹਨ। ਕਾਨੂੰਨ ਸਭ ਤੋਂ ਸਰੇਸ਼ਟ ਚੀਜ਼ ਹੈ, ਕੁਦਰਤ ਦਾ ਕਾਨੂੰਨ ਕਦੇ ਭੰਗ ਨਹੀਂ ਹੁੰਦਾ। ਸੋਦਰ ਦੇ ਸਾਰੇ ਗਾਇਕ

ਇਸ ਕਾਨੂੰਨ ਦੀ ਵਿਸ਼ੇਸ਼ਤਾ ਪ੍ਰਵਾਨ ਕਰਦੇ ਹਨ।

੩. ਸਦਾ ਕਾਇਮ ਰਹਿਣ ਵਾਲੇ ਪ੍ਰਮਾਤਮਾ ਨੇ ਹੀ ਇਹ ਸਾਰੀ ਰਚਨਾ ਰਚਾਈ ਹੈ। 'ਰਚਨਾ ਜਿਨਿ ਰਚਾਈ ਰਾਮ' ਹੈ। ਇਹ ਸਾਰਾ ਖੇਲ ਪ੍ਰਮਾਤਮਾ ਨੇ ਬਣਾਇਆ ਹੈ। ਉਸ ਦੇ ਹੁਕਮ ਅਨੁਸਾਰ ਇਹ ਉਸਰਿਆ ਹੈ ਤੇ ਉਪਜਿਆ ਹੈ। ਪ੍ਰਮਾਤਮਾ ਕਰਤਾ ਪੁਰਖ ਹੈ।

੪. ਪ੍ਰਮਾਤਮਾ ਨੇ ਹੀ ਮਾਇਆ ਦੀ ਉਤਪਤੀ ਕੀਤੀ ਹੈ। 'ਮਾਇਆ ਜਿਨਿ ਉਪਾਈ' ਅਤੇ ਮਾਇਆ ਦੇ ਚਮਤਕਾਰ ਨਾਲ ਰੰਗਾਂ ਰੰਗਾਂ ਦਾ ਤੇ ਭਾਂਤ-ਭਾਂਤ ਦਾ ਸੰਸਾਰ ਉਸਰਿਆ ਹੈ। ਇਹ ਸਾਰੀ ਰੰਗੀਨੀ ਪ੍ਰਮਾਤਮਾ ਦਾ ਹੀ ਚਮਤਕਾਰ ਹੈ।

੫. ਪ੍ਰਮਾਤਮਾ ਇਸ ਸਾਰੇ ਬ੍ਰਹਿਮੰਡ ਨੂੰ ਕਾਇਮ ਰੱਖਣ ਤੇ ਪਾਲਣ ਪੋਸਣ ਦੇ ਸਮਰੱਥ ਹੈ। ਇਸ ਦੀ ਦੇਖ-ਭਾਲ ਤੇ ਪਾਲਣਾ ਕਰਨਾ ਉਹ ਆਪਣਾ ਫਰਜ਼ ਸਮਝਦਾ ਹੈ। "ਕਰਿ ਕਰਿ ਵੇਖੈ ਕੀਤਾ ਆਪਣਾ ਜਿਵ ਤਿਸ ਦੀ ਵਡਿਆਈ।"

੬. ਪ੍ਰਮਾਤਮਾ ਤੋਂ ਉਚੇਰੀ ਕੋਈ ਸਤਹ ਨਹੀਂ ਜੋ ਪ੍ਰਮਾਤਮਾ ਨੂੰ ਸਲਾਹ ਦੇ ਸਕਦੀ ਹੋਵੇ ਜਾਂ ਉਸ 'ਤੇ ਹੁਕਮ ਚਲਾ ਸਕਦੀ ਹੋਵੇ। ਉਸ ਦਾ ਆਪਣਾ ਭਾਣਾ ਹੀ ਸਭ ਤੋਂ ਸਰੇਸ਼ਟ ਹੈ।

੭. ਪ੍ਰਮਾਤਮਾ ਪਾਤਸ਼ਾਹ ਸਾਹਾ ਪਾਤਿਸਾਹਿਬ ਹੈ। ਉਸ ਤੋਂ ਵੱਡਾ ਕੋਈ ਹੋਰ ਹਾਕਮ ਨਹੀਂ ਹੈ।

੮. ਤਾਂ ਤੇ ਸੋਦਰ ਦੇ ਸਾਰੇ ਗਾਇਕ ਅਤੇ ਗੁਰੂ ਸਾਹਿਬ ਇਹ ਸਲਾਹ ਦਿੰਦੇ ਹਨ ਕਿ ਕਲਿਆਣ 'ਰਹਣ ਰਜਾਈ' ਵਿਚ ਹੈ। ਭਾਵ ਕੁਦਰਤ ਦੇ ਕਾਨੂੰਨਾਂ ਅਨੁਸਾਰ ਰੱਬੀ ਨਿਯਮਾਂ ਅਨੁਸਾਰ ਆਪਣਾ ਵਤੀਰਾ ਢਾਲਣਾ ਹੀ ਸਭ ਤੋਂ ਉੱਤਮ ਜੀਵਨ ਢੰਗ ਹੈ।

ਇਹ ਹਨ ਵਿਚਾਰ ਜੋ ਸੋਦਰ ਦੇ ਗਾਇਕ ਗਾਵਨ ਕਰ ਰਹੇ ਹਨ। ਇਹ ਉਨ੍ਹਾਂ ਗਾਇਕਾਂ ਦਾ ਤਜ਼ਰਬਾ ਹੈ, ਉਨ੍ਹਾਂ ਗਾਇਕਾਂ ਦਾ ਵਿਸ਼ਵਾਸ ਹੈ ਅਤੇ ਉਨ੍ਹਾਂ ਦੀ ਇੱਛਾ ਹੈ। ਕੁਦਰਤ ਦਾ ਕਾਨੂੰਨ ਤੇ ਉਸ ਕਾਨੂੰਨ ਦੀ ਰਜ਼ਾ ਵਿਚ ਰਹਿਣਾ ਹੀ ਸਰੇਸ਼ਟ ਵਿਚਾਰ ਹੈ।

ਸੋਦਰ ਦਾ ਵਾਯੂ ਮੰਡਲ ਇਨ੍ਹਾਂ ਵਿਚਾਰਾਂ ਦੇ ਕੀਰਤਨ ਤੇ ਗਾਇਨ ਦਾ ਵਾਯੂ ਮੰਡਲ ਹੈ। ਇਹ ਕੀਰਤਨ ਕਰਨ ਵਾਲੇ ਕੌਣ ਹਨ ? ਸੋਦਰ ਦੀ ਪਉੜੀ ਵਿਚ ਜੋ ਸੂਚੀ ਗਾਇਕਾਂ ਦੀ ਦਿੱਤੀ ਹੋਈ ਹੈ ਉਸ ਵਿੱਚੋਂ ਪ੍ਰਗਟ ਹੈ ਕਿ ਪ੍ਰਕ੍ਰਿਤੀ ਦੇ ਸਾਰੇ ਤੱਤ ਪਉਣ, ਪਾਣੀ ਤੇ ਬੈਸੰਤਰ ਗਾਇਕ ਹਨ। ਭਾਵ ਕੁਦਰਤ ਦੇ ਸਾਰੇ ਤੱਤਾਂ ਵਿਚ ਇਕ ਸੰਗੀਤਕ ਸਬੰਧ ਹੈ। ਇਹ ਸੰਗੀਤਕ ਸਬੰਧ ਹੀ ਕੁਦਰਤ ਦਾ ਵਾਜੂਦ ਹੈ। ਕੁਦਰਤ ਦਾ ਵਾਯੂ ਮੰਡਲ ਮਿਲਵਰਤਣ ਦਾ ਵਾਯੂ ਮੰਡਲ ਹੈ। ਭਾਵ ਕੁਦਰਤ ਦੀਆਂ ਸਾਰੀਆਂ ਸ਼ਕਤੀਆਂ ਇਕ ਦੂਜੇ ਨਾਲ ਕੁਦਰਤੀ ਨਿਯਮਾਂ ਅਨੁਸਾਰ ਮਿਲਵਰਤਣ ਕਰਕੇ ਚਲ ਰਹੀਆਂ ਹਨ। ਹਵਾ, ਪਾਣੀ, ਅੱਗ, ਧਰਤੀ, ਆਕਾਸ਼, ਸੂਰਜ, ਚੰਦ, ਤਾਰੇ ਸਭ ਮਿਲਵਰਤਣ ਵਿਚ ਕੰਮ ਕਰ ਰਹੇ ਹਨ। ਮਨੁੱਖ ਨੇ ਵੀ ਸੰਗੀਤਮਈ ਮਨੁੱਖ ਬਣਨਾ ਹੈ। ਉਸ ਦਾ ਆਪਣੇ ਆਪ ਨਾਲ ਸੰਗੀਤਮਈ ਹੋਣਾ ਜ਼ਰੂਰੀ ਹੈ। ਫੇਰ ਆਪਣੇ ਸਾਥੀਆਂ ਤੇ ਆਲੇ ਦੁਆਲੇ ਨਾਲ ਉਸ ਦੇ ਸਬੰਧ ਰਾਗਆਤਮਕ ਹੋਣੇ ਜ਼ਰੂਰੀ ਹਨ। ਉਸ ਦਾ ਕੁਦਰਤ ਦੇ ਨਿਯਮਾਂ ਨਾਲ ਰਾਗਮਈ ਹੋਣਾ ਜ਼ਰੂਰੀ ਹੈ। ਸੰਗੀਤ ਇਕਸੁਰਤਾ ਤੇ ਮਿਲਵਰਤਣ ਦਾ ਸੂਚਕ ਹੈ। ਸੋਦਰ ਜਾਂ ਰੱਬ ਦੇ ਦਰਬਾਰ ਦੀ ਵਿਸ਼ੇਸ਼ ਚੀਜ਼ ਸੰਗੀਤ ਹੈ। ਇਸ ਲਈ ਮਨੁੱਖ ਨੂੰ ਸਭ ਨਾਲ ਇਕ ਸੁਰ ਹੋ ਕੇ ਤੁਰਨਾ ਉਚਿੱਤ ਹੈ। ਇਹ ਤਦ ਹੋਵੇਗਾ

ਜੇ ਮਨੁੱਖ ਵੀ ਉਸੇ ਤਰ੍ਹਾਂ ਰਹਣੁ ਰਜਾਈ ਕਰੇ ਜਿਵੇਂ ਪਉਣ ਪਾਣੀ ਸਭ ਕਰ ਰਹੇ ਹਨ।

ਚਿੱਤਰ ਗੁਪਤ ਤੇ ਧਰਮਰਾਜ ਮਿਲ ਕੇ ਕੰਮ ਕਰ ਰਹੇ ਹਨ। ਇਸ ਦਾ ਭਾਵ ਹੈ ਕਿ ਰੱਬੀ ਦਰਬਾਰ ਵਿਚ ਨਿਆਂ ਪੂਰਨ ਹੋ ਰਿਹਾ ਹੈ ਅਤੇ ਕੋਈ ਮਨੁੱਖ ਆਪਣੇ ਕਰਮ ਦੇ ਪ੍ਰਤਿਕਰਮ ਤੋਂ ਬਚ ਨਹੀਂ ਸਕਦਾ।

'ਸੋਦਰ' ਦੇ ਵਾਯੂ ਮੰਡਲ ਵਿਚ 'ਈਸਰ ਬ੍ਰਹਮਾ ਤੇ ਇੰਦਰ' ਵੀ ਗਾਇਨ ਕਰ ਰਹੇ ਹਨ। ਭਾਵ ਇਹ ਸਾਰੀਆਂ ਸ਼ਕਤੀਆਂ ਵੀ ਪ੍ਰਮਾਤਮਾ ਦੀਆਂ ਆਪਣੀਆਂ ਸ਼ਕਤੀਆਂ ਹਨ। ਪੂਰਨ ਭਾਂਤ ਉਸ ਦੇ ਅਧੀਨ ਹਨ ਅਤੇ ਨਿਯਮ-ਬੱਧ ਹਨ।

ਸਿਧਿ ਜਤੀ ਪੰਡਤ ਸਭ ਪ੍ਰਭੂ-ਨਿਯਮ ਨਾਲ ਉਸ ਨਾਲ ਇਕ ਸੁਰ ਹੋ ਕੇ ਵਿਚਰਦੇ ਹਨ।

ਸੋ ਇਕਸੁਰਤਾ ਰਾਗਆਤਮਕਤਾ ਹੀ ਪ੍ਰਭੂ-ਦਰ ਦੀ ਵਿਸ਼ੇਸ਼ ਚੀਜ਼ ਹੈ।

ਇਹ ਦਰ ਹੈ ਕਿੱਥੇ ? 'ਸੋਦਰ' ਕਿੱਥੇ ਹੈ ? ਕਿਸ ਸੋਦਰ ਦੀ ਵਿਸ਼ੇਸ਼ ਚੀਜ਼ ਰਾਗਆਤਮਕ ਹੋਣੀ ਚਾਹੀਦੀ ਹੈ ? ਇਹ ਦਰ ਜਪੁਜੀ ਸਾਹਿਬ ਦੀਆਂ ਅਸੰਖਾਂ ਵਾਲੀਆਂ ਪਉੜੀਆਂ ਵਿਚ ਬਿਆਨ ਹੈ, ਜਿਨ੍ਹਾਂ ਤੋਂ ਪ੍ਰਗਟ ਹੁੰਦਾ ਹੈ ਕਿ ਸੋਦਰ ਬਲਿਹਾਰੀ ਕੁਦਰਤਿ ਵਸਿਆ ਹੈ, ਇਹ ਦਰ 'ਜਾਤ ਮਹਿ ਜੋਤਿ' ਵਿਚ ਹੈ। ਇਹ ਦਰ ਮਨੁੱਖੀ-ਹਿਰਦੇ ਵਿਚ ਹੈ, ਕਿਉਂਕਿ ਪ੍ਰਮਾਤਮਾ ਦਾ ਆਸਣ ਤੇ ਹੈ :

ਕਾਹੇ ਰੇ ਬਨ ਖੋਜਨ ਜਾਈ ॥
ਸਰਬ ਨਿਵਾਸੀ ਸਦਾ ਅਲੇਪਾ ਤੋਹੀ ਸੰਗਿ ਸਮਾਈ ॥ ੧ ॥ ਰਹਾਉ ॥
ਪੁਹਪ ਮਧਿ ਜਿਉ ਬਾਸੁ ਬਸਤੁ ਹੈ ਮੁਕਰ ਮਾਹਿ ਜੈਸੇ ਛਾਈ ॥
ਤੈਸੇ ਹੀ ਹਰਿ ਬਸੇ ਨਿਰੰਤਰਿ ਘਟ ਹੀ ਖੋਜਹੁ ਭਾਈ ॥ (ਪੰਨਾ ੬੮੪)

ਪ੍ਰਮਾਤਮਾ ਹਰ ਹਿਰਦੇ ਵਿਚ ਹੈ, ਸੋਦਰ ਤੇ ਸਾਰੀ ਕੁਦਰਤਿ ਵਿਚ ਹੈ, ਕਿਉਂਕਿ 'ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ।' ਸੋਦਰੁ ਮਨੁੱਖ ਦਾ ਹਿਰਦਾ ਹੈ। ਸੋਦਰ ਸਾਰਾ ਬ੍ਰਹਿਮੰਡ ਹੈ, ਸਾਰੇ ਬ੍ਰਹਿਮੰਡ ਵਿਚ ਮਿਲਵਰਤਣ ਤੇ ਸੰਗੀਤ ਹੈ; ਮਨੁੱਖੀ-ਹਿਰਦੇ ਵਿੱਚ ਸੰਗੀਤ ਹੋਣਾ ਚਾਹੀਦਾ ਹੈ। ਕੁਦਰਤ ਵਿਚ ਸੰਗੀਤ ਹੈ। ਜੋ ਮਨੁੱਖ ਹਿਰਦੇ ਨੂੰ ਸੋਦਰ ਬਨਾਉਣਾ ਚਾਹੁੰਦਾ ਹੈ ਉਹ ਨਿਯਮਾਂ ਨੂੰ ਸਮਝੇ, ਕੁਦਰਤ ਨਾਲ ਇਕਸੁਰ ਹੋਵੇ ਅਤੇ ਆਲੇ-ਦੁਆਲੇ ਨਾਲ ਇਕਸੁਰ ਹੋਵੇ। ਇਹੋ ਸੋਦਰ ਦਾ ਸੰਗੀਤ ਹੈ।

ਇਸ ਪਉੜੀ ਵਿਚੋਂ ਸਾਰੇ ਭਾਰਤੀ ਮਿਥਿਹਾਸ ਦੇ ਦਰਸ਼ਨ ਵੀ ਹੋ ਰਹੇ ਹਨ ਅਤੇ ਸਮੁੱਚੇ ਭਾਰਤੀ ਫਲਸਫੇ ਨੂੰ ਇਹ ਪਉੜੀ ਸਪੱਸ਼ਟ ਕਰ ਰਹੀ ਹੈ। ਸੰਗੀਤ ਦੀ ਮਧੁਰਤਾ ਤੇ ਮਿਠਾਸ ਹੀ ਮਨੁੱਖੀ-ਹਿਰਦੇ ਦਾ ਸੋਦਰ ਹੈ; ਸੋਦਰ ਦਾ ਵਿਸ਼ੇਸ਼ ਲੱਛਣ ਹੈ।



# ਭੱਟ ਬਾਣੀ

(੧੩)

ਸਰ ਅਭਰ ਭਰੇ

ਛੁਟਤ ਪਰਵਾਹ ਅਮਿਅ ਅਮਰਾ ਪਦ ਅੰਮ੍ਰਿਤ ਸਰੋਵਰ ਸਦ ਭਰਿਆ ॥
ਤੇ ਪੀਵਹਿ ਸੰਤ ਕਰਹਿ ਮਨਿ ਮਜਨੁ ਪੁਬ ਜਿਨਹੁ ਸੇਵਾ ਕਰੀਆ ॥
ਤਿਨ ਭਉ ਨਿਵਾਰਿ ਅਨਭੈ ਪਦੁ ਦੀਨਾ ਸਬਦ ਮਾਤ੍ਰ ਤੇ ਉਧਰ ਧਰੇ ॥
ਕਵਿ ਕਲ੍ਯ ਠਕੁਰ ਹਰਦਾਸ ਤਨੇ ਗੁਰ ਰਾਮਦਾਸ ਸਰ ਅਭਰ ਭਰੇ ॥ ੨ ॥

(ਸਵਈਏ ਮਹਲੇ ਚਉਥੇ ਕੇ ੪, ਪੰਨਾ ੧੩੯੬)

ਭੱਟਾਂ ਦੇ ਸਵੱਈਆਂ ਵਿਚ ਭੱਟ ਟੋਲੀ ਦੇ ਲੀਡਰ ਕਲਸਹਾਰ ਨੇ ਗੁਰੂ ਰਾਮਦਾਸ ਜੀ ਦੀ ਸ਼ਖ਼ਸੀਅਤ ਦਾ ਚਿਤ੍ਰ ਦੇਂਦਿਆਂ ਉਨ੍ਹਾਂ ਦੀ ਸਭ ਤੋਂ ਵੱਡੀ ਗੱਲ ਇਹ ਮੰਨੀ ਹੈ ਕਿ ਉਨ੍ਹਾਂ ਨੇ ਸਰ ਅਭਰ ਭਰੇ ਸਰੋਵਰਾਂ ਨੂੰ ਭਰਪੂਰ ਕਰ ਦਿੱਤਾ ਅਤੇ ਨਾਲ ਕਿਹਾ ਹੈ ਕਿ ਸਰੋਵਰ ਨੂੰ ਇਸ ਤਰ੍ਹਾਂ ਭਰਪੂਰ ਕੀਤਾ ਕਿ ਉਸ ਵਿਚੋਂ ਛੁਟਤ ਪਰਵਾਹ ਅਮਿਅ ਅੰਮ੍ਰਿਤ ਦਾ ਸੋਮਾ ਫੁਟ ਨਿਕਲਿਆ ਜਿਸ ਨਾਲ ਅਮਰਾਪਦ ਪ੍ਰਾਪਤ ਹੋਇਆ, ਜਿਸ ਅੰਮ੍ਰਿਤ-ਸਰੋਵਰ ਵਿਚੋਂ ਸੰਤਾਂ ਨੇ ਰੱਜ ਰੱਜ ਕੇ ਅੰਮ੍ਰਿਤ ਪੀਤਾ, ਜਿਸ ਅੰਮ੍ਰਿਤ ਸਰੋਵਰ ਵਿਚ ਸਾਰੀ ਸਿੱਖੀ ਨੇ ਇਸ਼ਨਾਨ ਕੀਤਾ ਅਤੇ ਸਾਰੀ ਸਿੱਖੀ ਨਿਰਭਉ ਹੋ ਗਈ। 'ਤਿਨ ਭਉ ਨਿਵਾਰਿ ਅਨਭੈ ਪਦੁ ਦੀਨਾ' ਜਿਸ ਅੰਮ੍ਰਿਤ ਦੇ ਇਸ਼ਨਾਨ ਨਾਲ ਸਾਰੀ ਸਿੱਖ ਵਾੜੀ ਦਾ ਉਧਾਰ ਹੋਇਆ, 'ਸਬਦ ਮਾਤ੍ਰ ਤੇ ਉਧਰ ਧਰੇ।' ਸੋ, ਗੁਰੂ ਰਾਮਦਾਸ ਜੀ ਦੀ ਵਿਸ਼ੇਸ਼ਤਾ ਸਿੱਖੀ ਸਰੋਵਰ ਨੂੰ ਅੰਮ੍ਰਿਤ ਨਾਲ ਭਰਨਾ ਹੈ, ਸਿੱਖੀ ਜੀਵਨ ਅੰਮ੍ਰਿਤ ਨਾਲ ਭਰਪੂਰ ਕਰਨਾ ਹੈ। ਅੰਮ੍ਰਿਤ ਵਾਲੇ ਜੀਵਨ ਦਾ ਕ੍ਰਿਸ਼ਮਾ ਭੈ ਰਹਿਤ ਹੋਣਾ ਹੈ। ਅੰਮ੍ਰਿਤ ਵਾਲੇ ਜੀਵਨ ਦਾ ਕ੍ਰਿਸ਼ਮਾ ਉਸ ਤੀਰਥ ਦਾ ਇਸ਼ਨਾਨ ਹੈ, ਜਿਸ ਤੀਰਥ ਇਸ਼ਨਾਨ ਕਰਨ ਨਾਲ ਮਤਿ ਵਿਚਿ ਰਤਨ ਜਵਾਹਰ ਮਾਣਿਕ ਪੈਦਾ ਹੁੰਦੇ ਹਨ। ਗੁਰੂ ਰਾਮਦਾਸ ਜੀ ਨੇ ਸਿੱਖੀ ਨੂੰ ਉਹ ਅੰਮ੍ਰਿਤ ਸਰੋਵਰ ਦਿੱਤਾ, ਜਿਸ ਵਿਚੋਂ ਉਹ ਅੰਮ੍ਰਿਤ ਸ਼ਖ਼ਸੀਅਤ ਪੈਦਾ ਹੋਈ, ਜਿਸ ਦਾ ਚਿੱਤਰ ਗੁਰੂ ਸਾਹਿਬ ਨੇ ਆਪ ਇਸ ਤਰ੍ਹਾਂ ਉਲੀਕਿਆ ਹੈ :

ਹਰਿ ਅੰਮ੍ਰਿਤ ਭਿੰਨੇ ਲੋਇਣਾ, ਮਨੁ ਪ੍ਰੇਮਿ ਰਤੰਨਾ ਰਾਮ ਰਾਜੇ ॥
ਮਨੁ ਰਾਮਿ ਕਸਵਟੀ ਲਾਇਆ, ਕੰਚਨੁ ਸੋਵਿੰਨਾ ॥
ਗੁਰਮੁਖਿ ਰੰਗਿ ਚਲੂਲਿਆ ਮੇਰਾ ਮਨੁ ਤਨੋ ਭਿੰਨਾ ॥
ਜਨੁ ਨਾਨਕੁ ਮੁਸਕਿ ਝਕੋਲਿਆ, ਸਭੁ ਜਨਮੁ ਧਨੁ ਧੰਨਾ ॥ ੧ ॥ (ਪੰਨਾ ੪੪੮)

ਗੁਰੂ ਰਾਮਦਾਸ ਜੀ ਨੇ ਸਿੱਖੀ ਦੇ ਸਰੋਵਰ ਨੂੰ ਇਸ ਤਰ੍ਹਾਂ ਭਰਪੂਰ ਕੀਤਾ ਹੈ ਕਿ ਹਰ ਸਿੱਖ- ਹਿਰਦੇ ਵਿਚੋਂ ਅੰਮ੍ਰਿਤ ਫੁੱਟ ਨਿਕਲਿਆ। ਸਿੱਖ ਦੇ ਨੈਣਾਂ ਵਿਚੋਂ ਅੰਮ੍ਰਿਤ ਵਹਿ ਤੁਰਿਆ ਅਤੇ ਉਹ ਨੈਣ ਅੰਮ੍ਰਿਤ-ਭਿੰਨੇ ਹੋ ਗਏ। ਸਿੱਖ ਦੇ ਮਨ ਵਿਚੋਂ ਅੰਮ੍ਰਿਤ ਵਹਿ ਤੁਰਿਆ ਤੇ ਮਨ ਪ੍ਰੇਮ ਹੁਲਾਰੇ ਵਿਚ ਮਨੁ ਪ੍ਰੇਮਿ ਰਤੰਨਾ ਹੋ ਗਿਆ।

ਇਸ ਅੰਮ੍ਰਿਤ ਨਾਲ ਹਰ ਸਿੱਖ ਦਾ ਹਿਰਦਾ ਕੰਚਨ ਸੋਵਿੰਨਾ ਹੋ ਗਿਆ। ਇਸ ਅੰਮ੍ਰਿਤ ਕਰਕੇ ਹਰ ਸਿੱਖ ਗੁਣਾਂਕ ਵਾਸਲਾ ਹੋ ਗਿਆ ਅਤੇ ਉਸ ਪਾਸੋਂ ਮੁਸਕਿ ਝਕੋਲਿਆ ਖੁਸ਼ਬੂ ਦੀਆਂ ਲਪਟਾਂ ਆਉਣ ਲੱਗੀਆਂ। ਇਸ ਤਰ੍ਹਾਂ ਧੰਨ ਧੰਨ ਗੁਰੂ ਰਾਮਦਾਸ ਜੀ ਨੇ ਸਿੱਖ ਦਾ ਜਨਮ ਧੰਨੁ ਧੰਨਾ ਕਰ ਦਿੱਤਾ।

ਗੁਰੂ ਰਾਮਦਾਸ ਜੀ ਨੇ ਸਿੱਖੀ ਜੀਵਨ ਵਿਚ ਅੰਮ੍ਰਿਤਮਈ ਭਰਪੂਰਤਾ ਪੈਦਾ ਕੀਤੀ, ਸਿੱਖ ਹਿਰਦੇ ਨੂੰ ਭਰਪੂਰ ਕੀਤਾ। ਸਿੱਖ ਆਚਰਨ ਨੂੰ ਭਰਪੂਰ ਕੀਤਾ। ਇਹ ਸੰਸਾਰ ਉਨ੍ਹਾਂ ਨੇ ਅੰਮ੍ਰਿਤ ਦਾ ਸਿੱਖ ਦੇ ਅੰਦਰ ਕੀਤਾ ਹੈ। ਉਸ ਦਾ ਬਾਹਰਲਾ ਚਿੰਨ੍ਹ ਉਨ੍ਹਾਂ ਨੇ ਅੰਮ੍ਰਿਤਸਰ ਰਖਿਆ। ਉਹ ਅੰਮ੍ਰਿਤਸਰ ਜਿਸ ਵਿਚੋਂ ਸੰਤੋਖ ਤੇ ਬਿਬੇਕ ਨਿਕਲੇ, ਜਿਸ ਵਿਚੋਂ ਰਾਮ ਤੇ ਕੰਵਲ ਨਿਕਲੇ। ਅੰਮ੍ਰਿਤ ਦਾ ਸਰੋਵਰ ਮਨੁੱਖ ਦੇ ਅੰਦਰੋਂ ਤਦ ਹੀ ਫੁੱਟਦਾ ਹੈ ਜੇ ਉਸ ਵਿਚ ਸੰਤੋਖ, ਬਿਬੇਕ ਗਿਆਨ (ਕੰਵਲ) ਅਤੇ ਰਾਮ ਦਾ ਨਿਵਾਸ ਹੋਵੇ। ਗੁਰੂ ਰਾਮਦਾਸ ਜੀ ਨੇ ਸਿੱਖੀ ਦੇ ਸਰੋਵਰ ਨੂੰ ਅੰਮ੍ਰਿਤ ਨਾਲ ਭਰਪੂਰ ਕਰ ਦਿੱਤਾ।

ਗੁਰੂ ਰਾਮਦਾਸ ਜੀ ਨੇ ਸਿੱਖੀ ਦੇ ਮਹਿਲ ਨੂੰ ਸੋਨੇ ਦਾ ਮੰਦਰ ਵੀ ਪ੍ਰਦਾਨ ਕੀਤਾ। ਜਿਸ ਸੋਨੇ ਦੇ ਮੰਦਰ ਵਿਚ ਸੱਚਮੁਚ ਰੱਬ ਰਹਿੰਦਾ ਹੈ, ਜਿਹੜਾ ਸੋਨੇ ਦਾ ਮੰਦਰ ਸੱਚਮੁਚ ਰੱਬਤਾ ਨਾਲ ਭਰਪੂਰ ਹੈ। ਰੱਬਤਾ ਹੀ ਅੰਮ੍ਰਿਤ ਹੈ। ਮਨੁੱਖੀ ਮਨ ਹੀ ਸਰੋਵਰ ਹੈ। ਇਹੋ ਹੀ ਸੋਨੇ ਦਾ ਮਹਿਲ ਹੈ। ਗੁਰੂ ਰਾਮਦਾਸ ਜੀ ਨੇ ਸਿੱਖਾਂ ਨੂੰ ਇਹ ਸੋਨੇ ਦਾ ਮਹਿਲ ਦੱਸਿਆ ਤੇ ਉਨ੍ਹਾਂ ਨੇ ਹਿਰਦੇ ਨੂੰ ਰੱਬ ਨਾਲ ਭਰਪੂਰ ਕਰ ਦਿੱਤਾ। ਇਸੇ ਦਾ ਚਿੰਨ੍ਹ ਹੀ ਉਨ੍ਹਾਂ ਨੇ ਸੋਨੇ ਦਾ ਹਰਿਮੰਦਰ ਕਲਪਿਆ। ਇਹ ਸੋਨੇ ਦਾ ਹਰਿਮੰਦਰ ਜਿਸ ਵਿਚ ਰੱਬ ਭਰਪੂਰ ਹੈ, ਇਹ ਹੀ ਸੋਨੇ ਦਾ ਮੰਦਰ ਇਕ ਗੜ੍ਹ ਹੈ, ਕਿਲ੍ਹਾ ਜਿਸ ਵਿਚ ਬੈਠ ਜਾਈਏ ਤਾਂ ਕਾਮ, ਕ੍ਰੋਧ ਮਾਰ ਨਹੀਂ ਕਰ ਸਕਦੇ। ਕਿਉਂਕਿ ਇਹ ਮੰਦਰ ਤੇ ਰੱਬਤਾ ਨਾਲ ਭਰਪੂਰ ਹੈ। ਗੁਰੂ ਰਾਮਦਾਸ ਜੀ ਨੇ ਇਹ ਮੰਦਰ ਦਿੱਤਾ :

ਗੁਰਮੁਖਿ ਢੂੰਢਿ ਢੂਢੇਦਿਆ ਹਰਿ ਸਜਣੁ ਲਧਾ ਰਾਮ ਰਾਜੇ ॥
ਕੰਚਨ ਕਾਇਆ ਕੋਟ ਗੜ ਵਿਚਿ ਹਰਿ ਹਰਿ ਸਿਧਾ ॥
ਹਰਿ ਹਰਿ ਹੀਰਾ ਰਤਨੁ ਹੈ, ਮੇਰਾ ਮਨੁ ਤਨੁ ਵਿਧਾ ॥
ਧੁਰਿ ਭਾਗ ਵਡੇ ਹਰਿ ਪਾਇਆ ਨਾਨਕ ਰਸਿ ਗੁਧਾ ॥ (ਪੰਨਾ ੪੪੯)

ਆਪ ਨੇ ਕੰਚਨ ਦਾ ਮੰਤਰ ਦਿੱਤਾ, ਜੋ ਅੰਮ੍ਰਿਤ ਦੇ ਸਰੋਵਰ ਵਿਚ ਖੜ੍ਹਾ ਹੈ। ਸਿੱਖੀ ਦੇ ਸਰੋਵਰ ਵਿਚ ਵੀ ਆਪ ਦੇ ਹਿਰਦੇ ਨਾਲ ਕੰਚਨ ਮੰਦਰ ਨੂੰ ਹੀਰਿਆਂ ਤੇ ਰਤਨਾਂ ਨਾਲ ਭਰਪੂਰ ਕਰ ਦਿੱਤਾ ਹੈ।

ਸੋ, ਗੁਰੂ ਰਾਮਦਾਸ ਜੀ ਦੀ ਸ਼ਖ਼ਸੀਅਤ ਦਾ ਇਕ ਪੱਖ ਇਹ ਹੈ ਕਿ ਉਨ੍ਹਾਂ ਨੇ ਸਿੱਖੀ ਦੇ ਸਰੋਵਰ ਦੇ ਮੰਤਰ ਨੂੰ ਅੰਮ੍ਰਿਤ ਭਰਪੂਰ ਕੀਤਾ। ਉਨ੍ਹਾਂ ਨੇ ਹਰ ਤਰ੍ਹਾਂ ਸਿੱਖੀ ਨੂੰ ਭਰਪੂਰ ਕੀਤਾ। 'ਕਿਵੇਂ ਭਰਪੂਰ ਕੀਤਾ ?' ਇਸ ਦੇ ਥੋੜ੍ਹੇ ਜਿਹੇ ਨੁਕਤੇ ਵੇਖਦੇ ਹਾਂ :

੧. ਗੁਰੂ ਰਾਮਦਾਸ ਜੀ ਨੇ ਸਿੱਖੀ ਨੂੰ ਬਾਣੀ ਨਾਲ ਭਰਪੂਰ ਕੀਤਾ। ਗੁਰੂ ਰਾਮਦਾਸ ਜੀ ਦੀ ਬਾਣੀ ਪ੍ਰੇਮ ਭਰਪੂਰ ਹੈ, ਜਿਸ ਦਾ ਅਸਰ ਸਦਾ ਇਹ ਹੁੰਦਾ ਹੈ : 'ਹਰਿ ਪ੍ਰੇਮ ਬਾਣੀ ਮਨੁ ਮਾਰਿਆ ਅਣੀਆਲੇ ਅਣੀਆ ਰਾਮ ਰਾਜੇ ॥' ਆਪ ਦੀ ਬਾਣੀ ਵਿਚ ਅਥਾਹ ਵੈਰਾਗ ਤੇ ਪ੍ਰੇਮ ਹੈ। ਗੁਰੂ ਗ੍ਰੰਥ ਸਾਹਿਬ ਵਿਚ ਆਪ ਛੰਦਾਂ ਦੇ ਮਹਾਨ ਕਵੀ ਅਤੇ ਵਾਰਾਂ ਦੇ ਇਸ ਤੋਂ ਵਡੇਰੇ। ਗੁਰੂ ਗ੍ਰੰਥ ਸਾਹਿਬ ਦੀਆਂ ੨੨ ਵਾਰਾਂ ਵਿਚੋਂ ੮ ਵਾਰਾਂ ਕੇਵਲ ਆਪ ਦੀ ਵਿਅਕਤੀਗਤ ਰਚਨਾ ਹਨ। ਆਪ ਦਾ ਹੀ ਛੰਦ ਸਿੱਖੀ ਜੀਵਨ ਦੇ ਹਰ ਵਿਆਹ ਮੌਕੇ

'ਤੇ ਆਦਰਸ਼ ਮੰਨਿਆ ਜਾਂਦਾ ਹੈ। ਇਹ ਲਾਵਾਂ ਵਾਲਾ ਛੰਦ ਹੈ ਜੋ ਸਿਰੀ ਰਾਗ ਵਿਚ ਉਪਸਥਿਤ ਹੈ। ਸੋ ਰਾਮਦਾਸ ਜੀ ਨੇ ਸਿੱਖੀ ਸਰੋਵਰ ਨੂੰ ਅੰਮ੍ਰਿਤ ਬਾਣੀ ਨਾਲ ਭਰਪੂਰ ਕਰ ਦਿੱਤਾ।

੨. ਆਪ ਨੇ ਐਸਾ ਯਤਨ ਕੀਤਾ ਕਿ ਬਾਣੀ ਦਾ ਅੰਮ੍ਰਿਤ ਸਾਰੇ ਸਿੱਖ-ਹਿਰਦੇ ਨੂੰ ਸੰਚਾਰ ਕਰੇ। ਇਸ ਲਈ ਆਪ ਨੇ ਹਰ ਸਿੱਖ ਘਰ ਨੂੰ ਬਾਣੀ ਨਾਲ ਭਰਪੂਰ ਕਰਨ ਦੇ ਯਤਨ ਕੀਤੇ। ਇਹ ਇਸ ਤਰ੍ਹਾਂ ਹੋਇਆ ਕਿ ਗੁਰੂ ਰਾਮਦਾਸ ਜੀ ਨੇ ਬਾਣੀ ਦੇ ਗੁਟਕੇ ਬਨਾਉਣ ਦੀ ਪਰੰਪਰਾ ਚਲਾਈ। ਗੁਟਕਾ ਸੰਸਕ੍ਰਿਤ ਦਾ ਸ਼ਬਦ ਹੈ ਜਿਸ ਦਾ ਅਰਥ ਹੈ ਹੀਰੇ ਜਵਾਹਰਾਤ ਰੱਖਣ ਵਾਲੀ ਥੈਲੀ। ਗੁਟਕਾ ਬਾਣੀ ਦੇ ਹੀਰਿਆਂ ਰਤਨਾਂ ਨਾਲ ਭਰਪੂਰ ਹੁੰਦਾ ਹੈ। ਗੁਰੂ ਰਾਮਦਾਸ ਜੀ ਨੇ ਆਪਣੇ ਪਵਿੱਤਰ ਹੱਥਾਂ ਨਾਲ ਗੁਟਕਿਆਂ ਦੇ ਉਤਾਰੇ ਕੀਤੇ। ਹੁਣ ਵੀ ਕਰਤਾਰਪੁਰ ਵਿਚ ਆਪ ਦੇ ਹੱਥਾਂ ਦਾ ਲਿਖਿਆ ਗੁਟਕਾ ਮੌਜੂਦ ਹੈ ਅਤੇ ਗੁਰੂ ਅਰਜਨ ਸਾਹਿਬ ਨੇ ਆਪ ਦੇ ਹੱਥੀਂ ਲਿਖੇ ਗੁਟਕੇ ਨੂੰ ਇਤਨੀ ਮਹਾਨਤਾ ਦਿੱਤੀ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਸੰਪਾਦਤ ਕਰਦਿਆਂ ਆਪ ਨੇ ਜਪੁਜੀ ਸਾਹਿਬ ਗੁਰੂ ਰਾਮਦਾਸ ਜੀ ਦੇ ਹੱਥੀਂ ਉਤਾਰਾ ਕੀਤੇ ਗੁਟਕੇ ਵਿਚੋਂ ਉਤਾਰਾ ਕੀਤਾ। ਗੁਰੂ ਰਾਮਦਾਸ ਜੀ ਦੀ ਪਵਿੱਤਰ ਮਿਸਾਲ ਨੂੰ ਵੇਖ ਕੇ ਸਿੱਖਾਂ ਨੇ ਨਿਰਸੰਦੇਹ ਹੀ ਗੁਟਕੇ ਉਤਾਰਾ ਕਰਨੇ ਸ਼ੁਰੂ ਕਰ ਦਿੱਤੇ। ਇਸ ਲਈ ਹੁਣ ਵੀ ਖਰੜਿਆਂ ਦੀਆਂ ਲਾਇਬਰੇਰੀਆਂ ਵਿਚ ਹਜ਼ਾਰਾਂ ਹੱਥ ਲਿਖਤੀ ਗੁਟਕੇ ਵੇਖੇ ਜਾ ਸਕਦੇ ਹਨ। ਵੇਖੋ ਸਿੱਖ ਰੈਫਰੈਂਸ ਲਾਇਬਰੇਰੀ ਅੰਮ੍ਰਿਤਸਰ, ਖਾਲਸਾ ਕਾਲਜ ਦੀ ਸਿੱਖ ਇਤਿਹਾਸ ਦੀ ਲਾਇਬਰੇਰੀ ਅਤੇ ਭਾਸ਼ਾ ਵਿਭਾਗ ਪਟਿਆਲਾ ਦੀ ਲਾਇਬਰੇਰੀ। ਅਨੇਕ ਪੁਰਾਤਨ ਸਿੱਖ ਘਰਾਂ ਵਿਚ ਅਨੇਕ ਹੱਥ ਲਿਖਤੀ ਗੁਟਕੇ ਪਏ ਹਨ। ਇਸ ਪਰਪਾਟੀ ਨੂੰ ਬਲ ਗੁਰੂ ਰਾਮਦਾਸ ਜੀ ਨੇ ਦਿੱਤਾ। ਇਸ ਤਰ੍ਹਾਂ ਆਪ ਨੇ ਘਰ ਘਰ ਨੂੰ ਬਾਣੀ ਨਾਲ ਭਰਪੂਰ ਕਰ ਦਿੱਤਾ। ਇਸੇ ਤਰ੍ਹਾਂ ਸਿੱਖ-ਹਿਰਦੇ ਨੂੰ ਬਾਣੀ ਰੂਪ ਅੰਮ੍ਰਿਤ ਨਾਲ ਭਰਪੂਰ ਕਰ ਦਿੱਤਾ।

੩. ਗੁਰੂ ਰਾਮਦਾਸ ਜੀ ਨੇ ਸਿੱਖ ਹਿਰਦੇ ਨੂੰ ਰਾਗ-ਅੰਮ੍ਰਿਤ ਨਾਲ ਵੀ ਭਰਪੂਰ ਕੀਤਾ। ਗੁਰੂ ਗ੍ਰੰਥ ਸਾਹਿਬ ਵਿਚ ਸਾਰੇ ੩੧ ਰਾਗ ਹਨ। ਇਨ੍ਹਾਂ ਵਿਚੋਂ ੩੦ ਰਾਗ ਗੁਰੂ ਰਾਮਦਾਸ ਜੀ ਨੇ ਗਾਇਨ ਕੀਤੇ। ਆਪ ਨੇ ੩੦ ਰਾਗਾਂ ਵਿਚ ਬਾਣੀ ਦੀ ਰਚਨਾ ਕੀਤੀ। ਇਨ੍ਹਾਂ ੩੦ ਰਾਗਾਂ ਵਿਚੋਂ ੧੯ ਰਾਗ ਗੁਰੂ ਨਾਨਕ ਸਾਹਿਬ ਨੇ ਗਾਇਨ ਕੀਤੇ। ਪਰ ਰਾਗ ਦੇਵਗੰਧਾਰੀ, ਬਿਹਾਗੜਾ, ਜੈਤਸਰੀ, ਟੋਡੀ, ਬੈਰਾੜੀ, ਗੋਂਡ, ਨਟ ਨਰਾਇਨ, ਮਾਲੀਗਉੜਾ, ਕੇਦਾਰਾ ਅਤੇ ਕਲਿਆਣ ਪਹਿਲੀ ਵਾਰੀ ਗੁਰੂ ਰਾਮਦਾਸ ਜੀ ਨੇ ਵਰਤੇ। ਆਪ ਦੀ ਹੀ ਰਾਗ ਸਮਰੱਥਾ ਨੇ ਹਰਿਮੰਦਰ ਵਿਖੇ ਅਖੰਡ ਕੀਰਤਨ ਦਾ ਸੰਕਲਪ ਕੀਤਾ। ਇਸ ਤਰ੍ਹਾਂ ਆਪ ਨੇ ਸਿੱਖ-ਹਿਰਦੇ ਨੂੰ ਵੈਰਾਗ ਨਾਲ ਭਰਪੂਰ ਤੇ ਸਰਸ਼ਾਰ ਕੀਤਾ।

ਹਰਿਮੰਦਰ ਹੀ ਸੋਦਰ ਹੈ ਅਤੇ ਸੋਦਰ ਦੇ ਵਾਯੂ ਮੰਡਲ ਦਾ ਵਿਸ਼ੇਸ਼ ਰੂਪ ਗਾਵਨਿ ਹੈ। ਸੋਦਰ ਕੀਰਤਨ ਭਰਪੂਰ ਹੈ। ਗੁਰੂ ਰਾਮਦਾਸ ਜੀ ਨੇ ਇਹ ਕੀਰਤਨ ਭਰਪੂਰ ਸੋਦਰ (ਹਰਿਮੰਦਰ) ਸਾਨੂੰ ਪਰਦਾਨ ਕੀਤਾ :

ਸੋ ਦਰੁ ਕੇਹਾ ਸੋ ਘਰੁ ਕੇਹਾ ਜਿਤੁ ਬਹਿ ਸਰਬ ਸਮਾਲੇ ॥
ਵਾਜੇ ਨਾਦ ਅਨੇਕ ਅਸੰਖਾ ਕੇਤੇ ਵਾਵਣਹਾਰੇ ॥
ਕੇਤੇ ਰਾਗ ਪਰੀ ਸਿਉ ਕਹੀਅਨਿ ਕੇਤੇ ਗਾਵਣਹਾਰੇ ॥
ਗਾਵਹਿ ਤੁਹਨੋ ਪਉਣੁ ਪਾਣੀ ਬੈਸੰਤਰੁ ਗਾਵੈ ਰਾਜਾ ਧਰਮੁ ਦੁਆਰੇ ॥ (ਪੰਨਾ ੬)

੪. ਗੁਰੂ ਰਾਮਦਾਸ ਜੀ ਨੇ ਸਿੱਖੀ ਮਹਿਲ ਨੂੰ ਮਾਇਆ ਭਰਪੂਰ ਕੀਤਾ ਹੈ। ਪਰ ਬਿਖ ਮਾਇਆ ਨੂੰ ਅੰਮ੍ਰਿਤ ਬਣਾ ਕੇ ਵਰਤਣ ਦੀ ਜਾਚ ਦੱਸੀ। ਆਪ ਨੇ ਬਜ਼ਾਰ ਬਣਵਾਇਆ; ਅਨੇਕ ਕਿੱਤੇ ਤੇ ਧੰਦੇ ਸ਼ੁਰੂ ਕਰਾਏ; ਵਪਾਰ ਵਿਹਾਰ ਸ਼ੁਰੂ ਕਰਾਇਆ; ਕਮਾਈ ਹੋਈ, ਪਰ ਕਮਾਈ ਨੂੰ ਧਰਮ ਦੀ ਕਮਾਈ ਅਤੇ ਇਸ ਨੂੰ ਅੰਮ੍ਰਿਤ ਬਨਾਉਣ ਦਾ ਵੱਲ ਦੱਸਿਆ। ਇਹ ਹੈ ਦਸਵੰਧ। ਗੁਰੂ ਰਾਮਦਾਸ ਜੀ ਨੇ ਪਹਿਲਾਂ ਸਿੱਖਾਂ ਵਿਚ ਦਸਵੰਧ ਦੀ ਪਰੰਪਰਾ ਤੋਰੀ। ਇਸ ਤਰ੍ਹਾਂ ਆਪ ਨੇ ਕਮਾਈ ਨੂੰ ਅੰਮ੍ਰਿਤ ਭਰਪੂਰ ਕੀਤਾ। ਇਸ ਅੰਮ੍ਰਿਤ-ਕਮਾਈ ਵਿਚੋਂ ਲੰਗਰ ਦਾ ਸੋਮਾ ਫੁਟ ਨਿਕਲਿਆ। ਇਸ ਕਮਾਈ ਵਿਚੋਂ ਸਕੂਲ ਤੇ ਦਵਾਖ਼ਾਨੇ ਤੁਰੇ।

੫. ਗੁਰੂ ਰਾਮਦਾਸ ਜੀ ਨੇ ਸਿੱਖ ਦੇ ਨਿੱਤਕਰਮ ਨੂੰ ਭਰਪੂਰ ਕੀਤਾ ਅਤੇ ਉਸ ਵਿਚ ਅੰਮ੍ਰਿਤ ਦਾ ਸੰਚਾਰ ਕੀਤਾ। ਸਿੱਖ ਦਾ ਸਾਰਾ ਦਿਨ ਜਿਵੇਂ ਅੰਮ੍ਰਿਤ ਹੋ ਸਕਦਾ ਹੈ ਉਸ ਦਾ ਰੂਪ ਗਉੜੀ ਰਾਗ ਦੀ ਵਾਰ ਵਿਚ ਕਰ ਦਿੱਤਾ ਹੈ :

ਗੁਰ ਸਤਿਗੁਰ ਕਾ ਜੋ ਸਿਖੁ ਅਖਾਏ
ਸੁ ਭਲਕੇ ਉਠਿ ਹਰਿ ਨਾਮੁ ਧਿਆਵੈ ॥
ਉਦਮੁ ਕਰੇ ਭਲਕੇ ਪਰਭਾਤੀ
ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ ॥
ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ
ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ ॥
ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ
ਬਹਦਿਆ ਉਠਦਿਆ ਹਰਿ ਨਾਮੁ ਧਿਆਵੈ ॥
ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ
ਸੋ ਗੁਰਸਿਖੁ ਗੁਰੂ ਮਨ ਭਾਵੈ ॥
ਜਿਸ ਨੋ ਦਇਆਲੁ ਹੋਵੈ ਮੇਰਾ ਸੁਆਮੀ
ਤਿਸੁ ਗੁਰਸਿਖ ਗੁਰੂ ਉਪਦੇਸੁ ਸੁਣਾਵੈ ॥
ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ
ਜੋ ਆਪਿ ਜਪੈ ਅਵਰਹ ਨਾਮੁ ਜਪਾਵੈ ॥ ੨ ॥ (ਪੰਨਾ ੩੦੫)

ਸਿੱਖ ਨੇ ਭਰਪੂਰ ਜੀਵਨ ਜੀਉਣਾ ਹੈ ਅੰਮ੍ਰਿਤਮਈ ਤਰੀਕੇ ਨਾਲ। ਇਹ ਅੰਮ੍ਰਿਤਮਈ ਤਰੀਕਾ ਸਿਮਰਨ, ਕੀਰਤਨ ਤੇ ਵਿਚਾਰ ਦਾ ਹੈ; ਸਰੀਰਕ ਅਰੋਗਤਾ ਅਤੇ ਪਵਿੱਤਰਤਾ ਦਾ ਹੈ; ਹੱਕ ਹਲਾਲ ਦੀ ਕਮਾਈ ਅਤੇ ਨਿਆਂ ਦਾ ਹੈ; ਨਿੰਦਾ ਈਰਖਾ ਤੋਂ ਉੱਚੇ ਰਹਿਣ ਦਾ ਹੈ। ਇਹ ਗੱਲਾਂ ਹੀ ਆਪ ਨੇ ਗਉੜੀ ਕੀ ਵਾਰ ਵਿਚ ਰੱਖੀਆਂ।

੬. ਗੁਰੂ ਰਾਮਦਾਸ ਜੀ ਨੇ ਸਿੱਖ ਦੇ ਦੰਪਤੀ ਜੀਵਨ ਨੂੰ ਖੁਸ਼ੀ ਭਰਪੂਰ ਕਰਨ ਲਈ ਸੋਹਣੇ ਸੁਝਾਅ ਦਿਤੇ, ਜਿਨ੍ਹਾਂ ਨੂੰ ਲਾਵਾਂ ਕਹਿੰਦੇ ਹਨ ਅਤੇ ਜਿਸ ਵਿਚ ਮੁੱਖ ਗੱਲਾਂ 'ਬਾਣੀ ਬ੍ਰਹਮਾ ਵੇਦੁ ਧਰਮੁ ਦ੍ਰਿੜਹੁ ਪਾਪ ਤਜਾਇਆ ਬਲਿ ਰਾਮ ਜੀਉ ॥.... ਨਿਰਭਉ ਭੈ ਮਨੁ ਹੋਇ ਹਉਮੈ ਮੈਲੁ ਗਵਾਇਆ ਬਲਿ ਰਾਮ ਜੀਉ ॥.... ਮਨਿ ਚਾਉ ਭਇਆ ਬੈਰਾਗੀਆ ਬਲਿ ਰਾਮ ਜੀਉ ॥' ਆਦਿ ਦੰਪਤੀ ਜੀਵਨ ਵਿਚ ਅੰਮ੍ਰਿਤ ਦਾ

ਸੰਚਾਰ ਇਨ੍ਹਾਂ ਅਸੂਲਾਂ ਦੀ ਦ੍ਰਿੜ੍ਹਤਾ ਨਾਲ ਹੋ ਸਕਦਾ ਹੈ ਅਤੇ ਜੇ ਕਿਸੇ ਜੀਵ-ਇਸਤ੍ਰੀ ਨੇ ਹਰਿ-ਪ੍ਰਮਾਤਮਾ ਨੂੰ ਵਰਨਾ ਹੈ ਤਾਂ ਉਹ ਵੀ ਇਨ੍ਹਾਂ ਅੰਮ੍ਰਿਤ-ਅਸੂਲਾਂ 'ਤੇ ਦ੍ਰਿੜ੍ਹ ਹੋਣ ਨਾਲ ਸੰਭਵ ਹੈ। ਗੁਰੂ ਰਾਮਦਾਸ ਜੀ ਨੇ ਸਿੱਖ ਦੇ ਗ੍ਰਿਹਸਤ ਜੀਵਨ ਨੂੰ ਅੰਮ੍ਰਿਤ ਭਰਪੂਰ ਕਰ ਦਿੱਤਾ।

ਸੋ ਗੁਰੂ ਰਾਮਦਾਸ ਜੀ ਨੇ ਸਿੱਖੀ ਦੇ ਹਰ ਸਰਵਰ ਨੂੰ ਅੰਮ੍ਰਿਤਸਰ ਬਣਾ ਦਿੱਤਾ। ਸਿੱਖੀ ਜੀਵਨ ਦੇ ਹਰ ਪੱਖ ਨੂੰ ਅੰਮ੍ਰਿਤ ਨਾਲ ਭਰਪੂਰ ਕਰ ਦਿੱਤਾ ਅਤੇ ਅੰਮ੍ਰਿਤਸਰ ਨੂੰ ਹੀ ਸਿੱਖਾਂ ਦਾ ਕੇਂਦਰ ਕਰ ਦਿੱਤਾ।



# ਤਿਸੁ ਭੇਟੇ ਦਾਰਿਦ੍ਰੁ ਨ ਚੰਪੈ

(੨)

ਇਕ ਮਨਿ ਪੁਰਖੁ ਨਿਰੰਜਨੁ ਧਿਆਵਉ ॥ ਗੁਰ ਪ੍ਰਸਾਦਿ ਹਰਿ ਗੁਣ ਸਦ ਗਾਵਉ ॥
ਗੁਨ ਗਾਵਤ ਮਨਿ ਹੋਇ ਬਿਗਾਸਾ ॥ ਸਤਿਗੁਰ ਪੂਰਿ ਜਨਹ ਕੀ ਆਸਾ ॥
ਸਤਿਗੁਰੁ ਸੇਵਿ ਪਰਮ ਪਦੁ ਪਾਯਉ ॥ ਅਬਿਨਾਸੀ ਅਬਿਗਤੁ ਧਿਆਯਉ ॥
ਤਿਸੁ ਭੇਟੇ ਦਾਰਿਦ੍ਰੁ ਨ ਚੰਪੈ ॥ ਕਲ੍ਯ ਸਹਾਰੁ ਤਾਸੁ ਗੁਣ ਜੰਪੈ ॥
ਜੰਪਉ ਗੁਣ ਬਿਮਲ ਸੁਜਨ ਜਨ ਕੇਰੇ ਅਮਿਅ ਨਾਮੁ ਜਾ ਕਉ ਫੁਰਿਆ ॥
ਇਨਿ ਸਤਗੁਰੁ ਸੇਵਿ ਸਬਦ ਰਸੁ ਪਾਯਾ ਨਾਮੁ ਨਿਰੰਜਨ ਉਰਿ ਧਰਿਆ ॥
ਹਰਿ ਨਾਮ ਰਸਿਕੁ ਗੋਬਿੰਦ ਗੁਣ ਗਾਹਕੁ ਚਾਹਕੁ ਤਤ ਸਮਤ ਸਰੇ ॥
ਕਵਿ ਕਲ੍ਯ ਠਕੁਰ ਹਰਦਾਸ ਤਨੇ ਗੁਰ ਰਾਮਦਾਸ ਸਰ ਅਭਰ ਭਰੇ ॥ ੧ ॥ (ਪੰਨਾ ੧੩੯੬)

ਪੇਸ਼ ਕੀਤਾ ਸਵੱਯੀਆ ਅਰਸ਼ੀ ਭੱਟ ਟੋਲੀ ਦੇ ਇਕ ਕਲ੍ਯ ਸਹਾਰ ਦਾ ਹੈ ਜੋ ਕਿ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਸਵੱਯੀਏ ਮਹੱਲੇ ਚਉਥੇ ਕੇ ੪ ਦਾ ਪਹਿਲਾ ਸਵੱਯੀਆ ਹੈ। ਪਿਛਲੇ ਸਾਲ ਵੀ ਅਸੀਂ ਇਸੇ ਭੱਟ ਦੀ ਇਕ ਸਤਰ 'ਕਵਿ ਕਲ੍ਯ ਠਕੁਰ ਹਰਦਾਸ ਤਨੇ ਗੁਰੁ ਰਾਮਦਾਸ ਸਰ ਅਪਰ ਭਰੇ' ਦੀ ਸ੍ਰੀ ਗੁਰੂ ਰਾਮਦਾਸ ਜੀ ਦੇ ਗੁਰਪੁਰਬ ਤੇ ਵਿਆਖਿਆ ਕੀਤੀ ਸੀ। ਇਸ ਵਾਰੀ ਵੀ ਅਸੀਂ ਇਸੇ ਅਰਸ਼ੀ ਭੱਟ ਦੀ ਸਤਰ 'ਤਿਸੁ ਗੁਰੂ ਰਾਮਦਾਸ ਭੇਟੇ ਦਾਰਿਦ੍ਰੁ ਨ ਚੰਪੈ' ਦੀ ਵਿਆਖਿਆ ਕਰਦੇ ਹਾਂ। ਪਰ ਇਸ ਤੋਂ ਪਹਿਲਾਂ ਸਾਡਾ ਇਹ ਵਿਸ਼ਵਾਸ ਬਣਨਾ ਚਾਹੀਦਾ ਹੈ ਕਿ ਅਰਸ਼ੀ ਭੱਟ ਟੋਲੀ ਨੇ ਗੁਰ ਇਤਿਹਾਸ ਅਤੇ ਗੁਰ ਵਿਅਕਤੀਤਵ ਚਿਤ੍ਰਨ ਵਿਚ ਖੁਸ਼ਾਮਦ ਜਾਂ ਅਤ ਕਥਨੀ ਨਹੀਂ ਵਰਤੀ ਜਿਵੇਂ ਸਧਾਰਨ ਭੱਟ ਕਰਦੇ ਹਨ ਸਗੋਂ ਉਹਨਾਂ ਨੇ ਪੂਰੀ ਜ਼ੁਮੇਵਾਰੀ, ਪੂਰਨ ਗਿਆਨ, ਅਨੁਭਵ ਤੇ ਦਰਸ਼ਨ ਦੁਆਰਾ ਗੁਰੂ-ਜੱਸ ਕੀਤਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸਨਮਾਨੀ ਗਈ ਹਰ ਬਾਣੀ ਦਾ ਦਰਜਾ ਇਕੋ ਜਿੰਨੇ ਸਤਿਕਾਰ ਦੇ ਯੋਗ ਹੈ ਅਤੇ ਇਸ ਬਾਣੀ ਦੇ ਉਚਾਰਣ ਵਾਲੇ ਸਾਰੇ ਮਹਾਂਪੁਰਸ਼ ਇਕੋ ਜਿੰਨੇ ਜ਼ੁੰਮੇਵਾਰ, ਅਨੁਭਵੀ ਅਤੇ ਆਦਰ ਯੋਗ ਹਨ। ਭੱਟਾਂ ਨੇ ਜੋ ਕੁਝ ਗੁਰੂ ਵਿਅਕਤੀਤਵ ਬਾਰੇ ਅਨੁਭਵ ਕੀਤਾ ਉਸ ਦਾ ਉਨ੍ਹਾਂ ਜ਼ੁੰਮੇਵਾਰ ਉਦਾਰਤਾ ਨਾਲ ਇਤਿਹਾਸਕ ਪ੍ਰਮਾਣਿਕਤਾ ਸਹਿਤ ਬਿਆਨ ਕੀਤਾ ਹੈ। ਭੱਟ ਕਲ੍ਯ ਸਹਾਰ ਦੀ ਇਹ ਸਤਰ 'ਤਿਸੁ ਭੇਟੇ ਦਾਰਿਦ੍ਰ ਨ ਚੰਪੈ' ਸ੍ਰੀ ਗੁਰੂ ਰਾਮਦਾਸ ਵਿਅਕਤੀਤਵ ਬਾਰੇ ਪੂਰਨ ਯਥਾਰਥ ਸਚਾਈ ਹੈ। ਕੇਵਲ ਇਸ ਸਚਾਈ ਦੇ ਅਨੁਭਵ ਲਈ ਸਾਡੀ ਸੁਰਤ ਦਾ ਉਥਾਨ ਜ਼ਰੂਰੀ ਹੈ। ਜਿਉਂ ਜਿਉਂ ਸਾਡੀ ਸੁਰਤ ਜੁੜੇ, ਕਲ੍ਯ ਸਹਾਰ ਦੀ ਇਸ ਸਤਰ ਦੀ ਸਚਾਈ ਵੀ ਅਨੁਭਵ ਹੋਣ ਲੱਗ ਪਏਗੀ।

ਕਲ੍ਯ ਸਹਾਰ ਦੀ ਸਤਰ ਹੈ : "ਤਿਸੁ ਭੇਟੇ ਦਾਰਿਦ੍ਰ ਨ ਚੰਪੈ" ਜਿਸ ਦਾ ਅਰਥ ਹੈ ਗੁਰੂ ਰਾਮਦਾਸ ਨੂੰ ਭੇਟਣ ਨਾਲ ਦਾਰਿਦ੍ਰ ਨਹੀਂ ਚੰਬੜਦਾ। ਵਿਚਾਰ ਵਾਲੀ ਗੱਲ ਤੇ ਇਹ ਹੈ ਕਿ ਗੁਰੂ ਰਾਮਦਾਸ ਜੀ ਨੂੰ

ਅਸੀਂ ਭੇਟ ਕਿਵੇਂ ਸਕਦੇ ਹਾਂ ? ਭੇਟਣ ਦਾ ਭਾਵ ਹੈ ਮਿਲਣਾ, ਪੂਜਾ ਕਰਨੀ, ਦਰਸ਼ਨ ਪ੍ਰਾਪਤ ਕਰਨਾ ਅਤੇ ਉਨ੍ਹਾਂ ਦੇ ਵਿਚਾਰਾਂ ਨੂੰ ਸਮਝਣਾ। ਭਾਵ ਇਹ ਹੋਇਆ ਕਿ ਸ੍ਰੀ ਗੁਰੂ ਰਾਮਦਾਸ ਜੀ ਦੇ ਜੀਵਨ-ਚਰਿਤ੍ਰ ਤੇ ਵਿਚਾਰਾਂ ਨੂੰ ਸਮਝਣ, ਉਨ੍ਹਾਂ, ਪਰ ਚਲਣ ਲਈ ਯਤਨ ਕਰਨ ਲਈ ਉਨ੍ਹਾਂ ਨੂੰ ਭੇਟ ਸਕਦੇ ਹਾਂ। ਉਹਨਾਂ ਨੇ ਜੋ ਕਰਤੱਵ ਸਿੱਖੀ ਨੂੰ ਪ੍ਰਫੁਲਤ ਕਰਨ ਲਈ ਕੀਤੇ ਉਹਨਾਂ ਦੇ ਅਧਿਐਨ ਦੁਆਰਾ ਅਸੀਂ ਉਨ੍ਹਾਂ ਦੇ ਦਰਸ਼ਨ ਕਰ ਸਕਦੇ ਹਾਂ। ਹਰਿਮੰਦਰ ਦੇ ਦਰਸ਼ਨ ਵਿਚੋਂ ਉਨ੍ਹਾਂ ਦੀ ਨੁਹਾਰ ਉਘੜਦੀ ਹੈ। ਗੁਰੂ ਰਾਮਦਾਸ ਜੀ ਦੀ ਬਾਣੀ ਦੀ ਵਿਚਾਰ ਵਿਚੋਂ ਸ੍ਰੀ ਗੁਰੂ ਰਾਮਦਾਸ ਜੀ ਦੇ ਦਰਸ਼ਨ ਹੁੰਦੇ ਹਨ ਕਿਉਂਕਿ ਉਨ੍ਹਾਂ ਨੇ 'ਬਾਣੀ ਗੁਰੂ ਗੁਰੂ ਹੈ ਬਾਣੀ' ਦਾ ਮਹਾਂ ਵਾਕ ਵੀ ਸਾਨੂੰ ਦਿਤਾ ਹੈ। ਜੇ ਸੱਚਮੁਚ ਅਸੀਂ ਗੁਰੂ ਰਾਮਦਾਸ ਜੀ ਦੇ ਦਰਸ਼ਨ ਕਰ ਸਕੀਏ ਅਤੇ ਉਨ੍ਹਾਂ ਦੀ ਸ਼ਖ਼ਸੀਅਤ ਦੀ ਸਮਰਥਾ ਦੇ ਭੇਦ ਨੂੰ ਜਾਣ ਸਕੀਏ ਤਾਂ ਦਾਰਿਦ੍ਰ ਸਾਡੇ ਨੇੜੇ ਨਹੀਂ ਆ ਸਕਦਾ।

ਇਥੇ ਇਹ ਵਿਚਾਰਨਾ ਹੁਣ ਜ਼ਰੂਰੀ ਹੋ ਗਿਆ ਹੈ ਕਿ ਭੱਟ ਕਲ੍ਹ ਸਹਾਰ ਦਾ ਦਾਰਿਦ੍ਰ ਇਕ ਘ੍ਰਿਣਤ ਜਿਹਾ ਅਸੁਖਾਵਾਂ ਸ਼ਬਦ ਹੈ ਜਿਸ ਵਿਚ ਕਈ ਪ੍ਰਕਾਰ ਦਾ ਘਟੀਆਪਨ ਸਮਿੱਲਤ ਰਹਿੰਦਾ ਹੈ। ਦਾਰਿਦ੍ਰ ਦੇ ਰੂਪ ਇਹ ਹੋ ਸਕਦੇ ਹਨ :

੧. ਆਲਸ, ੨. ਢਹਿੰਦੀ ਕਲਾ, ੩. ਕੰਗਾਲਤਾ ਜਾਂ ਗ਼ਰੀਬੀ, ੪. ਅਗਿਆਨਤਾ, ੫. ਬੇ-ਰਸ ਅਥਵਾ ਬੇ-ਹਰਕਤ ਜੀਵਨ, ੬. ਮਨ ਦੀ ਕੁਟਲਤਾ ਜਿਸ ਵਿਚ ਸਮਤਾ ਨਾ ਹੋਵੇ ਅਤੇ ਈਰਖਾ, ਵਿਤਕਰਾ, ਝਗੜਾ ਹੋਵੇ, ੭. ਰੋਗ ਵੀ ਦਾਰਿਦ੍ਰ ਹੈ। ਇਸ ਤਰ੍ਹਾਂ ਨਿਖੇਧ ਵਾਦੀ ਜਿਹੇ ਅਨੇਕ ਸ਼ਖ਼ਸੀਅਤ ਦੇ ਪੱਖ ਦਾਰਿਦ੍ਰ ਕਹੇ ਜਾ ਸਕਦੇ ਹਨ।

ਸ੍ਰੀ ਗੁਰੂ ਰਾਮਦਾਸ ਜੀ ਨੇ ਹਰ ਪ੍ਰਕਾਰ ਦਾ ਦਾਰਿਦ੍ਰ ਸਿੱਖੀ ਜੀਵਨ ਵਿਚੋਂ ਨਾਸ਼ ਕਰ ਦਿਤਾ। ਆਪ ਨੇ ਆਲਸ ਦੀ ਥਾਂ ਸੇਵਾ ਤੇ ਇਸ਼ਨਾਨ ਸਿੱਖ ਦੇ ਜੀਵਨ ਨੂੰ ਪ੍ਰਦਾਨ ਕੀਤੇ, ਅਤੇ ਇਸ਼ਨਾਨ ਲਈ ਆਪ ਨੇ ਅਨੇਕ ਸਰ ਅਭਰ ਭਰੇ। ਆਪ ਨੇ ਸਿੱਖ ਨੂੰ ਚੜ੍ਹਦੀ ਕਲਾ ਬਖਸ਼ੀ। ਆਪ ਨੇ ਸਿੱਖ ਨੂੰ ਅਮੀਰ ਗਿਆਨਵਾਨ, ਅੰਮ੍ਰਿਤ-ਅਭਿਲਾਸ਼ੀ, ਸ਼ਬਦ-ਰਸ ਦਾ ਆਸ਼ਕ, ਸਮਤ ਸਰੇ ਦਾ ਧਾਰਨੀ ਅਤੇ ਕੰਚਨ ਕਾਇਆ ਕੋਟਗੜ੍ਹ ਦਾ ਵਾਸੀ ਬਣਾ ਦਿਤਾ ਹੈ। ਸ੍ਰੀ ਰਾਮਦਾਸ ਜੀ ਨੇ ਸਿੱਖ ਦੇ ਜੀਵਨ ਵਿਚ ਉਤਸ਼ਾਹ, ਆਸ਼ਾਵਾਦ, ਰਸ ਤੇ ਸਿਹਤ ਪੈਦਾ ਕੀਤੀ। ਆਉ ਵੇਖੀਏ ਕਿਉਂ ?

੧ ਸ੍ਰੀ ਗੁਰੂ ਰਾਮਦਾਸ ਜੀ ਨੇ ਆਲਸ ਦੀ ਥਾਂ ਸਿੱਖ ਨੂੰ ਇਸ਼ਨਾਨ ਦਿਤਾ। ਜਦੋਂ ਵੀ ਸਿੱਖ ਅੰਮ੍ਰਿਤ ਵੇਲੇ ਇਸ਼ਨਾਨ ਕਰਨ ਲਗਦਾ ਹੈ ਤਾਂ ਉਹ ਰਾਮਦਾਸ ਸਰੋਵਰ ਦਾ ਟੁੱਭਾ ਲਗਾਉਂਦਾ ਹੀ ਆਪਣੇ ਆਪ ਵਿਚ ਅਨੁਭਵ ਕਰਦਾ ਹੈ। ਸ੍ਰੀ ਗੁਰੂ ਅਰਜਨ ਸਾਹਿਬ ਨੇ ਵੀ ਇਹੋ ਹੀ ਅਨੁਭਵ ਨੂੰ ਆਪਣਾ ਆਦਰਸ਼ ਥਾਪਿਆ। ਇਸ਼ਨਾਨ ਤੇ ਆਲਸ ਇਕ ਦੂਜੇ ਦੇ ਵਿਰੋਧੀ ਹਨ। ਗੁਰੂ ਰਾਮਦਾਸ ਜੀ ਦੇ ਸਰੋਵਰ ਵਿਚ ਸਿੱਖ ਇਸ਼ਨਾਨ ਕਰਦਾ ਹੋਇਆ ਇਸ ਤਰ੍ਹਾਂ ਅਨੁਭਵ ਕਰਦਾ ਹੈ :

ਰਾਮਦਾਸ ਸਰੋਵਰਿ ਨਾਤੇ ॥ ਸਭਿ ਉਤਰੇ ਪਾਪ ਕਮਾਤੇ ॥
ਨਿਰਮਲ ਹੋਏ ਕਰਿ ਇਸਨਾਨਾ ॥ ਗੁਰਿ ਪੂਰੈ ਕੀਨੇ ਦਾਨਾ ॥ ੧ ॥

ਸਭਿ ਕੁਸਲ ਖੇਮ ਪ੍ਰਭਿ ਧਾਰੇ ॥
ਸਹੀ ਸਲਾਮਤਿ ਸਭਿ ਥੋਕ ਉਬਾਰੇ ਗੁਰ ਕਾ ਸਬਦੁ ਵੀਚਾਰੇ ॥ ਰਹਾਉ ॥
ਸਾਧਸੰਗਿ ਮਲੁ ਲਾਥੀ ॥ ਪਾਰਬ੍ਰਹਮੁ ਭਇਓ ਸਾਥੀ ॥
ਨਾਨਕ ਨਾਮੁ ਧਿਆਇਆ ॥ ਆਦਿ ਪੁਰਖ ਪ੍ਰਭੁ ਪਾਇਆ ॥ ੨ ॥ (ਪੰਨਾ ੬੨੫)

ਇਹ ਇਸ਼ਨਾਨ ਪਹਿਲਾਂ ਗੁਰੂ ਰਾਮਦਾਸ ਜੀ ਨੇ ਆਪ ਕੀਤਾ। ਇਹ ਇਸ਼ਨਾਨ ਸੁਧਾਸਰ ਦਾ ਵੀ ਹੈ। ਬਾਣੀ ਤੇ ਗੁਰ ਤੀਰਥ ਦਾ ਵੀ ਹੈ। ਸੰਗਤ ਤੇ ਗੁਰ ਸੰਗਤ ਦਾ ਵੀ ਹੈ। ਸਿੱਖ ਆਲਸੀ ਨਹੀਂ ਹੋ ਸਕਦਾ। ਸਿੱਖ ਨੇ ਤਾਂ ਇਹ ਸਾਰੇ ਇਸ਼ਨਾਨ ਕਰਨੇ ਹਨ ਤੇ ਕਰਦਾ ਹੈ। ਸਿੱਖ ਚੇਤੰਨ ਹੁਸ਼ਿਆਰ, ਨਿਰਮਲ, ਪਵਿੱਤਰ, ਠੰਡਾ ਹੋ ਜਾਂਦਾ ਹੈ ਇਸ਼ਨਾਨ ਨਾਲ। ਸਿੱਖ ਗੁਰੂ ਰਾਮਦਾਸ ਜੀ ਨਾਲ ਹੀ ਰਲ ਕੇ ਇਸ਼ਨਾਨ ਕਰਦਾ ਹੈ। ਫਿਰ ਦਾਰਿਦ੍ਰ ਕਿੱਥੇ ਰਿਹਾ ?

ਸਿੱਖ ਤੇ ਸਾਰਾ ਨਿਤ ਕਰਮ ਹੁਸ਼ਿਆਰ, ਚੇਤੰਨ ਹੋ ਕੇ ਸਾਵਧਾਨ ਹੋ ਕੇ ਸ੍ਰੀ ਗੁਰੂ ਰਾਮਦਾਸ ਜੀ ਦੇ ਨਾਲ ਹੀ ਨਿਭਾਉਂਦਾ ਹੈ। ਦਾਰਿਦ੍ਰ ਤੇ ਇਹ ਪ੍ਰੋਗਰਾਮ ਨਿਭਾ ਹੀ ਨਹੀਂ ਸਕਦਾ। ਸਿੱਖ ਨੇ ਗੁਰੂ ਰਾਮਦਾਸ ਜੀ ਨਾਲ ਹੀ ਅੰਮ੍ਰਿਤ ਵੇਲੇ ਉੱਠਣਾ ਹੈ, ਇਸ਼ਨਾਨ ਕਰਨਾ ਹੈ, ਜਾਪੁ ਕਰਨਾ ਹੈ, ਸੰਗਤ ਵਿਚ ਪਹੁੰਚਣਾ ਹੈ। ਬਾਣੀ ਗਾਇਨ ਕਰਨੀ ਹੈ ਅਤੇ ਧਰਮ ਦੀ ਕ੍ਰਿਤ ਕਰਕੇ ਦਸਵੰਧ ਗੁਰੂ-ਅਰਪਨ ਕਰਨਾ ਹੈ। ਸਿੱਖ ਨੇ ਗੁਰੂ ਰਾਮਦਾਸ ਦੀ ਲਲਕਾਰ 'ਤੇ ਇਸ ਤਰ੍ਹਾਂ ਚੱਲਣਾ ਹੈ :

ਗੁਰ ਸਤਿਗੁਰ ਕਾ ਜੋ ਸਿਖੁ ਅਖਾਏ ਸੁ ਭਲਕੇ ਉਠਿ ਹਰਿ ਨਾਮੁ ਧਿਆਵੈ ॥
ਉਦਮੁ ਕਰੇ ਭਲਕੇ ਪਰਭਾਤੀ ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ ॥
ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ ॥
ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ ਬਹਦਿਆ ਉਠਦਿਆ ਹਰਿ ਨਾਮੁ ਧਿਆਵੈ ॥
ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ ਸੋ ਗੁਰਸਿਖੁ ਗੁਰੂ ਮਨਿ ਭਾਵੈ ॥
ਜਿਸ ਨੋ ਦਇਆਲੁ ਹੋਵੈ ਮੇਰਾ ਸੁਆਮੀ ਤਿਸੁ ਗੁਰਸਿਖ ਗੁਰੂ ਉਪਦੇਸੁ ਸੁਣਾਵੈ ॥
ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ ਜੋ ਆਪਿ ਜਪੈ ਅਵਰਹ ਨਾਮੁ ਜਪਾਵੈ ॥ ੨ ॥

(ਗਉੜੀ ਵਾਰ ਮ: ੪, ਪੰਨਾ ੩੦੫)

ਗੁਰੂ ਰਾਮਦਾਸ ਜੀ ਦਾ ਜੀਵਨ ਸੇਵਾ ਦਾ ਜੀਵਨ ਹੈ, ਦਾਰਿਦ੍ਰੀ ਤੇ ਕੋਈ ਸੇਵਕ ਨਹੀਂ ਹੋ ਸਕਦਾ। ਸੇਵਕ ਦਾ ਸਰੂਪ ਇਕ ਪੂਰਨ ਸਿੱਖ ਦਾ ਸਰੂਪ ਹੈ ਤੇ ਸੇਵਾ ਦੀ ਸਿਖਰ ਕੁਰਬਾਨੀ ਦੀਆਂ ਸਾਰੀਆਂ ਹੱਦਾਂ ਟੱਪ ਕੇ ਅਖੀਰ ਉਥੇ ਪਹੁੰਚਦੀ ਹੈ ਜਿਥੇ ਗੁਰੂ ਰਾਮਦਾਸ ਜੀ ਪਹੁੰਚੇ ਹਨ :

ਤਨੁ ਮਨੁ ਕਾਟਿ ਕਾਟਿ ਸਭੁ ਅਰਪੀ ਵਿਚਿ ਅਗਨੀ ਆਪੁ ਜਲਾਈ ॥ ੪ ॥
ਪਖਾ ਫੇਰੀ ਪਾਣੀ ਢੋਵਾ ਜੋ ਦੇਵਹਿ ਸੋ ਖਾਈ ॥

(ਰਾਗੁ ਸੂਹੀ ਅਸ : ਮ: ੪, ਪੰਨਾ ੭੫੭)

ਗੁਰੂ ਰਾਮਦਾਸ ਜੀ ਨੇ ਉਸ ਆਦਰਸ਼ ਨਾਲ ਸੇਵਾ ਕੀਤੀ ਹੈ, ਜੋ ਗੁਰੂ ਨਾਨਕ ਸਾਹਿਬ ਨੇ ਬੰਨ੍ਹਿਆ ਹੈ :

ਅਛਲ ਛਲਾਈ ਨਹ ਛਲੈ, ਨਹ ਘਾਉ ਕਟਾਰਾ ਕਰਿ ਸਕੈ ॥
ਜਿਉ ਸਾਹਿਬੁ ਰਾਖੈ ਤਿਉ ਰਹੈ ਇਸੁ ਲੋਭੀ ਕਾ ਜੀਉ ਟਲ ਪਲੈ ॥ ੧ ॥
ਬਿਨੁ ਤੇਲ ਦੀਵਾ ਕਿਉ ਜਲੈ ॥ ੧ ॥ ਰਹਾਉ ॥
ਪੋਥੀ ਪੁਰਾਣ ਕਮਾਈਐ ॥ ਭਉ ਵਟੀ ਇਤੁ ਤਨਿ ਪਾਈਐ ॥
ਸਚੁ ਬੂਝਣੁ ਆਣਿ ਜਲਾਈਐ ॥ ੨ ॥
ਇਹੁ ਤੇਲੁ ਦੀਵਾ ਇਉ ਜਲੈ ॥ ਕਰਿ ਚਾਨਣੁ ਸਾਹਿਬ ਤਉ ਮਿਲੈ ॥ ੧ ॥ ਰਹਾਉ ॥
ਇਤੁ ਤਨਿ ਲਾਗੈ ਬਾਣੀਆ ॥ ਸੁਖੁ ਹੋਵੈ ਸੇਵ ਕਮਾਣੀਆ ॥
ਸਭ ਦੁਨੀਆ ਆਵਣ ਜਾਣੀਆ ॥ ੩ ॥
ਵਿਚਿ ਦੁਨੀਆ ਸੇਵ ਕਮਾਈਐ ॥ ਤਾ ਦਰਗਹ ਬੈਸਣੁ ਪਾਈਐ ॥
ਕਹੁ ਨਾਨਕ ਬਾਹ ਲੁਡਾਈਐ ॥ ੪ ॥ ੩੩ ॥ (ਸਿਰੀ ਰਾਗ ਮ:੧, ਪੰਨਾ ੨੫)

ਅਤੇ—

ਸੇਵ ਕੀਤੀ ਸੰਤੋਖੀਈ ਜਿਨ੍ਹੀ ਸਚੋ ਸਚੁ ਧਿਆਇਆ ॥
ਓਨ੍ਹੀ ਮੰਦੈ ਪੈਰੁ ਨ ਰਖਿਓ ਕਰਿ ਸੁਕ੍ਰਿਤੁ ਧਰਮੁ ਕਮਾਇਆ ॥
ਓਨ੍ਹੀ ਦੁਨੀਆ ਤੋੜੇ ਬੰਧਨਾ ਅੰਨੁ ਪਾਣੀ ਥੋੜਾ ਖਾਇਆ ॥
ਤੂੰ ਬਖਸੀਸੀ ਅਗਲਾ ਨਿਤ ਦੇਵਹਿ ਚੜਹਿ ਸਵਾਇਆ ॥
ਵਡਿਆਈ ਵਡਾ ਪਾਇਆ ॥ ੭ ॥ (ਆਸਾ ਦੀ ਵਾਰ, ਪੰਨਾ ੪੬੬-੬੭)

ਇਨ੍ਹਾਂ ਗੁਣਾਂ ਵਾਲਾ ਦਾਰਿਦ੍ਰੀ ਕਿਸ ਤਰ੍ਹਾਂ ਹੋਵੇ ? ਸ੍ਰੀ ਗੁਰੂ ਰਾਮਦਾਸ ਐਸੇ ਸੇਵਕ ਹਨ। ਹਰ ਸਿੱਖ ਨੇ ਐਸਾ ਸੇਵਕ ਬਣਨਾ ਹੈ। ਸ੍ਰੀ ਗੁਰੂ ਰਾਮਦਾਸ ਜੀ ਦੀ ਅਣਥੱਕ ਸੇਵਾ ਨੇ ਥੜ੍ਹੇ ਉਸਾਰਨੇ ਹਨ, ਆਪਣੇ ਲਈ ਵੀ 'ਤਖ਼ਤ' ਉਸਾਰ ਲਿਆ।

ਸਿੱਖਾਂ ਦਾ ਆਲਸ ਦੂਰ ਕਰਨ ਲਈ ਸ੍ਰੀ ਗੁਰੂ ਰਾਮਦਾਸ ਜੀ ਨੇ ਅੰਮ੍ਰਿਤ ਦਾ ਸਰੋਵਰ ਭਰ ਦਿੱਤਾ। ਬਾਣੀ ਦਾ ਸਰੋਵਰ ਭਰ ਦਿੱਤਾ ਸੀ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਰਾਗਾਂ ਦਾ ਸਰੋਵਰ ਭਰ ਦਿੱਤਾ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵਾਰਾਂ, ਘੋੜੀਆਂ ਤੇ ਲਾਵਾਂ ਦਾ ਅਲਾਪ ਪੈਦਾ ਕਰ ਦਿੱਤਾ। ਜੇ ਸਿੱਖ ਇਨ੍ਹਾਂ ਭਰੇ ਸਰੋਵਰਾਂ ਦੇ ਕਿਨਾਰੇ ਵੀ ਵੱਸਦਾ ਹੈ, ਉਹ ਆਲਸੀ ਨਹੀਂ ਹੋ ਸਕਦਾ।

੨. ਸ੍ਰੀ ਗੁਰੂ ਰਾਮਦਾਸ ਜੀ ਨੂੰ ਵੇਖ ਕੇ ਕਿਸੇ ਯਤੀਮ ਨੂੰ ਵੀ ਚੜ੍ਹਦੀ ਕਲਾ ਦਾ ਨਸ਼ਾ ਆ ਸਕਦਾ ਹੈ। ਸ੍ਰੀ ਗੁਰੂ ਰਾਮਦਾਸ ਜੀ ਵੀ ਬਚਪਨ ਵਿਚ ਨਿਆਸਰੇ ਰਹਿ ਗਏ ਸਨ। ਪਰ ਉਨ੍ਹਾਂ ਨੇ ਆਪਣੇ ਜਪੁ ਤਪੁ ਸੁਰਤ ਨਾਲ ਉਹ ਉੱਨਤੀ ਕੀਤੀ ਕਿ ਸ਼ਾਹ ਅਤੇ ਸ਼ਹਿਨਸ਼ਾਹ ਉਨ੍ਹਾਂ ਦੇ ਦਰਬਾਰ ਤੋਂ ਹਰ ਪ੍ਰਕਾਰ ਦੀ ਭਿਖ ਮੰਗਦੇ ਹਨ ਅਤੇ ਧੰਨ ਧੰਨ ਰਾਮਦਾਸ ਗੁਰੂ ਦਾ ਅਲਾਪ ਸਾਰੇ ਬ੍ਰਹਿਮੰਡ ਵਿਚ ਗੂੰਜਦਾ ਹੈ।

੩. ਗੁਰੂ ਰਾਮਦਾਸ ਜੀ ਨੇ ਸਿੱਖਾਂ ਨੂੰ ਸੋਨੇ ਦਾ ਮੰਦਰ ਦਿੱਤਾ, ਅੰਮ੍ਰਿਤ ਦਾ ਸਰੋਵਰ ਦਿੱਤਾ, ਲਗਾਤਾਰ ਅਰਸ਼ੀ ਕੀਰਤਨ ਦਿੱਤਾ ਅਤੇ ਉਨ੍ਹਾਂ ਨੂੰ ਗੁਰੂ ਬਜ਼ਾਰ ਦਿੱਤਾ ਜਿਸ ਵਿਚ ਹਰ (੫੨) ਪ੍ਰਕਾਰ ਦੇ ਕਿਰਤੀ ਤੇ ਕਾਮੇ ਕਲਾ-ਸੰਪੰਨ ਹੋ ਕੇ ਦੌਲਤ ਦਾ ਹੜ੍ਹ ਵਗਾਉਣ ਲੱਗੇ। ਹੁਣ ਤੀਕ ਅੰਮ੍ਰਿਤਸਰ ਅਮੀਰੀ ਦਾ ਇਕ

ਮੁਜੱਸਮਾ ਹੈ। ਦੌਲਤ ਦਾ ਹੜ੍ਹ ਇਸ ਸ਼ਹਿਰ ਵਿਚ ਵਗਦਾ ਹੈ।

ਪਰ ਗੁਰੂ ਰਾਮਦਾਸ ਜੀ ਨੇ ਦੌਲਤ ਨੂੰ ਵੀ ਅੰਮ੍ਰਿਤ ਵਿਚ ਬਦਲਣ ਦੀ ਜਾਚ ਦੱਸੀ। ਮਨੁੱਖ ਦੌਲਤ ਨੂੰ ਭੋਗਾਂ ਵਿਚ ਨਾ ਵਰਤੇ। ਉਸ ਨੂੰ ਦਸਵੰਧ ਦੀ ਪ੍ਰਣਾਲੀ ਵਿਚ ਪਾ ਕੇ ਸਾਂਝੇ ਸਮੂਹ-ਕੰਮਾਂ ਵਿਚ ਵਰਤੇ ਤਾਂ ਇਹ ਦੌਲਤ ਦਾਰਿਦ੍ਰ ਪੈਦਾ ਨਹੀਂ ਕਰੇਗੀ। ਦੌਲਤ ਲੰਗਰ ਵਿਚ ਵਰਤੇ ਤਾਂ ਦੌਲਤ ਅੰਮ੍ਰਿਤ ਹੋ ਜਾਂਦੀ ਹੈ। ਦੌਲਤ ਰੋਗੀਆਂ ਦੀ ਸੇਵਾ ਵਿਚ ਵਰਤੇ ਤਾਂ ਦੌਲਤ ਅੰਮ੍ਰਿਤ ਹੋ ਜਾਂਦੀ ਹੈ।

੪. ਇਕ ਬੜਾ ਕਠੋਰ ਦਾਰਿਦ੍ਰ ਅਗਿਆਨਤਾ ਹੈ। ਪ੍ਰਕਾਸ਼ ਰਹਿਤ ਮਨ ਦਾਰਿਦ੍ਰੀ ਮਨ ਹੈ। ਜਿਵੇਂ ਪ੍ਰਕਾਸ਼ ਰਹਿਤ ਮੰਦਰ ਉਤਸ਼ਾਹ ਹੀਨ ਹੈ। ਗੁਰੂ ਰਾਮਦਾਸ ਜੀ ਪਾਸ ਕਿਹੜਾ ਪ੍ਰਕਾਸ਼ ਸੀ ਜਿਸ ਨੇ ਉਨ੍ਹਾਂ ਦੇ ਹਿਰਦੇ-ਮੰਦਰ ਨੂੰ ਲੱਟ-ਲੱਟ ਚਮਕਾ ਦਿੱਤਾ ਅਤੇ ਜਿਸ ਤੋਂ ਹੁਣ ਤੀਕ ਸੰਸਾਰ ਦੇ ਸਾਰੇ ਮੰਦਰ ਰੋਸ਼ਨ ਹੋ ਰਹੇ ਹਨ। ਇਹ ਪ੍ਰਕਾਸ਼ ਨਾਮੁ ਪ੍ਰਗਾਸਿ ਸੀ ਜਿਸ ਨੂੰ ਕਲ੍ਯ ਸਹਾਰ ਨੇ ਇਥੇ ਬਿਆਨ ਕੀਤਾ ਹੈ :

"ਇਨਿ ਸਤਿਗੁਰੁ ਸੇਵਿ ਸਬਦ ਰਸੁ ਪਾਯਾ ਨਾਮੁ ਨਿਰੰਜਨ ਉਰਿ ਧਰਿਆ ॥"

ਸ੍ਰੀ ਗੁਰੂ ਰਾਮਦਾਸ ਜੀ ਨੇ ਮੰਗਿਆ ਇਹੋ ਕੁਝ ਸੀ :

ਹਰਿ ਕੇ ਜਨ ਸਤਿਗੁਰ ਸਤ ਪੁਰਖਾ ਹਉ ਬਿਨਉ ਕਰਉ ਗੁਰ ਪਾਸਿ ॥
ਹਮ ਕੀਰੇ ਕਿਰਮ ਸਤਿਗੁਰ ਸਰਣਾਈ ਕਰਿ ਦਇਆ ਨਾਮੁ ਪਰਗਾਸਿ ॥ ੧ ॥
ਮੇਰੇ ਮੀਤ ਗੁਰਦੇਵ ਮੋ ਕਉ ਰਾਮ ਨਾਮੁ ਪਰਗਾਸਿ ॥
ਗੁਰਮਤਿ ਨਾਮੁ ਮੇਰਾ ਪ੍ਰਾਨ ਸਖਾਈ ਹਰਿ ਕੀਰਤਿ ਹਮਰੀ ਰਹਰਾਸਿ ॥ ੧ ॥ ਰਹਾਉ ॥
ਹਰਿ ਜਨ ਕੇ ਵਡਭਾਗ ਵਡੇਰੇ ਜਿਨ ਹਰਿ ਹਰਿ ਸਰਧਾ ਹਰਿ ਪਿਆਸ ॥
ਹਰਿ ਹਰਿ ਨਾਮੁ ਮਿਲੈ ਤ੍ਰਿਪਤਾਸਹਿ ਮਿਲਿ ਸੰਗਤਿ ਗੁਣ ਪਰਗਾਸਿ ॥ ੨ ॥
ਜਿਨ੍ ਹਰਿ ਹਰਿ ਹਰਿ ਰਸੁ ਨਾਮੁ ਨ ਪਾਇਆ ਤੇ ਭਾਗਹੀਣ ਜਮ ਪਾਸਿ ॥
ਜੋ ਸਤਿਗੁਰ ਸਰਣਿ ਸੰਗਤਿ ਨਹੀ ਆਏ ਧ੍ਰਿਗੁ ਜੀਵੇ ਧ੍ਰਿਗੁ ਜੀਵਾਸਿ ॥ ੩ ॥
ਜਿਨ ਹਰਿ ਜਨ ਸਤਿਗੁਰ ਸੰਗਤਿ ਪਾਈ ਤਿਨ ਧੁਰਿ ਮਸਤਕਿ ਲਿਖਿਆ ਲਿਖਾਸਿ ॥
ਧੰਨੁ ਧੰਨੁ ਸਤਸੰਗਤਿ ਜਿਤੁ ਹਰਿ ਰਸੁ ਪਾਇਆ ਮਿਲਿ ਨਾਨਕ ਨਾਮੁ ਪਰਗਾਸਿ ॥ ੪ ॥

(ਰਾਗੁ ਗੂਜਰੀ ਮਹਲਾ ੪, ਪੰਨਾ ੪੯੨)

ਇਹੋ ਪ੍ਰਗਾਸ ਸਿੱਖ ਦੇ ਮਨ ਦਾ ਪ੍ਰਕਾਸ਼ ਹੈ। ਜਿਸ ਸਿੱਖ ਨੇ ਗੁਰੂ ਰਾਮਦਾਸ ਜੀ ਦੇ ਦਰਸ਼ਨ ਕੀਤੇ ਹਨ ਉਸ ਦਾ ਮਨ ਅੰਧੇਰਾ ਵਿਸ਼ਈ ਅਤੇ ਬੇਰਸ ਨਹੀਂ ਰਹਿ ਸਕਦਾ।

੫. ਗੁਰੂ ਰਾਮਦਾਸ ਜੀ ਨੂੰ ਕਲ੍ਯ ਸਹਾਰ ਨੇ ਸ਼ਬਦ-ਰਸ ਦੀ ਪ੍ਰਾਪਤੀ ਵਾਲਾ ਮੰਨਿਆ ਹੈ। ਜਿਥੇ ਬਾਣੀ ਹੈ ਉਥੇ ਅੰਮ੍ਰਿਤ-ਰਸ ਦੀ ਪ੍ਰਾਪਤੀ ਅਵੱਸ਼ ਹੈ ਅਤੇ ਜੋ ਸਿੱਖ ਰਾਮਦਾਸ ਸਰੋਵਰ, ਰਾਮਦਾਸ ਬਾਣੀ ਦੇ ਰਸ ਵਿਚ ਇਸ਼ਨਾਨ ਕਰਦਾ ਹੈ ਉਹ ਵੀ ਦਾਰਿਦ੍ਰੀ ਤੇ ਬੇਰਸ ਨਹੀਂ ਰਹਿ ਸਕਦਾ।

੬. ਦਾਰਿਦ੍ਰ ਮਨ ਈਰਖਾ ਕਰਦਾ, ਵਿਤਕਰਾ ਕਰਦਾ ਤੇ ਧੱਕਾ ਅਨਿਆਂ ਕਰਦਾ ਹੈ। ਗੁਰੂ ਰਾਮਦਾਸ ਜੀ ਤੇ ਲੰਗਰ ਦਾ ਮਾਲਕ ਹੈ।

ਗੁਰੂ ਰਾਮਦਾਸ ਜੀ ਤਾਂ ਗਾਲ੍ਹਾਂ ਕੱਢਣ ਵਾਲੇ ਫਕੀਰ ਨੂੰ ਮਾਲਾ ਪਹਿਨਾ ਸਕਦੇ ਹਨ। ਜਿੱਥੇ ਤੀਹ ਰਾਗਾਂ ਦੇ ਅਲਾਪਕਾਰ ਹਨ ਉਥੇ ਵਿਤਕਰੇ ਜਾਂ ਦਾਰਿਦ੍ਰ ਕਿੱਥੇ ? ਉਥੇ ਸਮਤਾ ਤੇ ਸਮਦ੍ਰਿਸ਼ਟਤਾ ਹੀ ਹੈ।

੭. ਜਿਥੇ ਦਾਰਿਦ੍ਰ ਨਹੀਂ ਉਥੇ ਰੋਗ ਵੀ ਨਹੀਂ। ਗੁਰੂ ਰਾਮਦਾਸ ਜੀ ਨੇ ਜੋ ਸਰ ਭਰਿਆ ਉਥੇ ਕੁਸ਼ਟ ਅਲੋਪ ਹੋ ਗਿਆ। ਗੁਰੂ ਰਾਮਦਾਸ ਜੀ ਨੇ ਜੋ ਬਾਣੀ ਦਿੱਤੀ ਉਸ ਨੇ ਮਨੁੱਖੀ ਮਨ ਨੂੰ ਅਰੋਗ ਕਰ ਦਿੱਤਾ ਹੈ। ਹੋਰ ਹਰ ਕੋਈ ਰੋਗੀ ਹੋ ਸਕਦਾ ਹੈ ਪਰ ਗੁਰੂ ਰੋਗੀ ਨਹੀਂ ਹੋ ਸਕਦਾ :

ਜੋ ਜੋ ਦੀਸੈ ਸੋ ਸੋ ਰੋਗੀ ॥ ਰੋਗ ਰਹਿਤ ਮੇਰਾ ਸਤਿਗੁਰੁ ਜੋਗੀ ॥ (ਪੰਨਾ ੧੧੪੦)

ਗੁਰੂ ਰਾਮਦਾਸ ਜੀ ਦਾ ਸਰੋਵਰ ਤੇ ਉਨ੍ਹਾਂ ਦੀ ਬਾਣੀ ਸਿੱਖਾਂ ਦੀ ਮਾਨਸਕ, ਸਮਾਜਕ, ਆਰਥਕ, ਰਾਜਸੀ ਤੇ ਆਤਮਕ ਸਿਹਤ ਦੀ ਰਖਵਾਲੀ ਹੈ।



# ਪੁਰਾਤਨ ਜਨਮ ਸਾਖੀ

(੧)

ਪ੍ਰੋ: ਪੂਰਨ ਸਿੰਘ ਜੀ ਦਾ ਇਹ ਕਥਨ ਬੜਾ ਹੀ ਸਾਰਥਕ ਅਤੇ ਪੂਰਨ ਹੈ ਕਿ "ਪੰਜਾਬੀ ਦਾ ਸਾਹਿਤਯ" ਗੁਰੂ ਨਾਨਕ ਦੇਵ ਜੀ ਦੇ ਮੰਦਰਾਂ ਦੇ ਆਲੇ-ਦੁਆਲੇ ਬ੍ਰਿਛਾਂ ਦੀ ਛਾਵਾਂ ਵਿਚ ਪਲਿਆ (ਅਤੇ) ਨਸਰ (ਪੰਜਾਬੀ ਨਸਰ) ਉਨ੍ਹਾਂ ਲੋਕਾਂ ਨੇ ਪਹਿਲੀ ਵਾਰ ਲਿਖੀ ਜਿਨ੍ਹਾਂ ਦੇ ਹੋਠ ਗੁਰੂ ਨਾਨਕ ਦੇ ਪਿਆਰ ਅੰਮ੍ਰਿਤ ਨਾਲ ਸਿੰਚੇ, ਗੁਲਾਬਾਂ ਦੀਆਂ ਪੱਤੀਆਂ ਵਾਂਗ, ਸਿਫਤ ਸ਼ਮੀਰ ਨਾਲ ਹਿਲੇ। ਉਹ ਪੁਸਤਕ ਜਿਸ ਨੂੰ ੧੯੨੬ ਵਿਚ ਭਾਈ ਵੀਰ ਸਿੰਘ ਜੀ ਨੇ ਪੁਰਾਤਨ ਜਨਮ ਸਾਖੀ ਦਾ ਨਾਮ ਦੇ ਕੇ ਵਜ਼ੀਰ ਹਿੰਦ ਪ੍ਰੈਸ, ਅੰਮ੍ਰਿਤਸਰ ਤੋਂ ਪ੍ਰਕਾਸ਼ਤ ਕੀਤਾ, ਵੀ ਕਿਸੇ ਐਸੇ ਮਹਾਂਪੁਰਸ਼ ਦੀ ਹੀ ਰਚਨਾ ਹੈ, ਜਿਸ ਦੇ ਹੋਠ ਗੁਰੂ ਨਾਨਕ ਦੇਵ ਜੀ ਦੇ ਪਿਆਰ-ਅੰਮ੍ਰਿਤ ਨਾਲ ਸਿੰਚੇ, ਗੁਲਾਬ ਦੀਆਂ ਪੱਤੀਆਂ ਵਾਂਗ ਸਿਫਤ-ਸ਼ਮੀਰ ਨਾਲ ਹਿਲੇ। ਹੁਣ ਤੀਕ ਪਤਾ ਨਹੀਂ ਕਿ ਉਸ ਮਹਾਂਪੁਰਸ਼ ਦਾ ਨਾਮ ਕੀ ਸੀ, ਜਿਸ ਨੇ ਰੂਹ ਤੇ ਦਿਮਾਗ ਦੀ ਨੰਗੀ ਤਸਵੀਰ ਇਸ ਰਚਨਾ ਵਿਚ ਖਿੱਚੀ ਹੈ ਅਤੇ ਜੋ ਇਸ ਰਚਨਾ ਵਿਚ ਮਿੱਠੀਆਂ-ਮਿੱਠੀਆਂ ਗੱਲਾਂ ਕਰ ਰਿਹਾ ਹੈ ਤੇ ਇਹ ਇਉਂ ਜਾਪਦਾ ਹੈ ਜਿਵੇਂ ਅਰਸ਼ਾਂ ਦੀ ਮਾਖਿਓਂ ਦਾ ਮੀਂਹ ਪੈ ਰਿਹਾ ਹੈ। ਪ੍ਰੋ: ਪੂਰਨ ਸਿੰਘ ਜੀ ਨੇ ਉਸ ਗੁਮਨਾਮ ਮੁੱਢਲੇ ਵਾਰਤਕ ਲੇਖਕ ਦਾ ਅਨੁਭਵ ਦੁਆਰਾ ਮੁਹਾਂਦਰਾ ਇੰਜ ਚਿਤਰਿਆ ਹੈ ਕਿ ਉਹ ਇਕ ਵੱਡਾ ਬਜ਼ੁਰਗ ਪਿੱਪਲ ਹੇਠ ਬੈਠਾ, ਨੂਰੀ ਚਿਹਰਾ, ਨੂਰੀ ਬੀਬੀ ਲੰਮੀ ਦਾਹੜੀ ਤੇ ਕੇਸ ਮੋਢਿਆਂ 'ਤੇ ਸੁੱਟ ਬੈਠਾ ਗੱਲਾਂ ਕਰਦਾ ਹੋਵੇ।

ਸੱਚਮੁਚ ਪੁਰਾਤਨ ਜਨਮ ਸਾਖੀ ਦਾ ਲੇਖਕ ਗੁਰੂ ਨਾਨਕ ਦੇ ਮੰਦਰਾਂ ਦਾ ਵਾਸੀ ਸੀ ਜਿਨ੍ਹਾਂ ਦੇ ਆਲੇ-ਦੁਆਲੇ ਬ੍ਰਿਛਾਂ ਦੀਆਂ ਛਾਵਾਂ ਵਿਚ ਸਾਰਾ ਪੰਜਾਬੀ ਸਾਹਿਤ ਪਲਿਆ ਹੈ। ਇਸ ਮਹਾਂ ਪੁਰਸ਼ ਦਾ ਮੁਹਾਂਦਰਾ ਗੁਰੂ ਨਾਨਕ ਦੇ ਮੁਹਾਂਦਰੇ ਦੀ ਹੀ ਭਾਹ ਮਾਰਨ ਲੱਗ ਪਿਆ ਹੋਣਾ ਹੈ ਅਤੇ ਇਸ ਆਭਾ ਦੀ ਚਮਕ-ਦਮਕ ਨੂੰ ਕਲਪਨਾ ਵਿਚ ਰੱਖਦੇ ਪ੍ਰੋ: ਪੂਰਨ ਸਿੰਘ ਜੀ ਨੇ ਉਸ ਦੇ ਮੁਹਾਂਦਰੇ ਦਾ ਕਲਮੀ ਚਿਤਰ ਖਿੱਚਿਆ।

ਇਸ ਪੁਸਤਕ ਨੂੰ ਪੁਰਾਤਨ ਜਨਮ ਸਾਖੀ ਕਿਹਾ ਜਾਂਦਾ ਹੈ। ਇਸ ਦੀ ਪੁਨਰ ਸਥਾਪਨਾ ਦੀ ਆਪਣੀ ਵਚਿਤ੍ਰ ਵਿਥਿਆ ਹੈ। ਇਸ ਰਚਨਾ ਦਾ ਇਕ ਹੱਥ-ਲਿਖਤੀ ਨੁਸਖਾ ਮਿਸਟਰ ਕੋਲਬਰੁਕ ਨਾਮ ਦੇ ਅੰਗਰੇਜ਼ੀ ਖੋਜੀ ਤੇ ਭਾਸ਼ਾ ਵਿਗਿਆਨੀ ਨੂੰ ਲੱਭਾ ਅਤੇ ਉਸ ਨੇ ਇਹ ਨੁਸਖਾ ਈਸਟ ਇੰਡੀਆ ਕੰਪਨੀ ਨੂੰ ਭੇਟਾ ਕਰ ਦਿੱਤਾ। ਈਸਟ ਇੰਡੀਆ ਕੰਪਨੀ ਨੇ ਉਹ ਨੁਸਖਾ ਇੰਡੀਆ ਆਫਸ ਲੰਡਨ ਦੀ ਲਾਇਬਰੇਰੀ ਵਿਚ ਸੁਰਖਸ਼ਤ ਕਰ ਦਿੱਤਾ। ਸੰਨ ੧੮੮੩ ਈ: ਵਿਚ ਸਿੱਖਾਂ ਦੀ ਤੀਬਰ ਇੱਛਿਆ ਅਤੇ ਜਾਚਨਾ ਕਰਨ 'ਤੇ ਸਰ ਚਾਰਲਸ ਐਚਿਸਨ, ਲੈਫ਼ਟੀਨੈਂਟ ਗਵਰਨਰ ਪੰਜਾਬ ਨੇ ਦਰਸ਼ਕਾਂ ਲਈ ਉਹ ਨੁਸਖਾ ਪੰਜਾਬ ਵਿਚ ਮੰਗਾ ਦਿੱਤਾ ਅਤੇ ਸਰਕਾਰੀ ਤੌਰ 'ਤੇ ਉਸ ਦੀਆਂ ਕੁਝ ਫੋਟੋਗ੍ਰਾਫਿਕ ਕਾਪੀਆਂ ਸੁਗਾਤ ਵਜੋਂ ਗਵਰਨਰ ਸਾਹਿਬ ਨੇ ਕੁਝ ਸਿੱਖ ਸਰਦਾਰਾਂ ਨੂੰ ਭੇਟ ਕੀਤੀਆਂ। ਸੰਨ ੧੮੮੩-੮੪ ਵਿਚ ਹੀ ਪੱਥਰ ਦੇ ਛਾਪੇ ਵਿਚ ਉਹ ਨੁਸਖਾ ਪੁਸਤਕ ਰੂਪ ਵਿਚ ਵੀ ਛਪ ਗਿਆ। ਇਸ ਪੁਸਤਕ ਨੂੰ ਉਦੋਂ ਵਲੈਤ ਵਾਲੀ ਸਾਖੀ ਕਿਹਾ ਜਾਣ ਲੱਗ ਪਿਆ।

ਰੱਬ ਦੇ ਰੰਗ ਕਿ ਥੋੜ੍ਹੇ ਸਮੇਂ ਵਿਚ ਹੀ ਇਸੇ ਜਨਮ ਸਾਖੀ ਦੇ ਅਨੇਕ ਨੁਸਖੇ ਪ੍ਰਾਪਤ ਹੋ ਗਏ। ਭਾ: ਗੁਰਮੁਖ ਸਿੰਘ ਜੀ ਨੂੰ ਇਕ ਨੁਸਖਾ ਹਾਫਜ਼ਾਬਾਦ ਤੋਂ ਪ੍ਰਾਪਤ ਹੋਇਆ, ਜੋ ਮੈਕਾਲਫ ਸਾਹਿਬ ਨੇ ਆਪਣੇ ਖ਼ਰਚੇ 'ਤੇ ਛਪਵਾਇਆ। ਸੰਨ ੧੯੮੫ ਵਿਚ ਭਾਈ ਕਰਮ ਸਿੰਘ ਹਿਸਟੋਰੀਅਨ ਨੇ ਇਸੇ ਰਚਨਾ ਦੇ ਸੰਮਤ ੧੭੯੦ ਅਤੇ ੧੭੨੭ ਬਿਕ੍ਰਮੀ ਵਿਚ ਹੋਏ ਉਤਾਰੇ ਲੱਭ ਲਏ ਅਤੇ ਇਸ ਰਚਨਾ ਦੀਆਂ ਕਾਪੀਆਂ ਮਿਲ ਗਈਆਂ।

ਇਹਨਾਂ ਸਾਰਿਆਂ ਉਤਾਰਿਆਂ ਵਿਚ ਉਤਾਰਾ ਕਰਨ ਵਾਲਿਆਂ ਪਾਸੋਂ ਸਹਿਵਨ ਕਈ ਨਿੱਕੇ-ਨਿੱਕੇ ਅੱਖਰਾਂ ਦੇ ਭੇਦ ਹੋ ਗਏ ਹਨ ਪਰ ਇਹ ਗੱਲ ਜਚਦੀ ਹੈ ਅਤੇ ਪੜਤਾਲ ਤੋਂ ਠੀਕ ਬੈਠਦੀ ਹੈ ਕਿ ਇਹ ਸਾਰੇ ਉਤਾਰੇ ਕਿਸੇ ਇਕ ਤੋਂ ਹੋਏ ਹਨ, ਪਰ ਇਹ ਨਿਸਚੇ ਨਾਲ ਨਹੀਂ ਕਿਹਾ ਜਾ ਸਕਦਾ ਕਿ ਉਹ ਅਸਲ ਰਚਨਾ ਉਹ ਹੀ ਨੁਸਖ਼ਾ ਸੀ ਜੋ ਕੋਲਬਰੁਕ ਸਾਹਿਬ ਨੂੰ ਮਿਲਿਆ ਸੀ। ਖੈਰ, ਭਾਵੇਂ ਕਿਵੇਂ ਹੋਇਆ, ਇਕ ਜਨਮ ਸਾਖੀ ਮਿਲ ਗਈ।

ਜਨਮ ਸਾਖੀ ਨਾਮ ਗੁਰੂ ਨਾਨਕ ਸਾਹਿਬ ਦੀ ਜੀਵਨੀ ਲਈ ਹੀ ਪੰਜਾਬੀ ਬੋਲੀ ਵਿਚ ਨਿਸਚਿਤ ਹੋ ਗਿਆ ਹੈ ਅਤੇ ਸ਼ਾਇਦ ਗੁਰੂ ਅੰਗਦ ਸਾਹਿਬ ਦੇ ਸਮੇਂ ਤੋਂ ਇਵੇਂ ਪ੍ਰਚਲਤ ਹੈ। ਬੜੀ ਜ਼ੋਰਦਾਰ ਰਵਾਇਤ ਹੈ ਅਤੇ ਠੀਕ ਜਾਪਦੀ ਹੈ ਕਿ ਗੁਰੂ ਅੰਗਦ ਸਾਹਿਬ ਨੇ ਗੁਰ-ਗੱਦੀ 'ਤੇ ਬੈਠਦਿਆਂ ਹੀ ਭਾਈ ਬਾਲੇ ਤੋਂ ਇਕ ਜਨਮ ਸਾਖੀ ਦੀ ਰਚਨਾ ਕਰਵਾਈ ਸੀ ਜੋ ਭਾਈ ਬਾਲੇ ਦੇ ਉਚਾਰਨ 'ਤੇ ਪੈੜੇ ਮੋਖੇ ਨੇ ਗੁਰਮੁਖੀ ਅੱਖਰਾਂ ਵਿਚ ਅੰਕਤ ਕੀਤੀ ਸੀ। ਇਸ ਦਾ ਨਾਮ ਮਗਰੋਂ ਕਿਸ ਸਮੇਂ 'ਬਾਲੇ ਵਾਲੀ ਸਾਖੀ' ਪੈ ਗਿਆ ਹੋਣਾ ਹੈ ਅਤੇ ਹੁਣ ਬਾਲੇ ਵਾਲੀ ਜਨਮ ਸਾਖੀ ਦੇ ਭਿੰਨ-ਭਿੰਨ ਅਕਾਰਾਂ ਵਿਚ ਕਈ ਰੂਪ ਮਿਲਦੇ ਹਨ। ਜਿਹੜੀ ਅੱਜ ਕਲ੍ਹ ਭਾਈ ਬਾਲੇ ਵਾਲੀ ਜਨਮ ਸਾਖੀ ਮਿਲਦੀ ਹੈ, ਉਸ ਬਾਰੇ ਇਹ ਰਵਾਇਤ ਵੀ ਆਮ ਹੈ ਕਿ ਹਿੰਦਾਲੀਆਂ (ਬਾਬਾ ਹਿੰਦਾਲ ਦੇ ਸੇਵਕਾਂ) ਨੇ ਅਸਲ ਭਾਈ ਬਾਲੇ ਵਾਲੀ, ਜਨਮ ਸਾਖੀ ਵਿਚ ਕਈ ਪ੍ਰਕਾਰ ਦੇ ਵਾਧੇ ਘਾਟੇ ਕਰ ਕੇ ਰਚੀ। ਜੋ ਭਾਈ ਬਾਲੇ ਵਾਲੀ ਜਨਮ ਸਾਖੀ ਮਿਲਦੀ ਹੈ ਉਹ ਲਿਖਣ ਸ਼ੈਲੀ ਤੋਂ ਗੁਰੂ ਅੰਗਦ ਸਾਹਿਬ ਦੇ ਸਮੇਂ ਦੀ ਨਹੀਂ ਜਾਪਦੀ, ਸਗੋਂ ਬਹੁਤ ਮਗਰੋਂ ਲਿਖੀ ਗਈ ਜਾਪਦੀ ਹੈ। ਹੋ ਸਕਦਾ ਹੈ ਕਿ ਇਹ ਸਾਖੀ ਪੁਰਾਤਨ ਜਨਮ ਸਾਖੀ ਵਿਚ ਹੀ ਵਾਧੇ ਕਰਕੇ ਰਚੀ ਹੋਵੇ ਅਤੇ ਭਾਈ ਬਾਲੇ ਵਾਲੀ ਅਸਲ ਜਨਮ ਸਾਖੀ ਵਿਚੋਂ ਰਚਨਾ ਹੋਵੇ ਜਿਸ ਨੂੰ ਹੁਣ ਪੁਰਾਤਨ ਜਨਮ ਸਾਖੀ ਕਿਹਾ ਜਾ ਰਿਹਾ ਹੈ।

ਇਹ ਪੁਰਾਤਨ ਜਨਮ ਸਾਖੀ ਹੁਣ ਤੀਕ ਪ੍ਰਾਪਤ ਹੋਈਆਂ ਜਨਮ ਸਾਖੀਆਂ ਵਿਚੋਂ ਸਭ ਤੋਂ ਪੁਰਾਤਨ ਜਾਪਦੀ ਹੈ, ਪਰ ਇਸ ਵਿਚ ਵੀ ਐਸੇ ਠੋਸ ਸੰਕੇਤ ਹਨ ਜੋ ਇਸ ਨੂੰ ਗੁਰੂ ਹਰਿਗੋਬਿੰਦ ਸਾਹਿਬ ਜਾਂ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਦੀ ਕਿਰਤ ਸਿੱਧ ਕਰਦੇ ਹਨ। ਇਸ ਜਨਮ ਸਾਖੀ ਵਿਚ ਗੁਰੂ ਅਰਜਨ ਸਾਹਿਬ ਦੇ ਸ਼ਬਦ ਦਰਜ ਹਨ ਜੋ ਗਲਤੀ ਨਾਲ ਗੁਰੂ ਨਾਨਕ ਸਾਹਿਬ ਦੇ ਦੱਸੇ ਗਏ ਹਨ। ਇਸ ਜਨਮ ਸਾਖੀ ਦੇ ਅੰਤ 'ਤੇ "ਬੋਲਹੁ ਵਾਹਿਗੁਰੂ ਜੀ ਕੀ ਫਤਹਿ ਹੋਈ" ਲਿਖਿਆ ਹੈ ਜੋ ਇਸ ਨੂੰ ਗੁਰੂ ਗੋਬਿੰਦ ਸਿੰਘ ਜੀ ਤੋਂ ਮਗਰੋਂ ਦੀ ਰਚਨਾ ਸਿੱਧ ਕਰਦਾ ਹੈ।



# ਪੁਰਾਤਨ ਜਨਮ ਸਾਖੀ

## (੨)

ਖੈਰ, ਕਈ ਪ੍ਰਕਾਰ ਦੇ ਪ੍ਰਸ਼ਨ ਤੇ ਰਚਨਾ ਜਿਸ ਨੂੰ ਪੁਰਾਤਨ ਜਨਮ ਸਾਖੀ ਕਹਿੰਦੇ ਹਨ—ਉੱਠਦੇ ਹੀ ਰਹਿੰਦੇ ਹਨ ਅਤੇ ਉੱਠਣੇ ਵੀ ਜ਼ਰੂਰੀ ਹਨ। ਸਮਾਂ ਤੇ ਖੋਜ ਹੀ ਉਹਨਾਂ ਪ੍ਰਸ਼ਨਾਂ ਦੇ ਉੱਤਰ ਦਿੰਦੇ ਰਹਿਣਗੇ। ਅਸੀਂ ਇਸ ਰਚਨਾ ਦੀ ਮਹਾਨਤਾ ਨੂੰ ਵੇਖ ਕੇ ਜੱਸ ਮਾਣਨ ਦਾ ਉਪਰਾਲਾ ਕਰੀਏ। ਸੱਚਮੁਚ ਇਸ ਰਚਨਾ ਦੀ ਸ਼ੈਲੀ ਵਿਚੋਂ ਗੁਲਾਬ ਦੀਆਂ ਪੱਤੀਆਂ ਦੀ ਸੁਗੰਧ ਆਉਂਦੀ ਹੈ ਅਤੇ ਇਸ ਦੇ ਸ਼ਬਦਾਂ ਵਿਚੋਂ ਅੰਮ੍ਰਿਤ ਝਰਦਾ ਹੈ। ਇਹ ਬਚਨ ਅੰਮ੍ਰਿਤ ਬਚਨ ਹਨ, ਜੋ ਨਸਰ ਵਿਚ ਵੀ ਨਜ਼ਮਾਂ ਦਾ ਰਸ ਦੇ ਗਏ ਹਨ। ਇਸ ਦੀ ਸ਼ੈਲੀ ਆਪਣੀ ਸਾਦਗੀ ਦੇ ਕਮਾਲੇ ਵਿਚ ਭਾਵ ਮਿੱਠੀ ਤੇ ਰੋਹਬਦਾਰਾਂ ਵਾਲੀ ਹੈ। ਇਹ ਜੀਵਨ ਨੂੰ ਦੀਪਤਾ ਕਰਨ ਵਾਲਾ ਸਾਹਿਤ ਹੈ, ਇਸ ਦੀ ਰਚਨਾ ਬਾਰੇ ਇਹ ਸਾਰੇ ਸ਼ਬਦ ਪ੍ਰੋ: ਪੂਰਨ ਸਿੰਘ ਦੀ ਕਲਮ ਨੇ ਹੀ ਵਰਤੇ ਹਨ, ਜੋ ਆਪ ਗੁਰੂ ਨਾਨਕ ਦੇ ਮੰਦਰਾਂ ਦਾ ਹੀ ਵਾਸੀ ਹੈ। ਪੁਰਾਤਨ ਜਨਮ ਸਾਖੀ ਦੇ ਕਿਸੇ ਰੂਪ ਵਿਚ ਪਹਿਲੀ ਵਾਰ ਪੰਜਾਬੀ ਵਾਰਤਕ ਸਮਰਥ ਕਲਾ ਤੇ ਜਾਦੂਗਰੀ ਬਣ ਕੇ ਨਿਸਰੀ ਅਤੇ ਨਿਖਰੀ ਹੋਈ ਹੈ, ਜਿਸ ਨੇ ਨਜ਼ਮ ਦੀ ਤੁਕਬੰਦੀ, ਰਾਗ, ਕਾਫੀਏ ਤੇ ਉਡਾਰੀ ਨੂੰ ਤਿਆਗ ਕੇ ਸਾਧਾਰਨ ਗੱਲਬਾਤੀ ਲਹਿਜੇ ਨੂੰ ਆਪਣੀ ਕਵੀ ਕਵਿਤਾ ਦੇ ਰਸ ਨੂੰ ਆਪਣੇ ਵਿਚ ਸਥਿਰ ਕੀਤਾ ਹੋਣਾ ਹੈ। ਇਥੇ ਪਹਿਲੀ ਵਾਰੀ ਹੀ ਇਸ ਤਰ੍ਹਾਂ ਰੂਹ ਤੇ ਦਿਮਾਗ ਦੀ ਨੰਗੀ ਤਸਵੀਰ ਖਿੱਚੀ ਗਈ ਹੋਣੀ ਹੈ। ਪਹਿਲੀ ਵਾਰਤਕ ਜੋ ਕੋਈ ਹੋਣੀ ਹੈ, ਉਹ ਬੋਲ-ਚਾਲ ਜਾਂ ਕੋਈ ਬੁਝਾਰਤਾਂ, ਅਖਾਣਾਂ ਦੇ ਰੂਪਾਂ ਵਿਚ ਹੋਣੀ ਹੈ। ਗੁਰੂ ਗ੍ਰੰਥ ਸਾਹਿਬ ਵਿਚ ਜੋ ਕੋਈ ਵਾਰਤਕ ਟੂਕਾਂ ਦੇ ਦਰਸ਼ਨ ਹੁੰਦੇ ਹਨ ਉਹ ਵੀ ਗੁਰੂ ਅਰਜਨ ਸਾਹਿਬ ਦੀ ਰਚਨਾ ਹਨ, ਪਰ ਜਨਮ ਸਾਖੀ ਤੇ ਗੁਰੂ ਅੰਗਦ ਸਾਹਿਬ ਦੇ ਸਮੇਂ ਵਜੂਦ ਵਿਚ ਆਈ। ਭਾਵੇਂ ਇਹ ਪੁਰਾਤਨ ਜਨਮ ਸਾਖੀ ਉਹ ਹੀ ਹੈ ਜਾਂ ਉਸ ਦੀ ਨਸਲ ਵਿਚੋਂ ਹੈ। ਪੁਰਾਤਨ ਜਨਮ ਸਾਖੀ ਦੀ ਵਾਰਤਕ ਸ਼ੈਲੀ ਦੀ ਮਿਠਾਸ, ਇਕਸਾਰਤਾ, ਸਾਦਗੀ, ਸੰਜਮ, ਸੰਖੇਪਤਾ, ਲੜੀਬਧਤਾ, ਮਧੁਰਤਾ, ਭਾਵੁਕਤਾ, ਅਨੁਭਵਤਾ, ਨਿਆਇਸ਼ੀਲਤਾ ਆਦਿ ਵੇਖਣ ਪਰਖਣ ਲਈ ਇਸ ਟੂਕ ਦਾ ਰਸ ਰੰਗ ਵੇਖੋ। ਚਖੋ।

ਤਬ ਫਿਰ ਬਾਬਾ ਬੋਲਿਆ, ਆਖਿਓਸ, ਪਿਤਾ ਜੀ ਅਸਾਡੀ ਖੇਤੀ ਬੀਜੀ ਸੁ ਸੁਣਿਆ ਜੀ, ਪਿਤਾ ਜੀ, ਅਸਾਡੀ ਖੇਤੀ ਬੀਜੀ ਖਰੀ ਜੰਮੀ ਹੈ। ਅਸਾਂ ਇਸ ਖੇਤੀ ਦਾ ਇਤਨਾ ਆਸਰਾ ਹੈ, ਜੋ ਹਾਸਲ ਦੀਵਾਨ ਕਾ ਸਭੁ ਉਤਰੇਗਾ, ਤਲਬ ਕੋਈ ਨਾ ਕਰੇਗਾ, ਪੁੱਤਰ ਧੀਆਂ ਸੁਖਾਲੇ ਹੋਵਨਗੇ ਅਤੇ 'ਫਕੀਰ ਭਿਰਾਉ ਕਾਈ ਸਭ ਕੋਈ ਵਰੁਸਾਵੈਗਾ। ਜਿਸ ਸਾਹਿਬ ਦੀ ਮੈਂ ਕਿਰਸਾਣੀ ਕਰੀ ਹੈ, ਸੋ ਮੇਰਾ ਬਹੁਤ ਖਸਮਾਨਾ ਕਰਦਾ ਹੈ।

ਇਹ ਦਾਰਸ਼ਨਕ ਤੇ ਰਮਜ਼ ਵਾਲੀ ਵਾਰਤਕ ਦੀ ਟੂਕ ਹੈ, ਪਰ ਸਾਧਾਰਨ ਬ੍ਰਿਤਾਂਤ ਟੂਕ ਵਿਚੋਂ ਵੀ ਇਹ ਰਸ ਮਾਣਿਆ ਜਾ ਸਕਦਾ ਹੈ। ਸੁਣੋ, "ਜਾਂਦੇ ਜਾਂਦੇ ਸੇਖ, ਸਜਣ ਕੇ, ਘਰਿ ਜਾਇ ਨਿਕਲੇ। ਉਸ ਦਾ

ਘਰ ਪੈਡੇ ਵਿਰਿਥ, ਅਤੇ ਠਾਕੁਰ ਦੁਆਰਾ ਤੇ ਮਸੀਤ ਕਰਿ ਛਡੀ ਸੀ। ਜੇ ਕੋਈ ਹਿੰਦੂ ਆਵੇ ਤਾਂ ਠਉਰ ਦੇਵੇ ਅਤੇ ਮੁਸਲਮਾਨ ਆਵੇ ਤਾਂ ਤਵਜਹ ਕਰੇ। ਅਰੁ ਜਾਂ ਰਾਤਿ ਪਵੈ ਤਾਂ ਆਖੈ ਚਲੁ ਜੀ ਸਵਹੁ। ਅੰਦਰ ਲੈ ਜਾਵੇ। ਖੂਹੇ ਵਿਚ ਪਾਇ ਕਰਿ ਮਾਰੈ।"

ਜਿਥੇ ਪੁਰਾਤਨ ਜਨਮ ਸਾਖੀ ਨੇ ਪਹਿਲਾਂ ਪਹਿਲ ਸਾਡੀ ਪੰਜਾਬੀ ਵਾਰਤਕ ਦਾ ਮੁਹਾਂਦਰਾ ਘੜਿਆ ਹੈ, ਉਥੇ ਉਸ ਨੇ ਸਾਡੀ ਜੀਵਨੀ ਚਿਤ੍ਰਨ ਕਲਾ, ਇਤਿਹਾਸਕਾਰੀ, ਸਾਖੀਕਾਰੀ, ਕਹਾਣੀ ਕਲਾ, ਗੋਸ਼ਟੀ, ਸ਼ਬਦ ਵਿਆਖਿਆ, ਅਰਥ ਪਰਮਾਰਥ ਪ੍ਰਪਾਟੀ, ਟੀਕਾਕਾਰੀ ਆਦਿ ਲਈ ਕਲਾਤਮਕ ਤੇ ਵਿਸ਼ਿਆਤਮਕ ਸੇਧ ਦਿਤੀ। ਪੁਰਾਤਨ ਜਨਮ ਸਾਖੀ ਸਾਹਿਤ ਦਾ ਸਰਬ ਰਸ ਹੈ, ਇਸ ਵਿਚ ਸਾਹਿਤ ਦੇ ਸਾਰੇ ਵਰਤਮਾਨ ਰੂਪਾਂ ਦਾ ਰਸ ਮੌਜੂਦ ਹੈ। ਇਹ ਆਧੁਨਿਕ ਦ੍ਰਿਸ਼ਟੀਕੋਣ ਦਾ ਇਤਿਹਾਸ ਨਹੀਂ, ਪਰ ਇਹ ਪੰਜਾਬੀ ਬੋਲੀ ਵਿਚ ਭਾਰਤੀ ਇਤਿਹਾਸਕਾਰੀ ਦੀ ਰਵਾਇਤ ਨੂੰ ਟੋਰਦੀ ਹੈ ਜਿਸ ਵਿਚ ਭਾਰਤੀ ਦਰਸ਼ਨ ਦੇ ਬਲਬੋਤੇ ਵਚਿਤ੍ਰ ਕਰਾਮਾਤਾਂ ਰਿੱਧ ਸਿੱਧ ਵਾਪਰ ਸਕਦੀਆਂ ਹਨ ਅਤੇ ਆਤਮਾ, ਵਿਸ਼ੇਸ਼ ਕਰਕੇ ਗੁਰੂ ਰੂਪ ਆਤਮਾ, ਸਾਰੇ ਸਥਾਨ ਅਤੇ ਕਾਰਣ ਕਾਰਜ ਦੀਆਂ ਸੀਮਾਵਾਂ ਤੋਂ ਮੁਕਤ ਰਹਿ ਕੇ ਵਿਚਰ ਸਕਦੀ ਹੈ। ਆਪਣਾ ਪ੍ਰਕਾਸ਼ ਦੇ ਸਕਦੀ ਹੈ ਅਤੇ ਮਾਨਵ ਕਲਿਆਣ ਲਈ ਕਰਮ ਕਰ ਸਕਦੀ ਹੈ : ਆਤਮਕ ਮੰਡਲਾਂ ਦੇ ਝਾਵਲਿਆਂ ਦੇ ਹੁੰਦਿਆਂ ਵੀ, ਇਥੇ ਬਹੁਤ ਕੁਝ ਧਰਤੀ ਦੀ ਛੋਹ ਵਾਲਾ, ਯਥਾਰਥਕ, ਹੋਂਦਾ ਥੀਂਦਾ, ਸੱਚ ਵਿਦਵਾਨ ਹੈ ਜਿਸ ਦੀ ਸਹਾਇਤਾ ਨਾਲ ਗੁਰੂ ਨਾਨਕ ਜੀ ਦੀ ਸ਼ਖਸ਼ੀਅਤ ਦਾ ਸਾਰਾ ਚਿਤ੍ਰ ਉਲੀਕਿਆ ਜਾ ਸਕਦਾ ਹੈ।

ਗੁਰੂ ਨਾਨਕ ਜੀ ਦੇ ਮੰਦਰਾਂ ਵਿਚ ਰਹਿੰਦੇ ਕਿਸੇ ਮਹਾਂ ਪੁਰਸ਼-ਜੋ ਪੁਰਾਤਨ ਜਨਮ ਸਾਖੀ ਦਾ ਕਰਤਾ ਸੀ– ਨੇ ਜਦੋਂ ਇਹ ਗਜ ਮਾਰ ਲਿਆ ਤਾਂ ਇਸ ਪ੍ਰਾਪਤੀ ਦੇ ਪ੍ਰਭਾਵ ਨਾਲ ਪੰਜਾਬੀ ਵਾਰਤਕ ਦਾ ਸੋਮਾ ਵਗ ਤੁਰਿਆ।

ਪੰਜਾਬੀ ਵਾਰਤਕਾਰੀ ਨੂੰ ਸੇਧ ਮਿਲੀ ਅਤੇ ਪੰਜਾਬੀ ਇਤਿਹਾਸਕਾਰਾਂ, ਗੁਰੂ ਘਰ ਦੇ ਇਤਿਹਾਸਕਾਰਾਂ ਨੂੰ ਛੋਹ ਲੱਭੀ। ਪੰਜਾਬੀ ਵਿਚ ਵਾਰਤਕ ਰਚਨਾ ਦਾ ਸੋਮਾ ਫੁਟ ਪਿਆ ਅਤੇ ਗੁਰੂ ਇਤਿਹਾਸ ਦਾ ਵੀ। ਪੁਰਾਤਨ ਜਨਮ ਸਾਖੀ ਨੇ ਬਹੁਤ ਰੂਹਾਂ ਨੂੰ ਟੁੰਬ ਜਗਾਇਆ। ਸ਼ਾਇਦ ਇਸ ਨੇ ਹੀ ਭਾਈ ਗੁਰਦਾਸ, ਮਿਹਰਬਾਨ ਸੋਢੀ, ਚਤੁਰਭੁਜ, ਭਾਈ ਮਨੀ ਸਿੰਘ ਨੂੰ ਗੁਰੂ ਨਾਨਕ ਇਤਿਹਾਸ ਚਿਤ੍ਰਨ ਦਾ ਬਲ ਤੇ ਵਲ ਦਿੱਤਾ। ਇਸੇ ਦੇ ਰਸ ਵਿਚ ਗੜੂੰਦ ਹੋ ਕੇ ਭਾਈ ਸੰਤੋਖ ਸਿੰਘ ਜੀ ਨੇ ਗੁਰੂ ਨਾਨਕ ਪ੍ਰਕਾਸ਼ ਅਤੇ ਭਾਈ ਵੀਰ ਸਿੰਘ ਨੇ ਗੁਰੂ ਨਾਨਕ ਚਮਤਕਾਰ ਰਚੇ। ਇਸੇ ਦੇ ਰਸ ਦਾ ਝਾਵਲਾ ਮੈਕਾਲਿਫ ਤੇ ਰਾਜਾ ਸਰ ਦਲਜੀਤ ਸਿੰਘ ਦੀਆਂ ਰਚਨਾਵਾਂ ਵਿਚ ਹੈ। ਇਹਨਾਂ ਮਹਾਨ ਗੁਰੂ ਘਰ ਦੇ ਸ਼ਰਧਾਲੂਆਂ ਨੇ ਗੁਰੂ ਨਾਨਕ ਜੀਵਨ ਚਿਤਰਣ ਲਈ ਬਾਹਰ ਲਕੀਰਾਂ ਅਤੇ ਸਮਿਗ੍ਰੀ ਸਾਰੀ ਪੁਰਾਤਨ ਜਨਮ ਸਾਖੀ ਤੋਂ ਲਈ ਹੈ। ਕਲਾਤਮਕ ਰੰਗ ਆਪਣਾ ਆਪਣਾ ਹੈ। ਹੁਣ ਤੀਕ ਸਾਰਥਕ ਰੂਪ ਵਿਚ ਗੁਰੂ ਨਾਨਕ ਬਾਰੇ ਸਤ ਤੇ ਤਥ ਉਨਾ ਕੁਝ ਹੀ ਪਤਾ ਹੈ ਜੋ ਕੁਝ ਪੁਰਾਤਨ ਜਨਮ ਸਾਖੀ ਵਿਚ ਮੌਜੂਦ ਹੈ। ਮੁੱਢਲਾ ਜੀਵਨ, ਉਦਾਸੀਆਂ ਦਾ ਅੰਤਲਾ ਜੀਵਨ ਸਭ ਉਸੇ ਤਰ੍ਹਾਂ ਹੀ ਚਿਤਰੇ ਜਾਂਦੇ ਹਨ, ਜਿਵੇਂ ਪੁਰਤਾਨ ਜਨਮ ਸਾਖੀ ਵਿਚ ਹੈ। ਖੋਜ ਦੇ ਖੰਭ ਇਸ ਜਨਮ ਸਾਖੀ ਦੀ ਉਤਾਰ-ਸੀਮਾ ਤੋਂ ਅੱਗੇ ਨਹੀਂ ਜਾ ਸਕੇ। ਇਸ ਦੀ ਸ਼ੈਲੀ ਦੀ ਸਿਖਰ ਨੂੰ ਵੀ ਉਲੰਘਿਆ ਨਹੀਂ ਗਿਆ।



# ਸੋਢੀ ਮਿਹਰਬਾਨ ਜੀ ਦੀ ਜਨਮ ਸਾਖੀ

## ੧. ਗੁਰੂ ਕਾਲ ਦਾ ਸਾਹਿਤ

੧੪੬੯ ਤੋਂ ੧੭੦੮ ਤੀਕ ਗੁਰੂ ਸਾਹਿਬਾਨ ਨਾ ਕੇਵਲ ਆਪ ਹੀ ਪੰਜਾਬੀ ਅਧਿਆਤਮਕ ਸਾਹਿਤ ਦੇ ਰਚਣਹਾਰ ਹੀ ਰਹੇ ਹਨ, ਸਗੋਂ ਆਪ ਹੋਰ ਪੰਜਾਬੀ ਦੇ ਸਾਹਿਤਕਾਰਾਂ ਤੇ ਲੇਖਕਾਂ ਵਾਸਤੇ ਮੂਲ ਪ੍ਰੇਰਨਾ ਵੀ ਰਹੇ ਹਨ। ਕੇਵਲ ਗੁਰੂ ਸਾਹਿਬਾਨ ਹੀ ਪ੍ਰਿਥਮ ਗੁਰੂ ਤੋਂ ਪ੍ਰਭਾਵਿਤ ਨਹੀਂ ਹੋਏ, ਸਗੋਂ ਉਸ ਕਾਲ ਦੇ ਅਨੇਕ ਹੋਰ ਲੇਖਕ ਵੀ ਗੁਰੂ ਘਰ ਤੋਂ ਪ੍ਰਭਾਵਿਤ ਹੋ ਕੇ ਸਾਹਿਤ ਰਚਨਾ ਕਰਨ ਲੱਗੇ। ਪ੍ਰੋ: ਪੂਰਨ ਸਿੰਘ ਜੀ ਦੀ ਕਹੀ ਇਹ ਗੱਲ ਕਿ 'ਪੰਜਾਬੀ ਦਾ ਸਾਹਿਤਯ ਗੁਰੂ ਨਾਨਕ ਦੇਵ ਜੀ ਦੇ ਮੰਦਰਾਂ ਦੇ ਆਲੇ-ਦੁਆਲੇ ਦੇ ਬ੍ਰਿਛਾਂ ਦੀਆਂ ਛਾਵਾਂ ਵਿਚ ਪਲਿਆ। ਨਸਰ ਉਨ੍ਹਾਂ ਲੋਕਾਂ ਨੇ ਪਹਿਲੀ ਵਾਰ ਲਿਖੀ ਜਿਨ੍ਹਾਂ ਦੇ ਹੋਠ ਗੁਰੂ ਸਾਹਿਬ ਦੇ ਪਿਆਰ-ਅੰਮ੍ਰਿਤ ਨਾਲ ਸਿੰਚੇ ਗੁਲਾਬਾਂ ਦੀਆਂ ਪਤੀਆਂ ਵਾਂਗ ਸਿਫਤ ਸਮੀਰ ਨਾਲ ਹਿਲਦੇ ਸਨ', ਬਿਲਕੁਲ ਨਿਰਸੰਦੇਹ ਹੈ ਤੇ ਗੁਰੂ-ਕਾਲ ਦੇ ਬਹੁਤ ਸਾਰੇ ਸਾਹਿਤ 'ਤੇ ਪੂਰੀ ਤਰ੍ਹਾਂ ਲਾਗੂ ਹੁੰਦੀ ਹੈ। ਗੁਰੂ ਸਾਹਿਬਾਨ ਦੀ ਵਿਅਕਤੀ ਛੋਹ ਨਾਲ ਚੇਲੇ ਤੇ ਗੁਰੂ ਬਣਦੇ ਹੀ ਸਨ ਤੇ ਉਹਨਾਂ ਅੰਦਰੋਂ ਬਾਣੀ ਦਾ ਪਰਵਾਹ ਨਿਕਲ ਤੁਰਦਾ ਹੀ ਸੀ, ਹੋਰ ਲੋਕ ਵੀ ਉਹਨਾਂ ਦੀ ਛੋਹ ਨਾਲ ਮਹਾਨ ਕਵੀ ਤੇ ਵਾਰਤਕਕਾਰ ਹੋ ਨਿਬੜੇ। ਭਾਈ ਗੁਰਦਾਸ, ਸਤਾ-ਬਲਵੰਡ, ਬਾਬਾ ਸੁੰਦਰ, ਭੱਟ ਆਦਿ ਅਰਸ਼ੀ ਕਵੀ ਹੋ ਨਿਬੜੇ। ਭਾਈ ਗੁਰਦਾਸ ਜੀ ਦੀ ਰਚਨਾ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦੀ ਪ੍ਰਿਥਮ ਭਰੋਸੇਯੋਗ ਵਿਆਖਿਆ ਮੰਨੀ ਗਈ ਹੈ। 'ਸੱਤਾ-ਬਲਵੰਡ', ਬਾਬਾ ਸੁੰਦਰ ਤੇ ਭੱਟਾਂ ਦੀ ਰਚਨਾ ਤਾਂ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਲ ਹੀ ਕਰ ਦਿਤੀ ਗਈ। ਦੋ ਸ਼ਲੋਕ ਜੋ ਬਿਹਾਗੜੇ ਦੀ ਵਾਰ ਵਿਚ 'ਸਲੋਕ ਮਰਦਾਨਾ' ਦੇ ਨਾਂ ਥੱਲੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਤ ਹਨ, ਸ਼ਾਇਦ ਭਾਈ ਮਰਦਾਨਾ, ਜੋ ਗੁਰੂ ਨਾਨਕ ਸਾਹਿਬ ਦਾ ਅਨਿੰਨ ਭਗਤ ਤੇ ਸਾਥੀ ਸੀ, ਦੇ ਹੀ ਹਨ। ਗੁਰੂ ਨਾਨਕ ਸਾਹਿਬ ਤੋਂ ਹੀ ਪ੍ਰਭਾਵਿਤ ਹੋ ਕੇ ਅਨੇਕ ਪੰਜਾਬੀ ਸੰਤਾਂ ਮਹਾਤਮਾਂ ਨੇ ਬਾਣੀ ਲਿਖੀ। ਬਾਬਾ ਸ੍ਰੀ ਚੰਦ ਜੀ, ਜੋ ਗੁਰੂ ਨਾਨਕ ਸਾਹਿਬ ਦੇ ਵੱਡੇ ਪੁੱਤਰ ਸਨ, ਅਤੇ ਉਦਾਸੀ ਸੰਪਰਦਾ ਦੇ ਸੰਚਾਲਕ ਸਨ, ਨੇ ਕੁਝ ਕਾਵਿ ਰਚਨਾ, ਗੁਰੂ ਪਾਤਸ਼ਾਹ ਦੀ ਬਾਣੀ ਤੋਂ ਪ੍ਰਭਾਵਿਤ ਹੋ ਕੇ ਕੀਤੀ। ਇਸ ਦਾ ਫਲ ਇਹ ਹੋਇਆ ਕਿ ਆਪ ਦੇ ਚੇਲਿਆਂ ਤੇ ਸੇਵਕਾਂ ਨੇ ਗੁਰਬਾਣੀ ਦੀ ਵਿਆਖਿਆ ਹਿਤ ਕਾਵਿ-ਰਚਨਾ ਦਾ ਹੜ੍ਹ ਵਗਾ ਦਿੱਤਾ। ਸਾਲਸ ਰਾਏ ਜੌਹਰੀ, ਜਿਸ ਨੂੰ ਗੁਰੂ ਨਾਨਕ ਸਾਹਿਬ ਨੇ ਪਟਨੇ ਵਿਖੇ ਮੰਜੀ ਬਖਸ਼ੀ ਸੀ, ਚੰਗਾ ਭਗਤੀ-ਕਾਵਿ ਰਚਿਆ। ਸੁਥਰੇ ਤੋਂ ਸੁਥਰੇ ਸ਼ਾਹੀਆਂ ਨੇ ਵੀ ਇਸੇ ਪ੍ਰਭਾਵ ਥੱਲੇ ਬਾਣੀ ਲਿਖੀ ਤੇ ਆਪਣੀ ਸੰਪਰਦਾ ਨੂੰ ਨਾਨਕ ਪੰਥ ਦੀ ਸ਼ਾਖਾ ਹੀ ਰਖਿਆ। ਹਿਰਦੇ ਰਾਮ, ਛੱਜੂ ਭਗਤ, ਜਲ੍ਹਣ ਜੱਟ, ਪੀਲੂ ਭਗਤ, ਬਾਬਾ ਲਾਲ ਜੀ, ਬਾਬਾ ਦਿਆਲ ਦਾਸ, ਕਾਹਨਾ ਜੀ, ਸ਼ਾਹ ਹੁਸੈਨ ਆਦਿ ਗੁਰੂ ਘਰ ਤੋਂ ਪ੍ਰਭਾਵਿਤ ਹੋਏ। ਕੰਕਨ, ਰਾਮ, ਸਿਆਮ ਅਤੇ ਹੋਰ ਦਸਮ ਗੁਰ-ਦਰਬਾਰੀ ਕਵੀ ਇਸੇ ਸਾਹਿਤ ਤੋਂ ਪ੍ਰਭਾਵਿਤ ਹੋ ਕੇ ਰਚਨਾ ਕਰਦੇ ਰਹੇ। ਦਮੋਦਰ ਵਰਗਾ ਕਿੱਸਾਕਾਰ ਵੀ ਗੁਰਮਤਿ ਸ਼ੈਲੀ ਤੋਂ ਪ੍ਰਭਾਵਿਤ ਜਾਪਦਾ ਹੈ। ਹੋਰ ਅਨੇਕ ਸੰਤ ਮਹਾਤਮਾ ਭੀ ਮੂਲ ਰੂਪ ਵਿਚ ਗੁਰਮਤਿ ਸਿਧਾਂਤਾਂ

ਦੀ ਹੀ ਵਿਆਖਿਆ ਕਰਦੇ ਪਏ ਸਨ। ਗੁਰੂ ਦੀ ਬਾਣੀ ਦਾ ਅਭਿਆਸ ਹਰ ਕਿਸੇ ਨੂੰ ਕਵੀ ਬਣਾ ਸਕਦਾ ਹੈ, ਅਰਸ਼ੀ ਕਵੀ ਤੇ ਢਾਡੀ।

ਜਨਮ ਸਾਖੀਆਂ ਦੇ ਨਾਲ ਹੀ ਤੁਰ ਪਈਆਂ ਗੋਸ਼ਟੀਆਂ ਤੇ ਨਾਲ ਤੁਰ ਪਏ ਟੀਕੇ, ਪਰਮਾਰਥ ਤੇ ਸਾਰ। ਗੁਰਬਾਣੀ ਦੇ ਵਿਸ਼ੇਸ਼ ਕਰਕੇ ਗੁਰੂ ਨਾਨਕ ਸਾਹਿਬ ਦੀਆਂ ਬਾਣੀਆਂ ਤੇ ਸ਼ਬਦਾਂ ਦੇ ਟੀਕੇ, ਵਿਆਖਿਆ ਵਾਰਤਕ ਵਿਚ ਹੋਣ ਲੱਗੇ। ਜਨਮ ਸਾਖੀਆਂ ਤੇ ਟੀਕੇ ਵਿਆਖਿਆ ਪਰਮਾਰਥ ਇਕ ਦੂਜੇ ਵਿਚ ਗਡਵਡ ਹੁੰਦੇ ਗਏ ਤੇ ਉਹਨਾਂ ਇਕ ਰੂਪ ਧਾਰਨ ਕਰ ਲਿਆ ਜਿਸ ਦੀ ਸਿਖਰ ਹੈ ਸੋਢੀ ਮਿਹਰਬਾਨ ਜੀ ਦੀ ਰਚਨਾ 'ਪੋਥੀ ਸਚ ਖੰਡ'। ਜਨਮ ਸਾਖੀ ਦੇ ਤੱਤ ਅਤੇ ਪਰਮਾਰਥਕ ਟੀਕਾਕਾਰੀ ਤੇ ਤੱਤ ਇੰਨੇ ਇਕੋ ਰਚਨਾ ਵਿਚ ਰਲ-ਮਿਲ ਗਏ ਕਿ ਭਰਮ ਹੋਣ ਲੱਗਾ ਕਿ ਸ਼ਾਇਦ ਗੁਰੂ ਨਾਨਕ ਸਾਹਿਬ ਦੇ ਸ਼ਬਦਾਂ ਨੂੰ ਨਾਟਕੀ ਕਲਾਤਮਕ ਢੰਗ ਨਾਲ ਪੇਸ਼ ਕਰਨ ਲਈ ਹੀ ਗੁਰੂ ਜੀਵਨ ਦੀਆਂ ਘਟਨਾਵਾਂ ਕਲਪ ਲਈਆਂ ਗਈਆਂ ਹਨ। ਇਸ ਰੁਚੀ ਨੂੰ ਹੀ ਮੈਕਾਲਫ ਸਾਹਿਬ ਨੇ Settings for verses ਜਾਂ ਬਾਣੀ ਵਿਆਖਿਆ ਲਈ ਕਲਪੀਆਂ ਘਟਨਾਵਾਂ ਕਿਹਾ ਹੈ। ਕਿਸੇ ਹੱਦ ਤੀਕ ਇਹ ਠੀਕ ਹੀ ਹੈ ਕਿ ਆਧੁਨਿਕ ਵਿਗਿਆਨਕ ਦ੍ਰਿਸ਼ਟੀਕੋਨ ਅਨੁਕੂਲ ਗੁਰੂ ਨਾਨਕ ਸਾਹਿਬ ਦੀਆਂ ਜੀਵਨ ਘਟਨਾਵਾਂ ਦਾ ਥਹੁ- ਪਤਾ ਬੜੇ ਸੂਖਮ ਜਿਹੇ ਰੂਪ ਵਿਚ ਹੀ ਹੈ, ਪਰ ਸਾਖੀਕਾਰਾਂ ਦੇ ਉਸ ਸਮੇਂ ਦੇ ਸਥਾਨ-ਕਾਲ ਸੀਮਾ ਵਿਮੁਕਤ ਦ੍ਰਿਸ਼ਟੀਕੋਨ ਤੋਂ ਸਾਖੀਕਾਰ ਗੁਰ ਜੀਵਨ ਤੱਤ ਚੰਗੀ ਤਰ੍ਹਾਂ ਜਾਣਦੇ ਸਨ। ਉਹ 'ਨਾਨਕ-ਜੋਤਿ' ਦੀ ਸਾਖੀ ਲਿਖਦੇ ਸਨ, ਨਾ ਕਿ ਮਹਿਤਾ ਕਾਲੂ ਦਾਸ ਜੀ ਦੇ ਪੁੱਤਰ ਦੀ, ਜੋ ਕਿ ਤਲਵੰਡੀ ਦਾ ਜੰਮ-ਪਲ ਸੀ।

ਸੋ ਗੁਰੂ-ਕਾਲ ਵਿਚ ਉਪਜਿਆ ਸਾਰਾ ਗਦ ਜਾਂ ਪਦ ਸਾਹਿਤ ਜਾਂ ਗੁਰੂ ਨਾਨਕ ਬਾਣੀ ਦੀ ਵਿਆਖਿਆ ਹੈ ਜਾਂ ਉਸ ਦਾ ਟੀਕਾ ਹੈ, ਜਾਂ ਉਨ੍ਹਾਂ ਦਾ ਜੀਵਨ ਚਿਤ੍ਰਨ ਦਾ ਯਤਨ ਕਰਦਾ ਹੈ।

## ੨. ਸੋਢੀ ਮਿਹਰਬਾਨ ਜੀ

ਗੁਰੂ ਨਾਨਕ ਸਾਹਿਬ ਜੀ ਦੇ ਅਨਿੰਨ ਭਗਤ ਸਨ, ਉਹ ਇਸ ਤਰ੍ਹਾਂ ਗੁਰੂ ਸਾਹਿਬਾਨ ਨੂੰ ਸ਼ਰਧਾਂਜਲੀ ਅਰਪਨ ਕਰਦੇ ਹਨ:

੧. 'ਸਚਖੰਡ ਪੋਥੀ ਲਿਖਣੇ ਦਾ ਅਰੰਭ ਹੋਇਆ। ਸ੍ਰੀ ਸਤਿਗੁਰੂ ਬਾਬੇ ਨਾਨਕ ਜੀ ਦਾ ਸੇਵਕੁ ਮਿਹਰਬਾਨੁ ਜੀ ਪੋਥੀ ਲਿਖੀ ਲਿਖਾਈ। (ਪੰਨਾ ੧)

੨. ਗੋਰਖੁ ਗੁਰੂ ਮਾਛਿੰਦ੍ਰ ਕਰਿ, ਮਛਿੰਦ੍ਰ ਗੁਰੂ ਸ੍ਰੀ ਨਾਥ।
ਤਿਉ ਗੁਰ ਬਾਬਾ ਅੰਗਦ ਗੁਰੂ, ਅੰਗਦ ਕੇ ਮਾਥੇ ਨਾਨਕ ਹਾਥੁ। (ਪੰਨਾ ੪੧੧)

੩. ਗੁਰੂ ਨਾਨਕ ਦਰਗਾਹ ਤੇ ਪਾਈ ਬਕਸ ਸਾਲਾਹਿ।
ਜੈਸਾ ਮੈ ਤੈਸਾ ਤੁਹੀ ਕਹਿ ਆਵੇ ਪਰਵਾਹਿ।
ਰਵਿ ਸੁਤ ਤਿਆਸ ਨ ਵਿਆਪਈ ਜੋ ਗੁਰ ਨਾਨਕ ਸਰਨੀ ਪਾਹਿ। (ਪੰਨਾ ੪੪੫)

੪. ਗੁਰੂ ਬਾਬਾ ਨਾਨਕੁ ਕਰਣਹਾਰੁ ਸਚਾ ਪਰਵਰਦਗਾਰੁ।
ਕਰਿ ਕਰਿ ਕੁਦਰਤਿ ਵੇਖਦਾ ਅੰਤੁ ਨ ਪਾਰਾਵਾਰੁ।
ਖਾਨ ਪੀਨ ਤੇ ਬਾਹਰਾ ਦਾਸ ਨਾਨਕ ਨਾਮੁ ਅਹਾਰੁ। (ਪੰਨਾ ੫੧੯)

ਆਪਣੇ ਇਸ਼ਟ ਗੁਰੂ ਦੀ ਆਤਮਕ ਭੂਮੀ ਨੂੰ ਸਮਝਣ ਲਈ ਸ੍ਰੀ ਮਿਹਰਬਾਨ ਜੀ ਨੇ ਗੁਰੂ ਨਾਨਕ ਸਾਹਿਬ ਦੀ ਬਾਣੀ ਦਾ ਡੂੰਘਾ ਅਧਿਐਨ ਕੀਤਾ ਹੈ, ਪਰਮਾਰਥ ਨੂੰ ਸਮਝਿਆ ਹੈ। ਗੁਰੂ-ਜੀਵਨ ਘਟਨਾਵਾਂ ਨੂੰ ਉਹ ਇਹਿਤਾਸ ਰੂਪ ਵਿਚ ਆਧੁਨਿਕ ਪ੍ਰਾਪਤੀ ਦੀ ਸੰਤੁਸ਼ਟਤਾ ਲਈ ਤੇ ਨਹੀਂ ਉਲੀਕ ਸਕੇ, ਭਾਵੇਂ ਇਸ ਪੱਖ ਵਿਚ ਵੀ ਉਹ ਹੋਰ ਸਾਖੀਕਾਰਾਂ ਤੋਂ ਯਥਾਰਥੀ ਸੂਝਵਾਨ ਜਾਪਦੇ ਹਨ, ਪਰ ਗੁਰ ਹਿਰਦੇ ਦਾ ਬਿੰਬ ਸ਼ੀਸ਼ੇ ਵਾਂਗ ਗ੍ਰਹਿਣ ਕਰਨ ਵਿਚ ਅਤੇ ਕਰਵਾਉਣ ਵਿਚ ਉਹ ਮਹੱਤਵ ਪ੍ਰਾਪਤ ਕਰ ਸਕੇ ਹਨ।

ਸ਼ਰਧਾਵਾਨ ਤੇ ਉਹ ਸਨ ਹੀ, ਸ੍ਰੀ ਮਿਹਰਬਾਨ ਜੀ ਦੀ ਵਿਅਕਤੀਗਤ ਪ੍ਰਤਿਭਾ ਨਿਰਸੰਦੇਹ ਸਾਹਿਤਕ ਖੇਤਰ ਵਿਚ ਆਦਰਨੀਜ ਪ੍ਰਤਿਭਾ ਸੀ, ਜਿਸ ਦਾ ਵਿਕਾਸ ਗੁਰੂ ਅੰਸ਼ ਹੋਣ ਕਰਕੇ ਗੁਰੂ-ਨਾਦ ਬਿੰਦ ਦੀ ਪ੍ਰਫੁਲਤਾ ਵਿਚ ਹੋਇਆ। ਆਪ ਦੇ ਚਾਚਾ ਗੁਰੂ ਸਨ, ਸ੍ਰੀ ਗੁਰੂ ਅਰਜਨ ਦੇਵ ਜੀ। ਸ੍ਰੀ ਪ੍ਰਿਥੀ ਚੰਦ ਜੀ ਦਾ ਗੁਰੂ ਜੀ ਨਾਲ ਵਿਰੋਧ ਹੋਵੇਗਾ ਪਰ ਨਿਰਛਲ ਨਿਰਕਪਟ ਭਤੀਜੇ ਨੂੰ ਕੀ ਆਪ ਦੇ ਸ਼ੁਭ ਚਿੰਤਕ ਸਨ ਗੁਰੂ ਅਰਜਨ ਦੇਵ। ਉਹ ਪ੍ਰਤਿਭਾ ਕਿਉਂ ਵਿਕਸਤ ਨਾ ਹੋਵੇ ਜਿਸ ਦਾ ਗੁਰੂ ਸ਼ੁਭ ਇਛਕ ਹੈ ਜਿਵੇਂ ਗੁਰੂ ਅਮਰਦਾਸ ਜੀ ਸਨ ਭਾਈ ਗੁਰਦਾਸ ਜੀ ਦੇ। ਮਿਹਰਬਾਨ ਜੀ ਨੇ ਨਾਨਕ-ਬਾਣੀ ਦਾ ਅਸਾਧਾਰਨ ਅਧਿਐਨ ਕੀਤਾ ਜਾਪਦਾ ਹੈ, ਜਿਨ੍ਹਾਂ ਦੀ ਰਚਿਤ ਪੋਥੀ ਸਾਖੀ ਭਰਦੀ ਹੈ ਕਿ ਉਨ੍ਹਾਂ ਦੇ ਹਿਰਦੇ ਤੇ ਬੁਧੀ ਵਿਚ ਬਾਣੀ ਦਾ ਨਿਵਾਸ ਸੀ, ਕਿੰਨੀ ਬਾਣੀ ਯਾਦ ਹੈ। ਬਾਣੀ ਭਗਤ ਨੂੰ ਕਵੀ ਬਣਾ ਦਿੰਦੀ ਹੈ। ਮਿਹਰਬਾਨ ਜੀ ਨੇ ਹੋਰ ਪਰੰਪਰਾਈ ਅਧਿਐਨ, ਜਿਵੇਂ ਵੇਦ-ਪੁਰਾਣ ਆਦਿ ਦਾ ਜ਼ਰੂਰ ਕੀਤਾ ਜਾਪਦਾ ਹੈ। ਆਪ ਦੀ ਮੌਲਿਕਤਾ ਦੀ ਸਾਖੀ ਤੇ ਗੁਰੂ ਨਾਨਕ ਬਾਣੀ ਦੇ ਲਿਖੇ ਪਰਮਾਰਥ ਦਰਸਾ ਰਹੇ ਹਨ— ਇਹ ਪਰਮਾਰਥ ਆਪ ਜੀ ਦੇ, ਆਪ ਮਹਿਸੂਸੇ ਤੇ ਅਨੁਭਵੀ ਹਨ। ਹੁਣ ਦੇ ਟੀਕਾਕਾਰਾਂ ਵਿਚ ਉਹ ਅਨੁਭਵੀ ਤ੍ਰਾਣ ਨਹੀਂ ਹੈ, ਜੋ ਮਿਹਰਬਾਨ ਦੇ ਟੀਕਾ ਵਿਚ ਹੈ। ਇਕ ਇਕ ਅੱਖਰ ਦੀ ਉਹ ਵਿਆਖਿਆ ਕੀਤੀ ਹੈ, ਜਿਸ ਦੀ ਅਨੁਭਵੀ ਤੋਂ ਸੋਹਜਵਾਦੀ ਵਿਸ਼ਾਲਤਾ ਦੀ ਸੂਝ ਹੁਣ ਦੀ ਟੀਕਾਕਾਰੀ ਵਿਚ ਕਿਤੇ ਨਹੀਂ ਦਿਸਦੀ। ਉਹ ਬਾਲੇ ਵਾਲੀ ਜਨਮ ਸਾਖੀ, ਪੁਰਾਤਨ ਜਨਮ ਸਾਖੀ ਜਾਂ ਭਾਈ ਗੁਰਦਾਸ ਜੀ ਦਾ ਗੁਰ-ਜੀਵਨ ਚਿਤ੍ਰਨ ਵਿਚ ਵੀ ਪਿਛਲਗ ਨਹੀਂ ਦਿਸਦਾ। ਵਾਰਤਕ ਸ਼ੈਲੀ ਦਾ ਮੂੰਹ ਮੱਥਾ ਘੜਨ ਵਿਚ ਤੇ ਆਪ ਦਾ ਉਸ ਸਮੇਂ ਦੇ ਲੇਖਕਾਂ ਵਿਚ ਤੇ ਕਿਤੇ ਟਾਕਰਾ ਨਹੀਂ ਜਾਪਦਾ। ਆਪ ਦੀ ਵਾਰਤਕ ਵਿਚ ਗਦ ਦੇ ਸਾਰੇ ਗੁਣ ਹੁੰਦਿਆਂ ਹੋਇਆਂ ਵੀ, ਉਸ ਦਾ ਰਸ ਮਹਾਂ-ਕਾਵਿ ਦਾ ਹੈ।

### ੩. ਮਿਹਰਬਾਨ ਜੀ ਦੀ ਕਵਿਤਾ

(ੳ) 'ਨਾਨਕ ਦਾਸ' ਛਾਪ ਦੀ ਵਰਤੋਂ

ਮਿਹਰਬਾਨ ਜੀ ਦੀ ਵਾਰਤਕ ਵਿੱਚੋਂ ਤੇ ਕਵਿਤਾ ਦਾ ਸੁਆਦ ਆਉਂਦਾ ਹੈ, ਪਰ ਉਨ੍ਹਾਂ ਦੀ ਪਦ ਰਚਨਾ ਵਿੱਚੋਂ ਪੰਜਾਬ ਸੰਤ-ਪ੍ਰਨਾਲੀ ਬਾਣੀ ਦੀ ਸੁਗੰਧੀ ਤੇ ਅੰਮ੍ਰਿਤ-ਰਸ ਆਉਂਦੇ ਹਨ। ਉਹ ਗੁਰੂ ਨਹੀਂ ਸਨ ਪਰ ਗੁਰੂ ਅੰਸ਼ ਸਨ, ਉਹ ਚੰਦਨ ਨਹੀਂ ਸਨ ਪਰ ਚੰਦਨ ਨਿਕਟਵਰਤੀ ਸਨ। ਨਿਰਸੰਦੇਹ ਨਾ ਉਹ ਢਾਕ ਪਲਾਸ ਸਨ ਅਤੇ ਨਾ ਹੀ ਬਾਂਸ। ਹਉਮੈ ਤੇ ਆਪਣੀ ਵਡਿਆਈ ਕਰਨ ਦੀ ਛੁਪੀ ਲੁਕੀ ਰੁਚੀ ਵੀ 'ਪੋਥੀ ਸਚ ਖੰਡ' ਵਿਚੋਂ ਕਿਤੇ ਦਿੱਸ ਨਹੀਂ ਪੈਂਦੀ। ਪੂਰਨ ਸ਼ਰਧਾ ਤੇ 'ਤੂੰ ਹੀ ਦੀ ਭਾਵਨਾ ਵਿਚ ਡੁੱਬੀ ਹੋਈ ਕਲਮ ਦੀ ਕਿਰਤ ਹੈ ਗੁਰੂ ਨਾਨਕ ਸਾਹਿਬ ਦੀ ਇਹ ਜਨਮ ਸਾਖੀ। ਮਿਹਰਬਾਨ ਜੀ ਨੇ ਆਪਣੀ ਕਾਵਿ ਛਾਪ 'ਨਾਨਕ ਦਾਸ' ਰੱਖੀ ਹੈ। ਇਥੇ ਇਸ ਸੰਬਾਦ ਵਿਚ ਤੇ ਮੈਂ ਨਹੀਂ ਪੈ ਸਕਦਾ ਕਿ ਕੀ ਕਿਸੇ ਵੀ ਵਿਅਕਤੀ ਨੂੰ 'ਨਾਨਕ

ਦਾਸ' ਛਾਪ ਵਰਤਣ ਦੀ ਆਗਿਆ ਸੀ ਜਾਂ ਨਹੀਂ ਪਰ ਮੈਨੂੰ ਇਸ ਵਰਤੋਂ ਵਿਚ ਜਿਵੇਂ ਇਹ 'ਪੋਥੀ' ਸੱਚ ਖੰਡ ਵਿਚ ਕੀਤੀ ਗਈ ਹੈ, ਕਿਸੇ ਕਪਟ-ਜਾਲ ਦਾ ਤੌਖਲਾ ਜਾਂ ਸੰਦੇਹ ਨਹੀਂ ਹੋਇਆ। ਗੁਰੂ ਸਾਹਿਬਾਨ ਦੀ ਛਾਪ 'ਨਾਨਕ' ਸੀ, 'ਨਾਨਕ ਦਾਸ' ਨਹੀਂ, ਉਹ ਨਾਨਕ-ਜੋਤਿ ਦੇ ਹਿੱਸੇਦਾਰ ਸਨ, ਕੇਵਲ ਸੇਵੀ ਨਹੀਂ ਪਰ ਕੋਈ ਹੋਰ ਭਗਤੀ ਭਾਵਨਾਂ ਵਿਚ ਡੁਬ ਕੇ 'ਨਾਨਕ ਦਾਸ' ਦੀ ਛਾਪ ਵਰਤ ਲਏ ਤਾਂ ਇਹ ਅਯੋਗ ਨਹੀਂ ਹੈ। ਮਿਹਰਬਾਨ ਜੀ ਆਪਣੇ ਆਪ ਨੂੰ 'ਨਾਨਕ-ਜੋਤਿ' ਦਾ ਦਾਸ ਕਹਿਣ ਦੇ ਅਧਿਕਾਰ ਤੋਂ ਵਾਂਝੇ ਨਹੀਂ ਕੀਤੇ ਜਾ ਸਕਦੇ ਤੇ ਸੱਚਮੁਚ ਇੰਨੀ ਮਹਾਨ ਰਚਨਾ ਕੇਵਲ ਦਾਸ ਭਾਵਨਾ ਵਿਚ ਗੜੂੰਦ ਵਿਅਕਤੀ ਹੀ ਕਰ ਸਕਦਾ ਸੀ, ਇਕ ਕਪਟੀ ਤੇ ਗੁਰੂ ਪਦਵੀ 'ਤੇ ਡਾਕਾ ਮਾਰਨ ਵਾਲਾ ਪੁਰਸ਼ ਨਹੀਂ ਸੀ ਕਰ ਸਕਦਾ। ਕਿਤੇ ਗੁਰੂ ਨਾਨਕ ਸਿਧਾਂਤਾਂ ਦਾ ਰੂਪ-ਵਿਗਾੜ ਨਹੀਂ ਕੀਤਾ। ਗੁਰ ਪ੍ਰਤਾਪ ਸੂਰਜ ਗ੍ਰੰਥ 'ਤੇ ਉਂਗਲੀਆਂ ਹੋਈਆਂ ਹਨ। ਮੇਰੀ ਜਾਚੇ, 'ਪੋਥੀ ਸਚ ਖੰਡ' ਵਿਚ ਗੁਰਮਤਿ ਵਿਰੋਧੀ ਭਾਵ ਜਾਂ ਭਾਵਨਾ ਲੱਭਣਾ ਆਪਣੇ ਹਿਰਦੇ ਕਪਾਟ ਦਾ ਪ੍ਰਤੀਬਿੰਬ ਤੇ ਭਾਵੇਂ ਹੋ ਸਕਦਾ ਹੈ, ਪਰ ਸਤਿ ਨਹੀਂ ਹੋ ਸਕਦਾ। ਸਾਵਿਸਥਾਰ ਵਿਚਾਰ ਇਸ ਪੱਖ ਦੀ ਅਸੀਂ ਅੱਗੇ ਚੱਲ ਕੇ ਕਰਾਂਗੇ।

ਇਥੇ ਇਹ ਨਹੀਂ ਕਿਹਾ ਗਿਆ ਕਿ ਮਿਹਰਬਾਨ-ਬਾਣੀ ਗੁਰਬਾਣੀ ਹੈ ਜਾਂ ਗੁਰਬਾਣੀ ਤੁਲ ਹੈ, ਪਰ ਉਹ 'ਸੰਤ-ਬਾਣੀ' ਹੈ ਤੇ ਪੰਜਾਬ ਦੇ ਸੰਤ-ਕਵੀਆਂ ਵਿਚ, ਜਿਹਨਾਂ ਦਾ ਆਰੰਭ ਵਿਚ ਵਰਣਨ ਆ ਚੁੱਕਾ ਹੈ, ਉਸ ਨੂੰ ਸਤਿਕਾਰ ਯੋਗ ਥਾਂ ਪ੍ਰਾਪਤ ਹੈ। ਇਹ ਗੁਰਮਤਿ ਵਿਆਖਿਆ ਦੀ ਬਾਣੀ ਹੈ, ਜੇ ਵਾਰਤਕ ਗੁਰਬਾਣੀ ਵਿਆਖਿਆ ਦੀ ਹੈ ਤਾਂ ਮਿਹਰਬਾਨ ਦੀ ਪਦ ਰਚਨਾ ਗੁਰਮਤਿ ਵਿਰੋਧੀ ਕਿਵੇਂ ਹੋ ਸਕਦੀ ਹੈ? ਇਹ ਨਿਰਮੂਲ ਜਾਪਦਾ ਹੈ ਕਿ ਮਿਹਰਬਾਨ ਜੀ ਆਪਣੀ ਪਦ-ਰਚਨਾ ਨੂੰ ਨਾਨਕ-ਬਾਣੀ ਕਹਿ ਕੇ ਪ੍ਰਚਾਰਦੇ ਰਹੇ ਪਰ ਮਿਹਰਬਾਨ ਜੀ ਦੀ ਪਦ-ਰਚਨਾ ਨੂੰ 'ਸੱਚਖੰਡ' ਦੇ ਸਮੂਹ ਆਕਾਰ ਤੋਂ ਵਖਰੇ ਕਰ ਕੇ ਨਹੀਂ ਵੇਖਣਾ ਚਾਹੀਦਾ ਤੇ ਉਹਨਾਂ ਦੇ ਮੰਤਵਾਂ ਨੂੰ ਸਮੁੱਚੀ ਪੋਥੀ ਦੀ ਭਾਵਨਾ ਦੀ ਪਿਛੋਕੜ ਵਿਚ ਹੀ ਸਮਝਣ ਦਾ ਜਤਨ ਕਰਨਾ ਉਚਿਤ ਹੋਵੇਗਾ। ਗੁਰਬਾਣੀ ਹੋਣ ਦਾ ਦਾਹਵਾ ਇਹ ਨਹੀਂ ਕਰਦੀ ਤੇ ਧੋਖਾਦੇਹੀ ਇਸ ਦਾ ਮੰਤਵ ਨਹੀਂ। ਨਾਨਕ-ਭਗਤ ਦੀ ਇਹ ਭਾਵਨਾ ਹੈ ਤੇ 'ਨਾਨਕ ਦਾਸ' ਦੀ ਛਾਪ ਉਸ ਨੇ ਵਰਤ ਲਈ ਹੈ।

### (ਅ) ਵਿਸ਼ੇ ਤੇ ਸਿਧਾਂਤ

ਪੰਜਾਬੀ ਦੀ ਸਾਰੀ ਧਾਰਮਿਕ ਅਤੇ ਅਧਿਆਤਮਕ ਕਵਿਤਾ ਦੇ ਆਮ ਵਿਸ਼ੇ ਸਾਂਝੇ ਹਨ। ਸਗੋਂ ਸਾਰੇ ਭਾਰਤੀ ਤੇ ਸੰਸਾਰ ਅਧਿਆਤਮਕ ਗ੍ਰੰਥਾਂ ਦੇ ਵਿਸ਼ੇ ਵੀ ਇਕੋ ਹਨ। ਆਮ ਵਿਸ਼ੇ ਪ੍ਰਮਾਤਮਾ, ਪ੍ਰਕ੍ਰਿਤੀ, ਮੁਕਤੀ, ਨਾਮ ਭਗਤੀ, ਪ੍ਰਭੂ ਨਦਰਿ, ਗੁਰੂ ਭਗਤੀ, ਸੰਤ ਸੰਗਤ, ਸੰਤ ਸੇਵਾ, ਮਾਇਆ ਨਿਖੇਧੀ, ਭੇਖ ਖੰਡਨ, ਉੱਤਮ ਸਦਾਚਾਰ ਤੇ ਮਨ ਪ੍ਰਬੋਧ ਹੋਏ। ਇਹਨਾਂ ਸਾਂਝੇ ਵਿਸ਼ਿਆਂ ਬਾਰੇ ਅਧਿਆਤਮਕ ਕਵੀਆਂ ਦੇ ਸਿਧਾਂਤਾਂ ਵਿਚ ਇਕ ਦੂਜੇ ਨਾਲੋਂ ਅੰਤਰ ਹੋ ਸਕਦਾ ਹੈ, ਪਰ ਇਹਨਾਂ ਕਵੀਆਂ ਦੇ ਮੂਲ ਮੰਤਵ ਵਿਚ ਅੰਤਰ ਨਹੀਂ ਹੁੰਦਾ, ਮੂਲ ਮੰਤਵ ਧਾਰਾ ਦੇ ਸੰਤ ਕਵੀਆਂ ਦਾ ਇਹ ਹੈ ਕਿ ਮਨੁੱਖ ਕਿਵੇਂ ਪੂਰਣਤਾ ਨੂੰ ਪ੍ਰਾਪਤ ਹੋਏ। ਪੂਰਣਤਾ ਦਾ ਰੂਪ ਸਚਿਆਰ ਹੋਣਾ ਦੱਸਿਆ ਹੈ। ਇਸੇ ਅਵਸਥਾ ਨੂੰ ਸੰਤ, ਸਾਧ, ਬ੍ਰਹਮ ਗਿਆਨੀ, ਜੀਵਨ ਮੁਕਤ ਤੇ ਮੁਕਤ ਕਿਹਾ ਹੈ। ਇਸੇ ਨੂੰ ਤੁਰੀਆ ਪਦ ਕਿਹਾ ਹੈ। ਆਮ ਪ੍ਰਚਲਤ ਸ਼ਬਦ ਇਸ ਅਵਸਥਾ ਵਾਸਤੇ ਮੁਕਤ ਪ੍ਰਾਪਤੀ ਹੈ ਤੇ ਇਹੋ ਸ਼ਬਦ ਸ੍ਰੀ ਮਿਹਰਬਾਨ ਜੀ ਨੇ ਵਰਤਿਆ ਹੈ ਜਾਂ ਉਹਨਾਂ ਨੇ 'ਪਰਮਗਤਿ' ਸ਼ਬਦ ਵਰਤਿਆ ਹੈ। ਮੁਕਤੀ ਦਾ ਭਾਵ ਜੂਨਾਂ ਤੋਂ ਮੁਕਤ ਹੋਣਾ ਹੈ, ਆਵਾਗਵਨਾਂ ਦੇ ਗੇੜੇ ਵਿਚੋਂ ਨਿਕਲਣਾ ਹੈ। ਇਹ ਸੰਭਾਵਨਾ

ਤਦ ਬਣਦੀ ਹੈ, ਜੇ ਮਨੁੱਖ ਹਉਮੈ ਅਤੇ ਆਚਰਨ ਕਮਜ਼ੋਰੀਆਂ-ਕਾਮਾਦਿਕ ਤੋਂ ਸੁਤੰਤਰ ਹੋ ਜਾਏ। ਗੁਰਮਤਿ ਦੇ ਅਨੁਸਾਰ ਮਿਹਰਬਾਨ ਜੀ ਨੇ ਮਨੁੱਖੀ ਜੀਵਨ ਦਾ ਉਦੇਸ਼ ਇਹੋ ਰਖਿਆ ਹੈ। ਇਸ ਮੰਤਵ ਦੀ ਪ੍ਰਾਪਤੀ ਲਈ ਗੁਰੂ ਦੀ ਲੋੜ 'ਤੇ ਉਤਨਾ ਹੀ ਬਲ ਦਿੱਤਾ ਹੈ ਜਿਤਨਾ ਗੁਰਬਾਣੀ ਦਿੰਦੀ ਹੈ। ਸੱਚੀ ਬਾਣੀ, ਜੋ ਸਤਿਗੁਰੂ ਹੀ ਬਖਸ਼ ਸਕਦਾ ਹੈ, ਦੀ ਲੋੜ ਸ਼ਕਤੀਸ਼ਾਲੀ ਤਰੀਕੇ ਨਾਲ ਦ੍ਰਿੜ੍ਹਾਈ ਹੈ। ਸ਼ਬਦ ਦੇ ਚਾਨਣ ਵਿਚ ਨਾਮ-ਰੰਗ ਦੀ ਸੂਝ ਪ੍ਰਾਪਤ ਹੁੰਦੀ ਹੈ ਨਾਮ ਹੀ ਮੁਕਤੀ ਦਾ ਭਰੋਸੇਯੋਗ ਸਾਧਨ ਮਿਹਰਬਾਨ ਜੀ ਨੇ ਦੱਸਿਆ ਹੈ। ਨਾਮ-ਭਗਤੀ ਦਾ ਵਿਸ਼ੇਸ਼ ਫਲ ਮਨੁੱਖੀ ਸਦਾਚਾਰ ਦੀ ਉੱਨਤੀ ਹੈ। ਨਾਮ ਸਿਮਰਨ ਵਿਚ ਹਉਮੈ, ਮਨ, ਮਾਇਆ, ਵਿਘਨਕਾਰੀ, ਬਣਦੇ ਹਨ, ਪਰ ਪ੍ਰਭੂ ਨਦਰਿ ਤੇ ਗੁਰੂ ਕ੍ਰਿਪਾ ਆਸਰੇ ਆਤਮਕ ਮਾਰਗ ਦਾ ਪੱਥਕ ਇਹਨਾਂ ਵਿਘਨਾਂ ਨੂੰ ਜਿੱਤ ਲੈਂਦਾ ਹੈ। ਸੰਤ ਸੇਵਾ, ਸਾਧ ਸੰਗ, ਸਤਿਸੰਗਤ, ਕਥਾ ਕੀਰਤਨ-ਪੁੰਨ ਦਾਨ, ਦਇਆ ਧਰਮ ਦੇ ਕਰਮ ਤੇ ਗੁਰੂ ਪ੍ਰਾਇਣਤਾ ਮਨੁੱਖ ਦੇ ਸਹਾਇਕ ਸਿੱਧ ਹੁੰਦੇ ਹਨ।

ਮੁੱਖ ਰੂਪ ਵਿਚ ਮਿਹਰਬਾਨ ਜੀ ਦੀ ਬਾਣੀ ਦੇ ਇਹ ਵਿਸ਼ੇ ਅਤੇ ਸਿਧਾਂਤ ਹਨ। ਇਹੋ ਵਿਸ਼ੇ ਤੇ ਸਿਧਾਂਤ ਸਾਰੀ ਪੰਜਾਬੀ ਸੰਤ-ਬਾਣੀ ਦੇ ਹਨ, ਜੋ ਲਗਭਗ ਸਾਰੀ ਰਚਨਾ ਗੁਰਬਾਣੀ ਦੀ ਅਨੁਸਾਰਤਾ ਕਰਦੀ ਹੈ। ਮਿਹਰਬਾਨ ਜੀ ਦੇ ਵਿਚਾਰ ਅਤੇ ਸਿਧਾਂਤ ਕੁਝ ਦ੍ਰਿਸ਼ਟਾਂਤਾਂ ਤੇ ਵੇਰਵੇ ਸਹਿਤ ਇਥੇ ਦਿੰਦੇ ਹਾਂ :

### ੧. ਪ੍ਰਭੂ

ਮਿਹਰਬਾਨ ਜੀ ਨੇ ਪ੍ਰਭੂ-ਪ੍ਰਮਾਤਮਾ ਦੇ ਸੁੰਨ ਸਮਾਧ, ਨਿਰੰਕਾਰ ਤੇ ਨਿਰਗੁਣ ਸਰੂਪ ਸਬੰਧੀ ਇਸ ਜਨਮ ਸਾਖੀ ਵਿਚ ਅੰਕਤ ਸ਼ਲੋਕਾਂ ਵਿਚ ਬਹੁਤ ਘੱਟ ਵਿਸਥਾਰ ਦਿੱਤਾ ਹੈ। ਆਪ ਨੇ ਵਿਸ਼ੇਸ਼ ਬਲ ਬ੍ਰਹਮ-ਪੱਖ 'ਤੇ ਨਹੀਂ, ਸਰਬ ਵਿਆਪੀ ਤੇ ਕਰਤਾਰੀ ਪੱਖ 'ਤੇ ਦਿੱਤਾ ਹੈ। ਪ੍ਰਮਾਤਮਾ ਦੇ ਸਰਬ ਵਿਆਪੀ ਜੋਤਿ-ਸਰੂਪ ਬਾਰੇ ਕਿਹਾ ਹੈ ਕਿ :

ਸਭਨਾ ਮਾਹਿ ਜਿ ਪਸਰਿਆ ਸੋ ਕੈਸਾ ਕਿਤ ਰੰਗ।
ਦਾਸ ਨਾਨਕ ਕੀਮਤਿ ਨਾ ਪਾਵੈ, ਜਪੀਐ ਸਾਧੂ ਸੰਗ। (ਪੰਨਾ ੩੨੮)

ਪ੍ਰਮਾਤਮਾ ਦੇ ਰੂਪ ਰੰਗ ਬਾਰੇ ਜਿਵੇਂ ਕੋਈ ਵੀ ਗ੍ਰੰਥ ਨਿਰਨਾ ਨਹੀਂ ਦੱਸ ਸਕਿਆ ਤਿਵੇਂ ਹੀ ਮਿਹਰਬਾਨ ਜੀ ਵੀ ਅਸਮਰਥਾ ਪ੍ਰਗਟ ਕਰਦੇ ਹਨ, ਪਰ ਇਸ ਬਾਰੇ ਆਪ ਨੂੰ ਕੋਈ ਸੰਦੇਹ ਨਹੀਂ ਕਿ ਜੋਤਿ ਸਰਬ ਵਿਆਪੀ ਹੈ ਤੇ ਸਾਰੇ ਰੂਪਾਂ ਵਿਚ ਆਪ ਹੀ ਪਸਰਿਆ ਹੋਇਆ ਹੈ ਜੋਗ ਤੇ ਭੋਗ ਆਪ ਹੀ ਕਮਾ ਰਿਹਾ ਹੈ, ਪਰ ਮਿਹਰਬਾਨ ਜੀ ਉਸ ਨੂੰ ਅਵਤਾਰ ਰੂਪ ਵਿਚ ਵੇਖ ਸਕਦੇ ਹਨ :

ਕਵਲ ਨੈਨ ਪੀਤੰਬਰ ਸੁਆਮੀ, ਚਤੁਰੁ ਭੁਜ ਹਰਿ ਰਾਇ।
ਜਿਸ ਕੇ ਕੀਏ ਜੀਏ ਹੈ ਦਾਸ ਨਾਨਕ ਤਿਸੈ ਧਿਆਇ। (ਪੰਨਾ ੧੫੨)

ਜਿਵੇਂ ਭੱਟ ਉਸ ਦੇ ਦਰਸਨੁ ਕਰਦੇ ਹਨ, ਕਿਉਂਕਿ ਉਸ ਦੇ ਚਲਿਤ ਬੇਅੰਤ ਹਨ :

ਤੁਮਰੇ ਚਲਿਤਰ ਨ ਜਾਨੀਅਹਿ, ਕਈ ਚਲਿਤ੍ਰ ਬਿਸਮਾਦ।
ਕਈ ਰੂਪ ਕਈ ਰੰਗ ਹੈ, ਕਈ ਲੀਲਾ ਗੁਣ ਗਾਹ। (ਪੰਨਾ ੨੧੩)

ਰੂਪ ਕੋਈ ਧਾਰ ਲਏ, ਰਹਿੰਦਾ ਏਕੁ ਹੀ ਹੈ :

ਏਕੁ ਨਿਰੰਜਨ ਨਿਰੰਕਰੁ, ਏਕਸ ਕਾ ਬਿਸਥਾਰ।

ਮਨੁੱਖ ਨਾਲ ਇਸ ਪ੍ਰਭੂ ਦਾ ਸਬੰਧ ਨਦਰਿ ਬਖਸ਼ਿਸ਼ ਕ੍ਰਿਪਾ ਦਾ ਹੈ :

ਨਜਰਿ ਕਰੈ ਜਿਸ ਆਪਣੀ, ਤਾ ਕੀ ਗਤਿ ਲਖੀ ਨ ਜਾਇ । (ਪੰਨਾ ੧੧)
ਤੇਰੀ ਬਖਸਿ ਨਿਆਰੀਆ ਜਾ ਕਉ ਨਜਰਿ ਕਰ ।
ਜਿਸ ਉਪਰਿ ਕਿਰਪਾ ਕਰ, ਤਾਂ ਕੇ ਕਾਰਜ ਰਾਸਿ ।
ਜੇ ਬਖਸੇ ਪ੍ਰਭਿ ਦਇਆ ਕਰਿ ਤਿਨ ਕੀ ਪੂਰੀ ਪਾਇ । (ਪੰਨਾ ੨੭੧)

ਉਹ ਬਖਸ਼ਸ਼ ਕਰਦਾ ਹੈ, ਕਿਉਂਕਿ ਉਸ ਦਾ ਬਿਰਦ ਹੈ :

ਗਰੀਬ ਨਿਵਾਜ ਗੁਸਾਈਆ, ਕਰਹੁ ਦਇਆ ਨਾਮੁ ਦੇਹੁ ।
ਧਨੁ ਜੋਬਨੁ ਅਰੁ ਰਾਜਪਾਟੁ, ਕਾਮਿ ਨ ਮੇਰੈ ਏਹੁ । (ਪੰਨਾ ੧੦੬)

ਅਤੇ ਨਾਮ ਦਾਨ ਲਈ ਹੀ ਉਸ ਪਾਸ ਅਰਦਾਸ ਕਰਨੀ ਵਿਸ਼ੇਸ਼ ਹੈ ।

**੨. ਨਾਮ ਜਾਂ ਨਾਮ ਭਗਤੀ**

ਮਿਹਰਬਾਨ ਜੀ ਨਾਮ ਨੂੰ ਹੀ ਕਲਿਆਣ ਦਾ ਕੇਵਲ ਸਾਧਨ ਮੰਨਦੇ ਸਨ । ਇਸੇ ਲਈ ਨਾਮ ਦਾਨ ਲਈ ਅਰਦਾਸ ਕਰਦੇ ਹਨ :

ਤਿਸ ਦੀ ਹੋਵੈ ਪਰਮਗਤਿ ਜੋ ਜਪਹਿ ਹਰਿ ਨਾਮ ।
ਨਾਨਕ ਦਾਸ ਕੀ ਬੇਨਤੀ ਦੇਹਿ ਸੰਤਨ ਕਾ ਧਾਮ । (ਪੰਨਾ ੩)

ਮਨ ਨੂੰ ਵੀ ਸਮਝਾਂਦੇ ਹਨ :

ਰਾਮ ਨਾਮੁ ਮਨ ਸਿਮਰੀਐ, ਜਿਸ ਤੇ ਹੋਵੇ ਲਾਹੁ । (ਪੰਨਾ ੨੭੨)

ਅਤੇ ਵਿਸ਼ਵਾਸ ਰੱਖਦੇ ਹਨ ਕਿ ਸਰੀਰ-ਖੇਤੀ ਨਾਮ-ਬੀਜ ਲਈ ਹੀ ਮਿਲੀ ਹੈ :

ਖੇਤੀ ਕਰਹਿ ਹਰਿ ਨਾਮ ਕੀ, ਸਫਲ ਧਰਤੀ ਹੋਇ । (ਪੰਨਾ ੫੪)

ਨਾਮ ਅੰਮ੍ਰਿਤ ਹੈ:

ਨਾਮ ਮਹਾ ਰਸੁ ਅੰਮ੍ਰਿਤ ਹੈ ਜਿਸ ਕਉ ਹਰਿ ਗੁਰੂ ਦੇਇ । (ਪੰਨਾ ੫੭)
ਅੰਮ੍ਰਿਤ ਜਨੁ ਹਰਿ ਨਾਮੁ ਹੈ, ਹਰਿ ਜਨ ਪੀਵਣਹਾਰੁ । (ਪੰਨਾ ੩੩੯)

ਜੋ ਸਾਰੀਆਂ ਭੁੱਖਾਂ ਲਾਹ ਦਿੰਦਾ ਹੈ :

ਭੁਖ ਪਿਆਸ ਸਭੁ ਮਿਟਿ ਗਈ, ਜਬ ਸੁਣਿਆ ਹਰਿ ਨਾਉ । (ਪੰਨਾ ੩੯੦)

ਅਤੇ ਜਮ ਦੀ ਕਾਣਿ ਵੀ ਮੁਕਦੀ ਹੈ :

ਰਾਮ ਨਾਮ ਰਸੁ ਜਿਨਿ ਪੀਆ, ਤਿਨ ਜਮ ਕੀ ਚੂਕੀ ਕਾਣਿ । (ਪੰਨਾ ੧੯੯)

ਤੇ ਉਹ ਰਸੀਏ ਦਰਗਾਹ ਵਿਚ ਪਰਵਾਨ ਹੋ ਜਾਂਦੇ ਹਨ :

ਜਿਨਾ ਹਰਿ ਹਰਿ ਅੰਮ੍ਰਿਤ ਚਾਖਿਆ, ਦਰਗਹ ਤੇ ਪਰਵਾਣ। (ਪੰਨਾ ੨੯੦)
ਤਿਨ ਕੀ ਮਹਿਮਾ ਕਿਆ ਗਣੀ ਜਿਨ ਕਾ ਦਰਿ ਨੀਸਾਣੁ।

ਨਾਮ ਇੰਨਾ ਸਮਰਥ ਹੈ, ਇਸੇ ਲਈ :

ਚਾਤ੍ਰਿਕ ਪਿਆਸਾ ਬੂੰਦ ਕਾ, ਸੇਵਕ ਨਾਮ ਪਿਆਸਾ।
ਅਪਨਾ ਦਰਸਨੁ ਦੇਹੁ ਪ੍ਰਭੂ, ਦਾਸ ਨਾਨਕ ਪੂਰਹੁ ਆਸਾ॥ (ਪੰਨਾ ੯੦)

ਨਾਮ ਹੀ ਪ੍ਰਭੂ ਦਰਸ਼ਨ ਕਰਾਉਂਦਾ ਹੈ :

**੩. ਗੁਰੂ ਭਗਤੀ**

ਨਾਮ ਪ੍ਰਾਪਤੀ ਦਾ ਸਾਧਨ ਗੁਰੂ ਭਗਤੀ ਹੈ। ਗੁਰੂ ਪਾਸੋਂ ਸ਼ਬਦ ਪ੍ਰਾਪਤੀ ਹੈ :

ਕਰਮ ਧਰਮ ਕਰਿ ਨਾਮੁ ਜਪਿ, ਸਾਚ ਸਬਦ ਕੀ ਰਾਸਿ।
ਜਿਨੀ ਲਈ ਖੇਪ ਏਹ, ਦਾਸ ਨਾਨਕ ਕਹਿ ਸਾਬਾਸਿ। (ਪੰਨਾ ੧੩੫)

ਗੁਰੂ ਜੁਗ ਜੁਗ ਵਿਚ ਨਾਮ ਦ੍ਰਿੜਾਉਂਦਾ ਆਇਆ ਹੈ, ਗੁਰੂ ਪ੍ਰਮਾਤਮਾ ਆਪ ਹੀ ਹੁੰਦਾ ਹੈ :

ਜੁਗ ਜੁਗ ਮਹਿ ਗੁਰੂ ਆਇਆ, ਤਿਨ ਅਰੁਤ ਨਾਮੁ ਧਿਆਇਆ। (ਪੰਨਾ ੫)
ਗੁਰ ਪਰਮੇਸਰੁ ਦੇਖਣਾ ਗੁਰ ਮਹਿ ਭੇਦੁ ਨ ਧਰਣਾ। (ਪੰਨਾ ੪੧੯੨)

ਗੁਰੂ-ਮਿਲਾਪ ਬਿਨਾ ਭਰਮ ਬਣਿਆ ਰਹਿੰਦਾ ਹੈ :

ਭਰਮਿ ਭੁਲਾਨੇ ਬਾਵਰੇ, ਬਿਨੁ ਬੂਝੈ ਗੁਰ ਗਿਆਨ।
ਜਉ ਪ੍ਰਭੂ ਦੇ ਤਾਂ ਪਾਈਐ, ਦਾਸ ਨਾਨਕ ਮੂੜ੍ਹ ਅਜਾਨ। (ਪੰਨਾ ੫੨੩)

ਅਤੇ ਗੁਰ-ਪ੍ਰਾਪਤੀ ਨਾਲ ਕੀ ਕੁਝ ਸੰਭਵ ਨਹੀਂ ? ਸਭ ਕੁਝ ਸੰਭਵ ਹੈ :

ਮਿਲਿ ਸਤਿਗੁਰ ਤ੍ਰਿਸਨਾ ਬੁਝੀ, ਸਹਿਜੇ ਮਿਲੇ ਹਰਿ ਹੀਰ। (ਪੰਨਾ ੯੦੨)
ਗੁਰੂ ਪੂਰੇ ਤੇ ਪਾਈਐ, ਰਿਧਿ ਸਿਧਿ ਨਉ ਨਿਧਿ ਨਾਮੁ।
ਜਮ ਕਾ ਡੰਡੂ ਨ ਲਾਗਈ, ਸੁਖਿ ਪਾਈਐ ਅਜਰਾਮ। (ਪੰਨਾ ੮੨)

ਮਿਹਰਬਾਨ ਜੀ ਲਈ ਪੂਰਾ ਗੁਰੂ, ਗੁਰੂ ਨਾਨਕ ਹੈ :

ਜੈਸੀ ਗੁਰੂ ਨਾਨਕ ਕਰੀ, ਐਸੀ ਕਰੈ ਜੇ ਕੋਇ।
ਤਤਕਾਲ ਠਾਕਰ ਮਿਲੈ, ਬਹੁਰਿ ਨ ਮਰਨਾ ਹੋਇ॥ (ਪੰਨਾ ੧੦੪)

ਸਾਧੂ ਤੇ ਸੰਤ ਭਗਤੀ ਵੀ ਗੁਰ ਭਗਤੀ ਦਾ ਇਕ ਰੂਪ ਹੈ। ਸੰਤ ਭਗਤੀ ਨਾਲ ਹੀ ਸਿਮਰਨ ਦੀ ਸੂਝ ਪ੍ਰਾਪਤ ਹੁੰਦੀ ਹੈ :

ਸਿਮਰਨ ਐਸਾ ਜਾਨਿ ਕੈ, ਸੰਤਾ ਪਕੜੀ ਟੇਕ।
ਦਾਸ ਨਾਨਕ ਸਿਮਰਨ ਸਾਰ ਹੈ, ਬਿਸਰੈ ਘੜੀ ਨਾ ਮੇਕ। (ਪੰਨਾ ੯)

ਇਸ ਲਈ ਮਿਹਰਬਾਨ ਜੀ ਬੇਨਤੀ ਕਰਦੇ ਹਨ :

ਤਿਨ ਸੰਤਨ ਕਾ ਸੰਗੁ ਦੇਹਿ, ਜਹਾਂ ਹਰਿ ਹਰਿ ਨਾਮ ਜਪਾਹਿ ।
ਦਾਸ ਨਾਨਕ ਦੁਖਿ ਸਖਿ ਏਕਸੇ ਤੇ ਬਿਰਲੇ ਜਗ ਮਾਹਿ । (ਪੰਨਾ ੮੫)

### ੪. ਮੁਕਤੀ

ਮੁਕਤੀ ਹੈ ਜਨਮ ਮਰਨ ਦੇ ਗੇੜ ਵਿੱਚੋਂ ਨਿਕਲਣਾ । ਜਨਮ ਮਰਨ ਦੇ ਗੇੜ ਵਿੱਚੋਂ ਆਚਰਨ ਦੀ ਪੂਰਣਤਾ ਦੁਆਰਾ ਹੀ ਮਨੁੱਖ ਨਿਕਲ ਸਕਦਾ ਹੈ । ਪ੍ਰਭੂ ਦੇ ਗਿਆਨ ਨਾਲ ਹੀ ਇਹ ਪੂਰਣਤਾ ਪ੍ਰਾਪਤ ਹੁੰਦੀ ਹੈ ।

ਜਨਮ ਮਰਨ ਦੁਖੁ ਕਟੀਐ, ਪਾਈਐ ਸਾਧੂ ਸੰਗੁ ।
ਨਾਨਕ ਦਾਸ ਨਿਹਾਲੁ ਹੋਇ ਲਾਹੈ ਹਰਿ ਸਿਉ ਰੰਗੁ । (ਪੰਨਾ ੧੮੪)

ਪੂਰਣਤਾ ਜਾਂ ਮੁਕਤੀ ਦੀ ਪ੍ਰਾਪਤੀ ਵਿਚ ਕਈ ਚੀਜ਼ਾਂ ਵਿਘਨਕਾਰੀ ਹਨ । ਮਾਇਆ ਦਾ ਲੋਭ ਅਤੇ ਪਾਖੰਡ ਦੋ ਐਸੀਆਂ ਹੀ ਚੀਜ਼ਾਂ ਹਨ, ਜਿਥੇ ਮਾਇਆ ਦਾ ਲੋਭ ਹੈ, ਉਥੇ ਪਾਪ ਦੀ ਰੁਚੀ ਵੀ ਵੱਧ ਅਵੱਸ਼ ਹੁੰਦੀ ਹੈ, ਜਿਥੇ ਇਹ ਬਿਰਤੀ ਹੈ, ਉਥੇ ਪ੍ਰਮਾਤਮਾ ਨਹੀਂ ਰਹਿ ਸਕਦਾ । ਇਸ ਲਈ "ਇਕੀਸ" ਹੋਣਾ ਸੰਭਵ ਨਹੀਂ ਹੈ :

ਸਾਸਿ ਸਾਸਿ ਪਾਪਾਂ ਕਰਉ, ਚਿਤਵਨਿ ਚਿਤਵਉ ਨੀਤਿ ।
ਦਾਸ ਨਾਨਕ ਮਾਇਆ ਮਨੁ ਗ੍ਰਾਸਿਓ, ਨਰਕ ਨ ਦੇਈ ਪ੍ਰੀਤਿ । (ਪੰਨਾ ੧੫੦)

ਮਾਇਆ ਅਸਥਿਰ ਹੈ ਤੇ ਸਿਮਰਨ ਸਥਿਰ, ਪਰ ਮਨੁੱਖ ਮਾਇਆ ਵਿਚ ਲਗਦਾ ਹੈ :

ਹਰਿ ਹਰਿ ਸਿਮਰਹਿ ਹਰ ਸ਼ਨਿ, ਆਲਸੁ ਛਾਡਿ ਜੰਜਾਲ ।
ਜੇਤੀ ਮਾਇਆ ਸੰਚੀਐ, ਤੇਤੀ ਵਧੇ ਪਰਾਲਿ ।
ਜਿਨੀ ਰਾਮ ਨਾਮੁ ਧਨੁ ਸੰਚਿਆ, ਦਾਸ ਨਾਨਕ ਭਏ ਨਿਹਾਲੁ । (ਪੰਨਾ ੧੭੯)

ਭਗਤੀ ਤੋਂ ਬਿਨਾਂ ਹਠ, ਤਪ, ਸੰਜਮ, ਦਾਨ, ਪੁੰਨ ਵੀ ਮੁਕਤੀ ਨਹੀਂ ਦਿਵਾ ਸਕਦੇ :

ਹਠੁ ਤਪੁ ਸੰਜਮੁ ਨਿਗ੍ਰਹੁ ਕਰ ਪੁਰਬਿ ਕਰੈ ਕੀਰਥ ਦਾਨੁ ।
ਪੂਜਾ ਅਰਚਾ ਹੋਮ ਜਗੁ, ਕੋਟ ਤੀਰਥ ਇਸਨਾਨੁ ।
ਸੁਨਹੁ ਸੰਤਹੁ ਤੁਮ ਚੀਤ ਲਾਇ, ਹਰਿ ਭਗਤਿ ਭਾਵੈ ਭਗਵਾਨੁ । (ਪੰਨਾ ੧੨੩)

ਅਸਲ ਕੀਮਤ ਤਾਂ ਨਿਰਮਲ ਮਨ ਤੇ ਨੇਕ ਕਰਨੀ ਦੀ ਹੈ, ਖੋਟੇ ਮਨ ਨੂੰ ਮੁਕਤੀ ਨਹੀਂ ਪ੍ਰਾਪਤ ਹੋ ਸਕਦੀ :

ਚਿਟੇ ਜਿਨ ਕੇ ਕਪੜੇ, ਦਿਸਨਿ ਖਰੇ ਸੁਪੇਦੁ ।
ਅੰਦਰ ਤਿਨ ਕੇ ਖੋਟੁ ਹੋ, ਜਿਹ ਸਹ ਸੇਤੀ ਭੇਦ ।
ਦਾਸ ਨਾਨਕ ਸਿਮਰਨੁ ਸਰਸੁ ਹੈ, ਕਰਦੇ ਸੰਤ ਸੁ ਬੇਦੁ । (ਪੰਨਾ ੨੩੯)

ਜਿਉਂ ਜਿਉਂ ਮਨ ਵਿਚੋਂ ਵਿਕਾਰ ਹਟਦੇ ਹਨ, 'ਮੋਖ ਦੁਆਰੁ' ਪ੍ਰਾਪਤ ਹੁੰਦਾ ਹੈ :

ਭਰਮੁ ਮੋਹੁ ਮਨ ਤੇ ਕਟੀਏ, ਲਬੁ ਲੋਭੁ ਅਹੰਕਾਰੁ ।

ਦਾਸ ਨਾਨਕ ਗੁਰਮੁਖਿ ਕਟੀਏ, ਲਬੁ ਲੋਭ ਅਹੰਕਾਰੁ ।
ਦਾਸ ਨਾਨਕ ਗੁਰਮੁਖਿ ਸਿਮਰੀਐ, ਪਾਵਹੁ ਮੋਖ ਦੁਆਰੁ । (ਪੰਨਾ ੧੨੭)

ਆਸ਼ਾ ਤ੍ਰਿਸ਼ਨਾ ਵਿਚ ਵੀ ਮੁਕਤੀ ਨਹੀਂ ਹੋ ਸਕਦੀ :

ਰਹੈ ਨਿਰਾਸਾ ਆਸਾ ਤੇ ਗੁਰਮੁਖਿ ਕਿ ਏਹਿ ਚਾਲ ।
ਪੰਚ ਦੂਤ ਮਮਤਾ ਜਿਣਹਿ, ਤੇ ਨਾਨਕ ਸਦਾ ਨਿਹਾਲ । (ਪੰਨਾ ੧੩੭)

ਪਾਪ ਤੋਂ ਬਚਣਾ ਚਾਹੀਦਾ ਹੈ :

ਪਰ ਨਿੰਦਿਆ ਪਰ ਭਵਨ ਤੇ ਪਰਵਸ ਹੂ ਕੇ ਕਾਮ ।
ਪਗ ਪਾਪੀ ਕੇ ਸੰਗ ਤੇ, ਦਾਸ ਨਾਨਕ ਰਾਖਹੁ ਰਾਮ । (ਪੰਨਾ ੪੯)

## ਇਸ ਜਨਮ ਸਾਖੀ ਵਿਚ ਜੀਵਨ ਚਿੱਤ੍ਰਨ ਕਲਾ

(੧)

ਮਿਹਰਬਾਨ ਜੀ ਦੀ ਜੀਵਨੀ ਚਿਤ੍ਰਨ ਕਲਾ ਭਾਰਤੀ ਪੁਰਣਾਕ-ਇਤਿਹਾਸਕ ਪਰੰਪਰਾ ਦੀ ਅਨੁਸਾਰਤਾ ਕਰਦੀ ਹੈ । ਇਸ ਅਨੁਸਾਰਤਾ ਦੀ ਸਾਖੀ ਨਿਮਨ ਅੰਕਤ ਸੰਭਾਵਨਾ ਵਿਚ ਹੈ :

(ੳ) ਮਿਹਰਬਾਨ ਜੀ ਦੀ ਜੀਵਨ ਚਿਤ੍ਰਨ ਕਲਾ ਵਿਚ ਪਹਿਲੀ ਚੂਲ ਇਹ ਹੈ ਕਿ ਆਤਮਾ ਅਤੁੱਟ ਵਹਿਣ ਹੈ । ਆਤਮਾ ਉੱਨਤੀਸ਼ੀਲ ਹੈ ਤੇ ਸਦੀਵਤਾ ਲਈ ਸਮਰਥ ਹੈ । ਆਤਮਾ ਉੱਨਤ ਹੁੰਦੀ-ਹੁੰਦੀ ਸਮੀਪ ਤੇ ਸਹਿਲੋਕ ਮੁਕਤੀ ਨੂੰ ਪੁੱਜ ਜਾਂਦੀ ਹੈ, ਜਿਵੇਂ ਰਾਜਾ ਜਨਕ ਦੀ ਅਤੇ ਐਸੀ ਆਤਮਾ ਪ੍ਰਭੂ ਸੱਤਾ ਵਿਚ ਸ੍ਵੈ-ਵਿਕਾਸ ਨਹੀਂ ਕਰਦੀ । ਇਸ ਆਤਮਾ ਵਿਚ ਹਰ ਪ੍ਰਕਾਰ ਦੀ ਪ੍ਰਕ੍ਰਿਤਕ ਜੀਵਨ ਜੀਣ ਦੀ ਸਮਰਥਾ ਵੀ ਹੁੰਦੀ ਹੈ । ਲੋਕ-ਉਧਾਰ ਲਈ ਇਹ ਸੰਸਾਰ ਵਿਚ ਆ ਵਿਦਮਾਨ ਹੁੰਦੀ ਹੈ । ਇਸ ਤਰ੍ਹਾਂ ਸਰੀਰ ਸਥਿਤ ਹੋ ਜਾਣ ਤੇ ਵੀ ਮੁਕਤ ਆਤਮਾ ਵਿਚ ਸਮੇਂ ਸਥਾਨ ਦੀ ਸੀਮਾਂ ਤੋਂ ਸੁਤੰਤਰ ਹੋ ਕੇ ਵਿਚਰਨ ਦੀ ਸ਼ਕਤੀ ਖੀਣ ਨਹੀਂ ਹੁੰਦੀ ਹੈ । ਇਸੇ ਲਈ ਇਸ ਆਤਮਾ ਦੇ ਕਈ ਵਾਰ ਸਰੀਰਕ ਕਰਤੱਵਾਂ ਨੂੰ ਕਰਾਮਾਤਾਂ ਕਿਹਾ ਜਾਂਦਾ ਹੈ । ਇਹ ਅਕਾਸ਼ ਮੰਡਲ, ਸੂਰਜ ਲੋਕ ਤੇ ਸੱਚਖੰਡ ਤੀਕ ਪਹੁੰਚ ਸਕਦੀ ਹੈ । ਬੀਤੇ ਸਮਿਆਂ ਦੇ ਮਹਾਂਪੁਰਸ਼ਾਂ ਨੂੰ ਪ੍ਰਤੱਖ ਹੋ ਕੇ ਮਿਲ ਸਕਦੀ ਹੈ, ਪਾਰਬ੍ਰਹਮ ਨਲ ਸਮੀਪਤਾ ਵਿਚ ਗੋਸ਼ਟਾਂ ਕਰ ਸਕਦੀ ਹੈ, ਕ੍ਰੋੜਾਂ ਯੋਜਨਾ ਦੇ ਪੈਂਡੇ ਅੱਖ ਦੇ ਫੋਰ ਵਿਚ ਉਲੰਘ ਸਕਦੀ ਹੈ । ਆਤਮਾ ਇਹ ਸਿਧਾਂਤ ਭਾਰਤੀ ਜਨਮ ਸਾਖੀਆਂ, ਪੁਰਾਣਾਂ, ਮਿਥਿਹਾਸਾਂ, ਜਾਤਕਾ, ਕਹਾਣੀਆਂ ਤੇ ਮਹਾਂਕਾਵਾਂ ਦਾ ਬੁਨਿਆਦੀ ਪੱਥਰ ਹੈ । ਮਿਹਰਬਾਨ ਜੀ ਦੇ ਜੀਵਨ ਚਿਤ੍ਰਨ ਵਿਚ ਪੁੱਜੀ ਹੋਈ ਆਤਮਾ ਦਾ ਸਿਧਾਂਤ ਪ੍ਰਮੁਖਤਾ ਰੱਖਦਾ ਹੈ । ਐਸੀ ਸਿੱਧ ਆਤਮਾ ਦਾ ਸ਼ਬਦ ਸੰਪੂਰਨ ਹੈ ਤੇ ਸੰਸਾਰ ਲਈ ਕਲਿਆਣਕਾਰੀ ਹੈ ।

(ਅ) ਭਾਰਤੀ ਪੁਰਾਣਕ-ਇਤਿਹਾਸਕ ਪਰੰਪਰਾ ਵਿਚ ਭਾਵੇਂ ਇਕ ਪ੍ਰਤਿਸ਼ਟ ਸਿੱਧ ਆਤਮਾ ਸਾਰੀ ਵਾਰਤਾ ਦਾ ਕੇਂਦਰ ਰਹਿੰਦੀ ਹੈ ਪਰ ਤਦ ਵੀ ਇਸ ਪਰੰਪਰਾ ਵਿਚ ਐਸੇ ਗ੍ਰੰਥ ਦਾ ਵਸਤੂ ਮਹਾਂ ਕੋਸ਼ਕ, ਬਹੁ-ਪੱਖੀ ਤੇ ਸਮੂਹੀ ਹੁੰਦਾ ਹੈ । ਜਨਮ ਸਾਖੀਆਂ ਕੇਵਲ ਜੀਵਨੀਆਂ ਨਹੀਂ ਹੁੰਦੀਆਂ ਸਗੋਂ ਸਾਧਨ ਹੁੰਦੀਆਂ ਹਨ ਮਨੁੱਖੀ ਗਿਆਨ ਤੇ ਸਭਿਅਤਾ ਦੇ ਸਾਰੇ ਵਿਰਸੇ ਨੂੰ ਸੰਭਾਲਣ ਦਾ, ਜਿਵੇਂ ਪੁਰਾਤਨ ਧਾਰਮਕ ਕੇਵਲ ਧਾਰਮਿਕ

ਜਾਂ ਅਧਿਆਤਮਕ ਨਹੀਂ ਸਗੋਂ ਉਹ ਹੀ ਖਜ਼ਾਨਾ ਹਨ ਇਤਿਹਾਸਕ, ਭੂਗੋਲਿਕ, ਵਿਗਿਆਨਕ, ਚਕਿਤਸਾ, ਮਨੋਵਿਗਿਆਨਕ, ਰਹੱਸਵਾਦੀ, ਸਮਾਜਕ, ਰਾਜਸੀ ਗਿਆਨ ਦਾ। ਤਿਵੇਂ ਹੀ ਜਨਮ ਸਾਖੀਆਂ ਇਕ ਵਿਅਕਤੀ 'ਤੇ ਕੇਂਦ੍ਰਤ ਹੁੰਦਿਆਂ ਹੋਇਆ ਭੀ ਆਪਣੀ ਸਮਕਾਲੀ ਸਭਿਅਤਾ, ਗਿਆਨ ਤੇ ਸਮਾਜ ਦਾ ਵਿਸ਼ਾਲ ਚਿੰਨ੍ਹ ਹੁੰਦੀਆਂ ਹਨ। ਉਹਨਾਂ ਵਿਚ ਦਰਸ਼ਨ, ਧਰਮ, ਸਿਆਸਤ, ਭੂਗੋਲਕ, ਆਵਾਜਾਈ ਦੇ ਸਾਧਨ ਆਦਿ ਸਭ ਦਾ ਵਰਣਨ ਹੁੰਦਾ ਹੈ। ਕਲਾਤਮਕ ਤੌਰ 'ਤੇ ਉਹ ਵਾਰਤਕ, ਕਵਿਤਾ, ਸੰਬਾਦ ਕਲਾ, ਪਾਤਰ ਚਿਤ੍ਰਨ, ਕਹਾਣੀ ਰਚਨਾ, ਗਲਪਕਾਰੀ, ਨਾਟਕ, ਇਤਿਹਾਸਕਾਰੀ ਆਦਿ ਦੇ ਤੱਤ ਆਪਣੇ ਵਿਚ ਸਮੇਟੀ ਰੱਖਦੀਆਂ ਹਨ। ਪੁਰਾਤਨ ਜਨਮ ਸਾਖੀਆਂ ਜੀਵਨ ਨੂੰ ਸਮੂਹੀ ਰੂਪ ਵਿਚ ਲੈਂਦੀਆਂ ਤੇ ਵੇਖਦੀਆਂ ਹਨ। ਮਿਹਰਬਾਨ ਜੀ ਨੇ ਇਸੇ ਰੂਪ ਵਿਚ ਪਰੰਪਰਾ ਦੀ ਅਨੁਸਾਰਤਾ ਕੀਤੀ ਹੈ। ਇਸ ਜਨਮ ਸਾਖੀ ਵਿਚ ਆਤਮਾ ਦੀ ਅਮਰਤਾ ਦਾ ਸਿਧਾਂਤ ਪ੍ਰਵਾਨ ਹੈ ਅਤੇ ਇਸ ਰਚਨਾ ਵਿਚ ਇਤਿਹਾਸ, ਭੂਗੋਲ, ਵਿਗਿਆਨ, ਮਨੋਵਿਗਿਆਨ, ਸਮਾਜਵਾਦ, ਧਰਮ ਦਰਸ਼ਨ, ਰਹੱਸਵਾਦ, ਗਦ, ਪਦ, ਟੀਕਾਕਾਰੀ, ਵਿਆਖਿਆਕਾਰੀ, ਸਾਖੀ ਰਚਨਾ, ਨਾਵਲ, ਨਾਟਕ ਸਭ ਨੂੰ ਇਕੋ ਥਾਂ ਸਮੇਟਿਆ ਹੋਇਆ ਹੈ, ਅਦ੍ਵੈਤ ਤੇ ਜੀਵਨ ਦਵੰਦ ਇਕ-ਰਸ ਪੋਥੀ ਵਿਚ ਤੁਰ ਰਹੇ ਹਨ।

(ੲ) ਤੀਜੀ ਚੀਜ਼ ਭਾਰਤੀ ਪੁਰਣਕ ਪਰੰਪਰਾ, ਜਿਸ ਦੀ ਮਿਹਰਬਾਨ ਜੀ ਨੇ ਅਨੁਸਾਰਤਾ ਕੀਤੀ ਹੈ, ਇਹ ਹੈ ਕਿ ਐਸੀ ਰਚਨਾ ਦਾ ਕੋਈ ਸਿਖਿਆਤਮਕ ਮਨੋਰਥ ਹੁੰਦਾ ਹੈ— ਐਸੇ ਪ੍ਰਭਾਵ ਪਾਠਕ ਦੇ ਮਨ 'ਤੇ ਉਲੀਕਣੇ, ਜਿਨ੍ਹਾਂ ਵਿਚ ਸਥਿਰ ਤੇ ਸਰਬਵਿਆਪੀ ਕੀਮਤਾਂ ਹੋਣ, ਜੋ ਮਨੁੱਖ ਤੇ ਮਨੁੱਖਤਾ ਲਈ ਸਤਯਮ, ਸ਼ਿਵਮ ਤੇ ਸੁੰਦਰਮ ਸਿੱਧ ਹੋਣ। ਭਾਵੇਂ ਜਨਮ ਸਾਖੀ ਦੀ ਕੇਂਦਰੀ ਸ਼ਖਸੀਅਤ ਪ੍ਰਕ੍ਰਿਤਕ ਰੂਪ ਵਿਚ ਅਬਿਨਾਸ਼ੀ ਨਾ ਹੋਵੇ, ਪਰ ਉਸ ਦੀ ਸਿੱਧੀ ਤੇ ਆਧਾਰਤਾ, ਉਸ ਦੇ ਕਰਤੱਵ ਤੇ ਬਚਨ ਸਦੀਵੀ ਪ੍ਰੇਰਨਾ ਦੇ ਮਾਧਿਅਮ ਹੁੰਦੇ ਹਨ। ਇਹ ਤੱਤ ਧਾਰਮਕ ਤੇ ਦਾਰਸ਼ਨਿਕ, ਸਭਿਆਚਾਰਕ ਤੇ ਸਦਾਚਾਰਕ, ਮਾਨਵੀ ਤੇ ਦਾਨਵੀ ਹੁੰਦੇ ਹਨ। ਸਾਰੇ ਭਾਰਤੀ ਸਾਹਿਤ ਦਾ ਮਨੋਰਥ ਮਨੁੱਖਤਾ ਦੀ ਕਲਿਆਣਕਾਰੀ ਹੈ।

(੨)

ਇਥੇ ਪਹਿਲਾਂ ਇਹ ਵਿਚਾਰਦੇ ਹਾਂ ਕਿ ਮਿਹਰਬਾਨ ਦੀ ਸਾਖੀਕਾਰੀ ਦੀ ਕਲਾ ਵਿਚ ਕਿਹੜੀਆਂ ਵਿਸ਼ੇਸ਼ਤਾਈਆਂ ਹਨ ਜਿਨ੍ਹਾਂ ਨੇ ਇਹ ਪ੍ਰਾਪਤੀ ਸੰਭਵ ਬਣਾਈ ਹੈ :

(ੳ) ਇਸ ਸਬੰਧ ਵਿਚ ਪਹਿਲੀ ਗੱਲ ਤੇ ਇਹ ਸੀ ਕਿ ਮਿਹਰਬਾਨ ਜੀ ਦੀ ਭਾਵਨਾ ਗੁਰੂ ਨਾਨਕ ਦੇਵ ਜੀ ਵੱਲ ਇਸ਼ਟ ਸਰੂਪ ਦੀ ਸੀ ਮਿਹਰਬਾਨ ਜੀ ਨੂੰ ਕੋਈ ਹੋਰ ਉਸ ਮੰਡਲ ਦੀ ਵਿਅਕਤੀ ਗੁਰੂ ਨਾਨਕ ਤੁਲ ਨਹੀਂ ਪ੍ਰਤੀਤ ਦਿੰਦੀ। ਪਾਰਬ੍ਰਹਮ ਨੂੰ ਵੀ ਸੰਸਾਰ ਕਲਿਆਣ ਹਿੱਤ ਭੇਜਣ ਲਈ ਹੋਰ ਕੋਈ ਆਤਮਾ ਇੰਨੀ ਯੋਗ ਤੇ ਸੰਪੰਨ ਨਹੀਂ ਭਾਸਦੀ। ਇਸ ਲਈ ਮਿਹਰਬਾਨ ਜੀ ਗੁਰੂ ਨਾਨਕ ਨੂੰ ਪੂਰਨਤਾ ਦਾ ਉਚੇ ਤੋਂ ਉੱਚਾ ਦਰਸ਼ਨ ਸਮਝ ਕੇ, ਸ਼ਰਧਾ ਵਿਚ ਭਿੱਜ ਕੇ, ਉਨ੍ਹਾਂ ਦਾ ਜੀਵਨ ਚਿਤ੍ਰਦੇ ਹਨ। ਇਹ ਭਾਵਨਾ ਹੀ ਜਨਮ ਸਾਖੀ ਨੂੰ ਵਿਸ਼ੇਸ਼ ਕਲਾ-ਰੰਗ ਪ੍ਰਦਾਨ ਕਰਦੀ ਹੈ। ਲਿਖਤ ਵਿਚ ਲੇਖਕ ਦਾ ਅੰਦਰਲਾ ਹੀ ਤੇ ਡੁਲ੍ਹ-ਡੁਲ੍ਹ ਪੈਂਦਾ ਤੈ ਤੇ ਇਹ ਭਗਤੀ ਦੀ ਸ਼ਾਂਤ-ਕਸਕ ਹੀ ਪਾਠਕ ਨੂੰ ਕੀਲਦੀ ਹੈ।

(ਅ) ਦੂਜੀ ਚੀਜ਼ ਮਿਹਰਬਾਨ ਜੀ ਦੀ ਸ਼ਬਦ ਚੁਣਨ, ਤੋਲਣ ਤੇ ਬੀੜਨ ਦੀ ਜਾਚ ਹੈ। ਮਿਹਰਬਾਨ ਜੀ ਵਿਚ ਇਕ ਬਲਵਾਨ ਕਲਪਨਾ ਹੈ। ਕੋਈ ਇਤਿਹਾਸ, ਇਤਿਹਾਸਕਾਰ ਦੀ ਕਲਪਨਾ ਸ਼ਕਤੀ ਕਰਕੇ ਹੀ ਸਜੀਵ ਹੁੰਦਾ ਹੈ। ਨਹੀਂ ਤੇ ਪ੍ਰਾਪਤੀ ਮੂਰਤੀਮਾਨ ਹੁੰਦਿਆਂ ਭੀ ਨਿਰਜਿੰਦ ਪੀਲੀ-ਨੀਲੀ, ਠੰਢੀ, ਲਹੂ-ਗੇੜ ਹੀਨ

ਮੁਰਦਾ ਲਾਸ਼ ਹੁੰਦੀ ਹੈ, ਸਾਖੀਕਾਰ ਦੀ ਕਲਪਨਾ ਘਟਨਾਵਾਂ, ਕਰਤੱਵਾਂ ਤੇ ਭਾਵਾਂ ਵਿਚ ਸੁਆਰਥ ਤੇ ਗਰਮੀ ਪੈਦਾ ਕਰਦੀ ਹੈ। ਮਿਹਰਬਾਨ ਜੀ ਗੁਰੂ ਨਾਨਕ ਵਿਅਕਤੀ ਨੂੰ ਭਰਵਾਂ, ਨਿੱਘਾ, ਲਾਲੀ ਵਾਲਾ, ਹਰਕਤ ਕਰਦਾ ਜੀਵਨ ਦਿੰਦੇ ਹਨ, ਜਨਮ ਉਤਸਵ ਨਾਲ ਸਾਰੀ ਕੁਦਰਤ, ਬ੍ਰਹਮੰਡ ਤੇ ਦੇਵਲੋਕ ਵਿਚ ਹਰਕਤ ਪੈਦਾ ਕਰਦੇ ਹਨ, ਪਾਂਧੇ ਮੁੱਲਾਂ, ਪੰਡਤ, ਵੈਦ ਨਾਲ ਬੌਧਿਕ ਅਨੁਭਵੀ ਸੰਬਾਦ ਕਰਾ ਕੇ ਜਨਮ ਸਾਖੀ ਨੂੰ ਜਾਗ੍ਰਿਤ ਕਰਦੇ ਹਨ; ਸੁਲਤਾਨਪੁਰ ਦੇ ਵੇਈਂ ਨਦੀ ਪ੍ਰਵੇਸ਼ ਨਾਲ ਗੁਰੂ ਨਾਨਕ ਦੀ ਮਾਨਸਿਕ ਖਿਚੋਤਾਣ ਨੂੰ ਨਰੋਈ ਦ੍ਰਿੜ੍ਹਤਾ ਦੀ ਸਿਖਰ 'ਤੇ ਪਹੁਚਾਉਂਦੇ ਹਨ ਕਿ ਉਹ ਕੁਟੰਬ ਲਈ ਸਾਰੇ ਸੰਸਾਰ ਦੇ ਦੁੱਖ ਤੋਂ ਅਵੇਸਲੇ ਨਹੀਂ ਹੋ ਸਕਦੇ; ਉਦਾਸੀਆਂ ਦੇ ਕਲਪਨਾ ਸ਼ਕਤੀ ਸੰਯੁਕਤ ਚਿੱਤਰ ਦਿੱਤੇ ਹਨ। ਕਲਪਨਾ ਦਾ ਭਾਵ ਮਿਥਿਆ, ਅਸਤਿ ਘਟਨਾਵਾਂ ਨੂੰ ਚਿਤਰਨਾ ਨਹੀਂ, ਸਗੋਂ ਡੂੰਘੀ ਸੂਝ, ਸੰਭਾਵਨਾ ਸੀਮਾ ਵਿਚ ਸਥਿਰ, ਮਨੁੱਖੀ ਬੁੱਧੀ, ਕਲਪਨਾ ਤੇ ਵਿਸ਼ਵਾਸ ਨੂੰ ਸੰਤੁਸ਼ਟ ਕਰਨ ਦੀ ਚਿੱਤਰ ਉਲੀਕਣ ਦੀ ਸਮਰੱਥਾ ਹੈ। ਇਹ ਹੈ ਮਿਹਰਬਾਨ ਜੀ ਵਿਚ। ਕਿਸੇ ਘਟਨਾ ਦਾ ਸਚਮੁੱਚ ਵਾਪਰੀ ਹੋਣ ਦਾ ਪਤਾ ਹੋਣ 'ਤੇ ਵੀ ਜ਼ਰੂਰੀ ਨਹੀਂ ਕਿ ਇਤਿਹਾਸਕਾਰ ਉਸਨੂੰ ਮਨੁੱਖੀ ਬੁੱਧੀ, ਕਲਪਨਾ ਤੇ ਵਿਸ਼ਵਾਸ ਨੂੰ ਸੰਤੁਸ਼ਟਤਾ ਪ੍ਰਦਾਨ ਕਰਨ ਵਾਲੀ ਬਨਾਉਣ ਵਿਚ ਸਫਲ ਹੋ ਗਿਆ ਹੋਵੇ। ਇਹ ਸਫਲਤਾ ਬਲਵਾਨ ਸੂਝ, ਮਨੁੱਖੀ ਸੁਭਾਅ ਤੇ ਸਮਕਾਲੀ ਹਾਲਾਤ ਦੀ ਦੀਰਘ ਸੂਝ, ਮਨੋ-ਵਿਗਿਆਨਕ ਦ੍ਰਿਸ਼ਟੀ ਤੇ ਯੋਗ ਵਾਯੂ-ਮੰਡਲ ਉਸਾਰ ਸਕਣ ਦੀ ਸਮੱਰਥਾ '

ਤੇ ਨਿਰਭਰ ਹੁੰਦੀ ਹੈ। ਇਹ ਸਮੱਰਥਾ ਕਲਪਨਾ ਸ਼ਕਤੀ ਵਿਚ ਸਥਿਰ ਹੈ। ਮਿਹਰਬਾਨ ਜੀ ਦੀ ਕਲਪਨਾ ਸਮਰੱਥ ਹੈ ਜਿਸ ਨੇ ਇਹ ਸਜੀਵ ਨਾਨਕ-ਚਿਤ੍ਰ ਉਲੀਕਿਆ ਹੈ।

ਸਮਕਾਲੀਨ ਵਿਅਕਤੀਆਂ, ਰਸਮਾਂ ਦਾ ਵੇਰਵੇ ਸਹਿਤ ਵਿਸਥਾਰ, ਸਮਾਜਕ, ਇਤਿਹਾਸਕ, ਭੂਗੋਲਕ ਸਥਿਤੀਆਂ ਦੀ ਜਾਣਕਾਰੀ, ਧਾਰਮਿਕ, ਦਾਰਸ਼ਨਿਕ ਦ੍ਰਿਸ਼ਟੀਕੋਣਾਂ ਦੀ ਸੂਝ ਕਿਸੇ ਸਾਖੀ ਨੂੰ ਸਜੀਵ ਚਿੱਤਰ ਬਣਾਉਂਦੇ ਹਨ। ਮਿਹਰਬਾਨ ਜੀ ਨੇ ਗੁਰੂ ਸਾਹਿਬ ਦਾ ਸਮਕਾਲੀ ਜੀਵਨ ਨਾਲ ਸੰਬੰਧਕ ਵਿਹਾਰਕ ਪੱਖ ਸਾਵਧਾਨੀ ਨਾਲ ਚਿੱਤਰਿਆ ਹੈ। ਗੁਰੂ ਜੀ ਤੇ ਮਹਿਤਾ ਕਾਲੂ ਜੀ ਦਾ ਸਬੰਧ, ਗੁਰੂ ਜੀ ਦੇ ਮਾਤਾ ਤ੍ਰਿਪਤਾ, ਭੈਣ ਨਾਨਕੀ, ਮਰਦਾਨਾ, ਰਾਏ ਬੁਲਾਰ, ਰਾਜੇ ਰਾਣਿਆਂ, ਪੰਡਤਾਂ, ਜੋਗੀਆਂ, ਮੁਲਾਣਿਆਂ ਨਾਲ ਸਬੰਧ ਤੇ ਸੰਬਾਦ ਬੜੀ ਸੂਝ ਨੀਝ ਨਾਲ ਯਥਾਰਥਕ ਤੇ ਆਦਰਸ਼ਵਾਦੀ ਰੂਪਾਂ ਵਿਚ ਚਿੱਤਰੇ ਹਨ। ਭਾਵ ਜਿਥੇ ਆਪ ਦੀ ਕਲਪਨਾ ਸ਼ਕਤੀ ਆਪ ਨੂੰ ਪੂਰਨ ਸਹਿਯੋਗ ਦਿੰਦੀ ਸੀ ਉਥੇ ਆਪ ਦਾ ਬਹੁਪੱਖੀ ਗਿਆਨ ਵੀ ਸਾਥ ਨਿਭਾਉਂਦਾ ਸੀ।

ਜਿਥੋਂ ਤੀਕ ਭਾਵਾਂ ਤੇ ਵਿਚਾਰਾਂ ਦੇ ਚਿੱਤਰਨ ਲਈ ਸ਼ਬਦਾਵਲੀ ਦੀ ਲੋੜ ਹੈ, ਇਉਂ ਪ੍ਰਤੀਤ ਹੁੰਦਾ ਹੈ ਕਿ ਸਰਸਵਤੀ ਦਾ ਆਪ ਦੇ ਹਿਰਦੇ ਵਿਚ ਵਾਸ ਸੀ। ਇੰਨੀ ਸਰਲ, ਅਲੰਕ੍ਰਿਤ, ਨਿੱਗਰ, ਭਾਵ ਭਰਪੂਰ, ਸੰਗਲੀਬੱਧ, ਬੌਧਿਕ, ਵਾਰਤਕ ਵਿਆਖਿਆਕਾਰੀ ਤੇ ਪੰਜਾਬੀ ਸਾਹਿਤ ਵਿਚ ਹੋਰ ਕਿਧਰੇ ਵੀ ਨਹੀਂ ਦਿੱਸ ਪੈਂਦੀ। ਟੀਕਾਕਾਰੀ, ਵਿਆਖਿਆਕਾਰੀ ਤੇ ਅਨੁਵਾਦ ਬੋਲੀ ਤੇ ਅਦੁੱਤੀ ਸਾਧਨ ਦੁਆਰਾ ਹੀ ਨਿਭਾਏ ਜਾ ਸਕਦੇ ਹਨ। ਹਰ ਪ੍ਰਕਾਰ ਦੀ ਘਟਨਾ ਚਿੱਤਰ ਨੂੰ ਹਰ ਰੰਗ ਵਿਚ ਦ੍ਰਿਸ਼ਟਮਾਨ ਕਰਨ ਲਈ ਵਿਸ਼ਾਲ ਸ਼ਬਦ-ਗਿਆਨ ਦੀ ਲੋੜ ਹੈ। ਮਿਹਰਬਾਨ ਜੀ ਦੇ ਸਿਰ 'ਤੇ ਗੁਰੂ ਨਾਨਕ ਦੇਵ ਜੀ ਦਾ ਆਪਣਾ ਹੱਥ ਜਾਪਦਾ ਹੈ, ਜਦੋਂ ਉਨ੍ਹਾਂ ਦੀ ਕਲਮ ਜੁੰਬਸ਼ ਲੈਂਦੀ ਹੈ। ਆਪ ਦੀ ਬਿੰਬਾਵਾਲੀ ਵਿਆਖਿਆ ਅੰਕਤ ਕਰਨ ਦੀ ਸਮੱਰਥਾ ਅਦੁੱਤੀ ਹੈ। ਗੁਰੂ ਸਾਹਿਬ ਦੇ ਬਾਣੀ ਵਿਚ ਵਰਤੇ ਸ਼ਬਦਾਂ, ਰੂਪਕਾਂ ਤੇ ਉਪਮਾਵਾਂ ਤੋਂ ਪਰਦਾ ਚੁੱਕ ਕੇ ਉਨ੍ਹਾਂ ਨੂੰ ਮਨੁੱਖੀ ਹਿਰਦੇ ਦੇ

ਚਿੱਤਰ-ਪਟ 'ਤੇ, ਰੂਪਮਾਨ ਕਰ ਦਿੰਦੇ ਹਨ।

ਮਿਹਰਬਾਨ ਜੀ ਭੂਗੋਲਕ ਵਿਸਥਾਰ, ਨਾਵਾਂ ਥਾਵਾਂ ਦਾ ਵੇਰਵਾ, ਸਫਰ ਦੀ ਯੋਜਨਾ, ਸ਼ਹਿਰਾਂ ਦਾ ਵਿਸਥਾਰ ਦੇਣ ਵਿਚ ਉਕਾਈ ਨਹੀਂ ਖਾਂਦੇ, ਕਿਤੇ ਰਾਜੇ ਰਾਣਿਆਂ ਦਾ ਨਾਂ ਦੇਣ ਵਿਚ ਭਾਵੇਂ ਕੋਈ ਉਕਾਈ ਹੋਵੇ। ਮਿਹਰਬਾਨ ਵਿਚ ਆਪਣੀ ਰੋਮਾਂਚਿਕ ਕਵਿ-ਪ੍ਰਤਿਭਾ ਦਾ ਬਲ ਸੀ, ਜਿਵੇਂ ਕਿ ਉਹ ਗੁਰੂ ਨਾਨਕ ਸਾਹਿਬ ਦਾ ਕੂੰਜਾਂ ਨਾਲ ਸੰਬਾਦ ਕਰਾਉਂਦੇ ਹਨ। 'ਹਰਣੀ ਹੋਵਾ ਬਨਿ ਬਸਾ' ਦਾ ਅਲੌਕਿਕ ਦ੍ਰਿਸ਼ ਚਿਤ੍ਰਦਾ ਹੈ।

(ੲ) ਮਿਹਰਬਾਨ ਜੀ ਗੁਰੂ ਨਾਨਕ ਨੂੰ ਇਕੱਲੇ ਸੁੰਨ ਸਮਾਧਿ ਸਰੂਪ ਵਿਚ ਸਥਿਤ ਨਹੀਂ ਕਰਦੇ, ਸਗੋਂ ਉਨ੍ਹਾਂ ਨੂੰ ਸੰਸਾਰ ਦੇ ਹਰ ਪ੍ਰਕਾਰ ਦੇ ਲੋਕਾਂ—ਚੋਰਾਂ, ਡਾਕੂਆਂ, ਰਾਖਸ਼ਾਂ, ਧਾੜਵੀਆਂ, ਪਾਖੰਡੀਆਂ, ਸੰਤਾਂ, ਰਾਜਿਆਂ ਹਾਕਮਾਂ, ਤਿਆਗੀਆਂ, ਉਦਾਸੀਆਂ, ਬੈਰਾਗੀਆਂ, ਬੋਧੀਆਂ, ਜੈਨੀਆਂ, ਜੋਗੀਆਂ, ਹਿੰਦੂਆਂ, ਮੁਸਲਮਾਨਾਂ, ਆਸਤਕਾਂ, ਨਾਸਕਤਾਂ, ਨਾਲ ਖਹਿਸਰਦਾ ਦਰਸਾਇਆ ਹੈ। ਇਹਨਾਂ ਅਣਗਿਣਤ ਮੁਲਾਕਾਤਾਂ ਰਾਹੀਂ ਗੁਰੂ ਸਾਹਿਬ ਦੀ ਸ਼ਖ਼ਸੀਅਤ ਦੇ ਅਨੰਤ ਰੰਗਾਂ ਨੂੰ, ਉਹਨਾਂ ਦੇ ਸੁਭਾਅ ਦੇ ਅਨੇਕ ਪੱਖਾਂ ਨੂੰ ਉਜਾਗਰ ਕਰ ਦਿਖਾਇਆ ਹੈ। ਇਹ ਅਨੋਖਾ ਸੰਤ ਮੋਢੇ ਨਾਲ ਮੋਢਾ ਖਹਿ ਕੇ ਟੁਰਦਾ ਹੈ। ਜਿਥੇ ਕਪਟ ਜਾਲ, ਬੁੱਧੀ ਦੇ ਟਿਕਾਣੇ ਤੋਂ ਹਿੱਲੀ ਹੋਈ ਹਰਕਤ, ਅੰਧ ਅਗਿਆਨ, ਅਨਿਆਂ, ਹੱਠ-ਧਰਮੀ ਤੇ ਵਹਿਮ ਵੇਖਦਾ ਹੈ, ਉਥੇ ਝਟ ਉਂਗਲੀ ਕਰਦਾ ਹੈ; ਜਿਥੇ ਕੋਈ ਨਾਸੂਰ ਅਨੁਭਵ ਕਰਦਾ ਹੈ, ਉਥੇ ਨਸ਼ਤਰ ਮਾਰ ਕੇ ਇਕ ਦਮ ਲਹੂ-ਪਾਕ ਕੱਢ ਦਿੰਦਾ ਹੈ। ਉਦਾਸੀਆਂ ਦੀਆਂ ਸਾਰੀਆਂ ਗੋਸ਼ਟੀਆਂ, ਗੰਗਾ ਜੀ, ਬਨਾਰਸ, ਜਗਨ ਨਾਥ ਆਦਿ ਦੇ ਸਾਰੇ ਸੰਬਾਦ ਵੇਖੋ, ਫਿਰ ਸੁਮੇਰ ਪਰਬਤ, ਮੱਕੇ ਦੀਆਂ ਗੋਸ਼ਟਾਂ ਵੇਖੋ। ਸੈਦਪੁਰ ਦੇ ਹਾਲਾਤ ਵੇਖੋ। ਬਾਬਰਵਾਣੀ ਵੇਖੋ। ਕੇਂਦਰੀ ਵਿਅਕਤੀ ਨੂੰ ਸੁਸਬੰਧਤ ਕਰ ਸਕਣਾ ਮਾਤ-ਲੋਕ ਨਾਲ ਇਕ ਵੱਡੀ ਪ੍ਰਾਪਤੀ ਹੈ, ਉਹ ਤੇ ਅਨੁਭਵੀ ਸਬੰਧ ਹਨ ਜੋ ਨਾਨਕ ਆਤਮਾ ਉਡਾਰੀਆਂ ਮਾਰਦੀ ਜਾ ਪਾਰਬ੍ਰਹਮ ਪੁੱਜਦੀ ਹੈ।

(ਸ) ਚੌਥੀ ਚੀਜ਼ ਸਾਖੀਕਾਰ ਨੇ ਇਹ ਕਰਨੀ ਹੈ ਕਿ ਉਹ ਵਿਅਕਤੀਤ ਦਾ ਵਿਕਾਸ ਉਲੀਕ ਸਕੇ; ਜਨਮ, ਬਾਲਪਣ, ਵਿਦਿਆ ਪ੍ਰਾਪਤੀ, ਮੁੰਡਪੁਣਾ, ਗ੍ਰਹਿਸਤ, ਆਸ਼ਾ-ਆਦਰਸ਼, ਮੰਤਵ-ਭਾਵਨਾਵਾਂ, ਕੌੜੇ; ਮਿੱਠੇ ਤਜਰਬੇ, ਉੱਨਤੀ-ਅਵੁੱਨਤੀ ਸਭ ਉਲੀਕਣੇ ਉਚਿਤ ਹਨ। ਵਿਅਕਤੀ-ਚਿਤਰਨ ਨਿਰਾਰਥਕ ਹੋ ਜਾਂਦਾ ਹੈ, ਜੇ ਉਸ ਦਾ ਡੂੰਘਾ ਜੀਵਨ-ਘੋਲ ਨਾ ਚਿਤਰਿਆ ਜਾਏ। ਭਾਵੇਂ ਗੁਰੂ ਨਾਨਕ ਇਕ ਸਿਧ ਆਤਮਾ ਸੀ, ਪਰ ਉਸ ਨੇ ਪ੍ਰਕ੍ਰਿਤੀ ਵਿਚ ਆਪਣੇ ਆਪ ਨੂੰ ਸੀਮਤ ਕਰਕੇ ਪ੍ਰਕ੍ਰਿਤਕ ਵਿਹਾਰ ਦਰਸਾਉਣਾ ਸੀ ਅਤੇ ਮਿਹਰਬਾਨ ਜੀ ਇਸ ਪੱਖ ਦੇ ਚਿਤਰਨ ਤੋਂ ਉਕਦੇ ਨਹੀਂ, ਭਾਵੇਂ ਸਮੇਂ ਦੀ ਅਗੰਮਤਾ ਵਿਚ ਤਰੀਕਾਂ, ਸੰਨ, ਸੰਮਤ, ਥਾਵਾਂ ਦੀ ਸੀਮਾਵਲੀ ਤੇ ਨਾਮ, ਸਬੰਧ ਵਿਚ ਆਏ ਪੁਰਸ਼ਾਂ ਦੇ ਨਾਉਂ, ਰੂਪ ਕੋਈ ਬਹੁਤੀ ਮਹਾਨਤਾ ਨਹੀਂ ਰੱਖਦੇ—ਘਟੋ-ਘੱਟ ਭਾਰਤੀ ਪਰੰਪਰਾ ਅਨੁਸਾਰ ਐਸਾ ਨਹੀਂ ਹੈ, ਤਾਂ ਵੀ ਮਨੁੱਖੀ ਉਤੇਜਨਾ ਇਸ ਗੱਲ ਦੀ ਆਸ ਰੱਖਦੀ ਹੈ ਤੇ ਮਿਹਰਬਾਨ ਜੀ ਇਸ ਮੰਗ ਤੋਂ ਪਾਠਕ ਨੂੰ ਨਿਰਾਸ ਨਹੀਂ ਕਰਦੇ। ਜਿਤਨੀ ਸਾਵਧਾਨੀ ਨਾਲ ਗੁਰੂ ਨਾਨਕ ਸਾਹਿਬ ਦੀ ਉਮਰ ਦੇ ਹਰ ਸਾਲ ਦਾ ਵੇਰਵਾ ਇਹ ਜਨਮ ਸਾਖੀ ਦੇਂਦੀ ਹੈ, ਇਤਨਾ ਸ਼ਾਇਦ ਹੋਰ ਕਿਸੇ ਸਾਖੀ ਵਿਚ ਇਹ ਸੰਭਵ ਨਹੀਂ ਹੋ ਸਕਿਆ। ਇਥੇ ਆ ਕੇ ਮਿਹਰਬਾਨ ਜੀ ਦੀ ਕਲਾ ਆਧੁਨਿਕ ਜੀਵਨੀ ਚਿਤਰਨ ਕਲਾ ਦੇ ਵਿਗਿਆਨਕ ਪੱਧਰ ਅਤੇ ਸਤਰ 'ਤੇ ਆ ਜਾਂਦੀ ਹੈ, ਭਾਵੇਂ ਪ੍ਰਮੁੱਖ ਰੂਪ ਵਿਚ ਉਹ ਪੂਰਬੀ ਹੀ ਰਹਿੰਦੀ ਹੈ। ਇਸ ਜਨਮ ਸਾਖੀ ਵਿਚ ਉੱਕਰਿਤਾ ਗੁਰੂ ਨਾਨਕ ਸਾਹਿਬ ਦਾ ਵਿਅਕਤੀਤਵ ਮਨੁੱਖਤਾ ਲਈ ਸਦੀਵੀ ਚਾਨਣ ਤੇ ਪ੍ਰੇਰਨਾ ਦਿੰਦਾ ਰਹੇਗਾ।

(੩)

ਮਿਹਰਬਾਨ ਜੀ ਦੀ ਉਲੀਕਣ ਕਲਾ ਰਾਹੀਂ ਗੁਰੂ ਨਾਨਕ ਦੇਵ ਜੀ ਦੀ ਸਰਬਾਂਗੀ ਅਨੂਪਮਤਾ ਦੇ ਦਰਸ਼ਨ ਕਰਦੇ ਹਾਂ। ਪ੍ਰਮੁੱਖ ਤੌਰ 'ਤੇ ਮਿਹਰਬਾਨ ਜੀ ਨੇ 'ਨਾਨਕ-ਜੋਤਿ' ਜਾਂ ਗੁਰੂ ਜੀ ਦੀ ਆਤਮਕ ਦਸ਼ਾ ਦਾ ਚਿੱਤਰ ਦਿੱਤਾ ਹੈ। ਆਪ ਦੇ ਸਰੀਰਕ ਚਕ੍ਰ-ਚਿਹਨ ਦਾ ਕੋਈ ਸਿੱਧਾ ਸੰਕੇਤ ਤੀਕ ਨਹੀਂ ਕੀਤਾ। ਆਪ ਦੇ ਦੱਗ-ਦੱਗ ਕਰਦੇ ਰੂਹਾਨੀ ਚਿਹਰੇ ਦਾ ਪ੍ਰਭਾਵ ਠੱਗਾਂ, ਰਾਜ ਕੁਮਾਰਾਂ, ਰਾਜ ਕੁਮਾਰੀਆਂ ਤੇ ਸਿੱਧਾਂ, ਨਾਥਾਂ, ਜੋਗੀਆਂ, ਸਾਧੂ-ਸੰਤਾਂ ਤੇ ਸਾਧਾਰਨ ਲੋਕਾਂ 'ਤੇ ਦੱਸਿਆ ਹੈ। ਭਰਮਣ ਅਧਿਐਨ ਦਾ ਪ੍ਰਮੁੱਖ ਸਾਧਨ ਹੈ ਤੇ ਆਪ ਦੀ ਰਚਨਾ 'ਤੇ ਇਸ ਵਿਸ਼ਾਲਤਾ ਦੀ ਛਾਪ ਹੈ।

ਇਸ ਪੋਥੀ ਵਿੱਚੋਂ ਨਾਨਕ 'ਸ਼ਾਇਰ' ਕਵੀ ਤੇ ਅਰਸ਼ੀ ਢਾਡੀ ਦੇ ਚਮਤਕਾਰੀ ਦਰਸ਼ਨ ਹੁੰਦੇ ਹਨ। ਸਾਰੀ ਪੋਥੀ ਆਪ ਦੀ ਰਚਨਾ ਦੀ ਟੇਕ ਨਾਲ ਉਸਰਦੀ ਹੈ। ਬਾਣੀ ਆਪ ਦਾ ਹਿਰਦਾ ਹੈ; ਆਪ ਦੀ ਗੁਰਤਾ ਦੀ ਸਾਖੀ ਹੈ। ਕੀ ਕਲਾਤਮਕ ਤੇ ਕੀ ਵਿਚਾਰਾਤਮਕ, ਕੀ ਗੁਣਾਤਮਕ ਤੇ ਕੀ ਗਿਣਾਤਮਕ ਪੱਖਾਂ ਤੋਂ ਇਹ ਰਚਨਾ ਪੰਜਾਬੀ ਸਾਹਿਤ ਤੇ ਸੰਸਾਰ ਦੇ ਰਹੱਸਵਾਦੀ, ਅਧਿਆਤਮਕ ਤੇ ਧਾਰਮਕ ਸਾਹਿਤ ਵਿਚ, ਭਾਰਤੀ ਸੰਤ ਸਾਹਿਤ ਵਿਚ, ਇਕ ਅਦੁੱਤੀ ਪ੍ਰਕਾਸ਼ ਹੈ। ਇਸ ਰਚਨਾ ਵਿੱਚੋਂ ਆਪ ਦਰਸ਼ਨਾਚਾਰੀਆ ਦੇ ਰੂਪ ਵਿਚ ਪ੍ਰਗਟ ਹੁੰਦੇ ਹਨ। ਆਪ ਦਾ ਦਰਸ਼ਨ ਅਦ੍ਵੈਤ ਦੇ ਨੇੜੇ ਦਾ ਹੈ। ਬ੍ਰਹਮ ਪ੍ਰਮਾਤਮਾ, ਪ੍ਰਕ੍ਰਿਤੀ, ਮਾਇਆ, ਮਨ, ਆਤਮਾ ਨਾਮ, ਗੁਰੂ, ਮਨੁੱਖੀ ਜੀਵਨ ਬਾਰੇ ਸਿਧਾਂਤ ਆਪ ਦੀ ਬਾਣੀ ਵਿਚੋਂ ਪ੍ਰਾਪਤ ਹਨ। ਆਪ ਦਰਸ਼ਨਾਚਾਰੀਆ ਹੁੰਦਿਆਂ ਇਕ ਮਹਾਨ ਸਮਾਜ ਤੇ ਧਰਮ ਦੇ ਸੁਧਾਰਕ ਸਨ ਜੋ ਕਿਤੇ ਅਗਿਆਨ, ਪਾਖੰਡ, ਵਹਿਮ, ਦੁਰਾਚਾਰ ਨੂੰ ਬਰਦਾਸ਼ਤ ਨਹੀਂ ਸਨ ਕਰ ਸਕਦੇ। ਆਪ ਦੀ ਬਾਣੀ ਵਿੱਚੋਂ ਹੀ ਪਤਾ ਲਗਦਾ ਹੈ ਕਿ ਆਪ ਨਿਰਲੇਪ, ਬ੍ਰਹਮ ਗਿਆਨੀ, ਸਰਬਾਂਗੀ, ਸਰਬੱਗਯ ਤੇ ਤ੍ਰੈ-ਕਾਲ ਦਰਸ਼ੀ ਸਨ। ਆਪ ਦੀ ਸ਼ਖ਼ਸੀਅਤ ਬਹੁਪੱਖੀ ਸੀ।

ਇਥੇ ਆਪ ਦੀ ਸ਼ਖ਼ਸੀਅਤ ਦੇ ਬਹੁ-ਪੱਖੀ ਵਿਸਥਾਰ ਵਿਚ ਜਾਣ ਦੀ ਗੁੰਜਾਇਸ਼ ਨਹੀਂ। ਕੇਵਲ ਉਸ ਦੇ ਤਿੰਨ ਵਿਸ਼ੇਸ਼ ਪੱਖਾਂ ਦਾ ਥੋੜ੍ਹਾ ਜਿਹਾ ਨਿਰੂਪਣ ਕਰਨਾ ਹੈ। ਪਹਿਲੀ ਗੱਲ ਇਹ ਦ੍ਰਿੜ੍ਹ ਹੁੰਦੀ ਹੈ ਕਿ 'ਗੁਰੂ ਨਾਨਕ ਜੋਤਿ ਇਕ ਨਾਮ-ਰੰਗ' ਵਿਚ ਭਿੱਜੀ ਜੋਤਿ ਸੀ, ਸਿੱਧੀ ਪ੍ਰਭੂ ਨਾਲ ਮਿਲੀ ਹੋਈ ਜੋਤਿ। ਪੋਥੀ ਦੇ ਆਦਿ ਤੋਂ ਲੈ ਕੇ ਅੰਤ ਤੀਕ ਇਹੋ ਗੱਲ ਦ੍ਰਿੜ੍ਹ ਹੁੰਦੀ ਹੈ। ਮਿਹਰਬਾਨ ਜੀ ਨੇ ਨਾਮ-ਮਹਾਨਤਾ ਪ੍ਰਗਟ ਕਰਨ ਵਿਚ ਸਾਹਿਤਕ, ਗਿਆਨਮਈ, ਡੂੰਘੀ ਸੂਝ ਦੇ ਪ੍ਰਭਾਵ ਪਾਏ ਹਨ। ਆਪ ਉਹ ਅਵੱਸ਼ ਨਾਮ-ਰੰਗ ਵਿਚ ਰੰਗੇ ਹੋਣੇ ਹਨ, ਨਹੀਂ ਤੇ ਇੰਨੀ ਸੁੰਦਰ ਨਾਮ ਵਿਆਖਿਆ ਸੰਭਵ ਨਹੀਂ।

ਦੂਜੀ ਗੱਲ ਜੋ 'ਨਾਨਕ-ਜੋਤਿ' ਬਾਰੇ ਇਸ ਪੋਥੀ ਵਿਚੋਂ ਦ੍ਰਿੜ੍ਹ ਹੁੰਦੀ ਹੈ, ਉਹ ਇਹ ਹੈ ਕਿ ਗੁਰੂ ਨਾਨਕ ਦੇਵ ਜੀ ਸੰਸਾਰ ਜੀਵਨ ਮੰਤਵ ਨੂੰ ਜੀਵਨ ਮੰਤਵ ਤੇ ਅਰਥ ਦੇਣਾ ਚਾਹੁੰਦੇ ਸਨ। ਜੀਵਨ ਮੰਤਵ-ਖਾਣਾ-ਪੀਣਾ ਤੇ ਪਦਾਰਥਾਂ ਲਈ ਦੌੜ-ਭੱਜ ਨਹੀਂ ਹੈ ਜੀਵਨ ਅਰਥ ਭੋਗ ਨਹੀਂ ਹੈ, ਸਗੋਂ ਨਾਮ ਦਾ ਸਮਝਣਾ ਤੇ ਨਾਮ ਨੂੰ ਹਿਰਦੇ ਵਿਚ ਧਾਰਨ ਕਰਨਾ ਹੀ ਜੀਵਨ-ਉਦੇਸ਼ ਹੈ।

ਤੀਜੀ ਚੀਜ਼ ਜੋ ਆਪ ਦੀ ਸ਼ਖ਼ਸੀਅਤ ਬਾਰੇ ਪੋਥੀ ਵਿੱਚੋਂ ਆਪ ਦੀ ਬਾਣੀ ਦੇ ਆਧਾਰ 'ਤੇ ਪ੍ਰਗਟ ਹੁੰਦੀ ਹੈ, ਉਹ ਇਹ ਹੈ ਕਿ ਉਹ ਸਮਾਜਕ, ਰਾਜਸੀ ਤੇ ਧਾਰਮਕ ਹਾਲਾਤ ਪੈਦਾ ਕੀਤੇ ਜਾਣ, ਜਿਹਨਾਂ ਵਿਚ ਮਨੁੱਖ ਮਾਤਰ ਉਪੱਰ ਦੱਸੇ ਧਾਰਮਿਕ ਜਾਂ ਸਦਾਚਾਰਕ ਪੱਧਰ 'ਤੇ ਕਾਇਮ ਰਹਿ ਸਕੇ। ਅਗਿਆਨਤਾ, ਰਸਮ,

ਕਰਮ-ਕਾਂਡ, ਪਾਖੰਡ, ਵਹਿਮ, ਜਾਤਿ-ਅਭਿਮਾਨੀ ਤੇ ਹਰ ਪ੍ਰਕਾਰ ਦੀ ਹਉਮੈ ਵਿਚੋਂ ਮਨੁੱਖ ਨੂੰ ਕੱਢਿਆ ਜਾਏ ਅਤੇ ਸਮਾਜਿਕ, ਰਾਜਸੀ, ਧਾਰਮਿਕ, ਆਤਮਕ ਬਰਾਬਰੀ ਤੇ ਸੁਤੰਤ੍ਰਤਾ ਲਿਆਂਦੀ ਜਾਏ।

### (ੲ) ਸਾਹਿਤਕ ਮੁੱਲ

ਇਹ ਹਨ ਸੋਢੀ ਮਿਹਰਬਾਨ ਜੀ ਦੇ ਵਿਚਾਰ। ਇਹ ਵਿਚਾਰ ਨਵੇਂ ਨਹੀਂ ਸਨ। ਉਸ ਸਮੇਂ ਵੀ ਇਹ ਨਵੇਂ ਨਹੀਂ ਸਨ। ਉਸ ਤੋਂ ਪਹਿਲਾਂ ਵੀ ਨਵੇਂ ਨਹੀਂ ਸਨ। ਇਹ ਵਿਚਾਰ ਆਦਿ ਜੁਗਾਦਿ ਤੋਂ ਭਾਰਤੀ ਤੇ ਸੰਸਾਰ-ਧਰਮਾਂ ਦੇ ਤਾਣੇ-ਪੇਟੇ ਵਿਚ ਸਮਾਏ ਹੋਏ ਹਨ। ਇਹਨਾਂ ਵਿਚ ਮੌਲਿਕਤਾ ਕੋਈ ਨਹੀਂ, ਪਰ ਇਹਨਾਂ ਦਾ ਨਵਾਂ ਤੇ ਬੌਧਿਕ ਚਤਰਾਈ 'ਤੇ ਅਧਾਰਤ ਨਾ ਹੋਣਾ ਹੀ, ਇਹਨਾਂ ਵਿਚਾਰਾਂ ਦੇ ਤ੍ਰੈਕਾਲ ਸਤਿ, ਸਦੀਵੀ ਤੇ ਸਥਿਰ ਸਚਾਈ ਹੋਣ ਦੇ ਸੂਚਕ ਹਨ। ਨਿਰਮਲ ਪਰੰਪਰਾ ਤੇ ਸ਼ੁਧ ਅੰਤਸ਼ਕਰਣ ਉਤੇ ਇਹਨਾਂ ਵਿਚਾਰਾਂ ਦਾ ਅਧਾਰ ਹੈ। ਵਿਚਾਰਾਂ ਦਾ ਨਵਾਂ ਹੋਣਾ ਮਹਾਨ ਚੀਜ਼ ਨਹੀਂ, ਵਿਚਾਰਾਂ ਦਾ ਸਤਿ ਤੇ ਕਲਿਆਣਕਾਰੀ ਹੋਣਾ ਮਹਾਨ ਚੀਜ਼ ਹੈ। ਨਿਰਸੰਦੇਹ ਮਿਹਰਬਾਨ ਜੀ ਦੇ ਵਿਚਾਰ ਮਾਨਵ ਲਈ ਕਲਿਆਣਕਾਰੀ ਹਨ।

ਇਹ ਵਿਚਾਰ ਪ੍ਰਮੁਖ ਰੂਪ ਵਿਚ ਸਾਹਿਤਕ ਹਨ ਜੋ ਸਾਹਿਤ ਇਸ ਰੂਪ ਵਿਚ ਜੀਵਨ-ਆਲੋਚਨਾ ਹੈ ਕਿ ਉਹ ਜੀਵਨ ਦੇ ਪਤਨ ਦੇ ਕਾਰਨ ਨਿਰੂਪਣ ਕਰਦਾ ਹੈ ਅਤੇ ਜੀਵਨ ਉਥਾਨ ਲਈ ਉਪਯੋਗੀ ਸੁਝਾਅ ਦਿੰਦਾ ਹੈ, ਆਚਰਨ ਦੀਆਂ ਸਥਿਰ ਕੀਮਤਾਂ ਦਾ ਉਲੀਕਣ ਕਰਦਾ ਹੈ ਅਤੇ ਜੀਵਨ ਨੂੰ ਨਰੋਏ ਪਾਸੇ ਵੱਲ ਪ੍ਰੇਰਤ ਕਰਦਾ ਹੈ, ਭਾਵੇਂ ਨਰੋਆ ਮਾਰਗ ਸੁਗਮ ਨਾ ਹੋਵੇ। ਚੰਗਾ ਸਾਹਿਤ ਉੱਤਮ ਆਦਰਸ਼ ਉਲੀਕਦਾ ਹੈ ਅਤੇ ਗ੍ਰਿਹਸਤੀ ਵਿਚ ਤ੍ਰਿਹੁ ਗੁਣੀ ਡੋਲਨਾ ਵਿਚੋਂ ਨਿਕਲਣ ਦਾ ਸਾਹਸ ਉਤਪੰਨ ਕਰਦਾ ਹੈ। ਉਸਾਰੂ ਤੇ ਉਪਯੋਗੀ ਵਿਚਾਰ ਹੀ ਸਾਹਿਤ ਦੀ ਸੱਚੀ ਸਮਿਗਰੀ ਹਨ, ਜਿਵੇਂ ਇਹ ਧਰਮ, ਦਰਸ਼ਨ ਤੇ ਅਨੇਕ ਹੋਰ ਵਿੱਦਿਆ ਰੂਪਾਂ ਦੇ ਹਨ। ਮਿਹਰਬਾਨ ਜੀ ਦੇ ਵਿਚਾਰ ਸ਼ਖ਼ਸੀ ਤੇ ਵਿਅਕਤੀਗਤ ਨਹੀਂ, ਜਿਵੇਂ ਕਿ ਸੰਤ ਸਾਹਿਤਕਾਰਾਂ ਜਾਂ ਗੁਰੂ ਸਾਹਿਬਾਨ ਦੇ ਨਹੀਂ ਪਰ ਇਹ ਸਾਹਿਤਕ ਅਵੱਸ਼ ਹਨ, ਕਿਉਂਕਿ ਮਿਹਰਬਾਨ ਜੀ ਦੀ ਆਪਣੀ ਸ਼ਖ਼ਸੀਅਤ ਦੀ ਝਲਕ ਹਰ ਸਲੋਕ ਵਿਚੋਂ ਪ੍ਰਤਿਬਿੰਬਤ ਹੁੰਦੀ ਹੈ।

ਇਹ ਕਾਵਿ-ਸਮਰਥਾ ਕੁਝ ਵਿਸ਼ੇਸ਼ ਗੱਲਾਂ ਨੇ ਮਿਹਰਬਾਨ ਜੀ ਵਿਚ ਉਤਪੰਨ ਕੀਤੀ ਹੈ। ਉਹ ਗੱਲਾਂ ਆਪ ਦੀ ਸ਼ਖ਼ਸੀਅਤ ਦੇ ਪ੍ਰਮੁੱਖ ਅੰਗ ਹਨ। ਪਹਿਲੀ ਚੀਜ਼ ਜਿਸ ਨੇ ਆਪ ਦੀ ਕਵਿਤਾ ਵਿਚ ਸ਼ਕਤੀ ਪੈਦਾ ਕੀਤੀ ਹੈ ਉਹ ਇਹ ਹੈ ਕਿ ਆਪ "ਅਵਰ ਉਪਦੇਸੈ ਆਪਿ ਨ ਕਰੈ" ਦੀ ਲੇਖਕ ਸ਼੍ਰੇਣੀ ਵਿਚੋਂ ਨਹੀਂ। ਜੋ ਕੀਮਤਾਂ ਆਪ ਪ੍ਰਚਾਰਦੇ ਹਨ, ਉਹਨਾਂ ਦੇ ਆਪ ਵਿਸ਼ਵਾਸੀ ਹਨ ਤੇ ਮੇਰੀ ਜਾਚੇ ਸਿੱਖ ਰੂਪ ਵਿਚ ਸਫਲ ਧਾਰਨੀ ਵੀ। ਇਹ ਵਿਚਾਰ ਬੋਧਿਕ ਨਹੀਂ ਜਾਂ ਕੇਵਲ ਬੌਧਿਕ ਨਹੀਂ, ਸਗੋਂ ਆਪ ਦੇ ਵਿਸ਼ਵਾਸਾਂ ਨਾਲ ਰਚੇ ਹੋਏ ਹਨ। ਵਿਸ਼ਵਾਸ ਨਾਲ ਕਹੀ, ਗੱਲ ਵਿਚ ਸਮਰੱਥਾ ਵੱਧ ਹੁੰਦੀ ਹੈ। ਇਹ ਅੰਤ੍ਰੀਵ ਧੁਰ ਤੋਂ ਨਿਕਲਦੀ ਹੈ ਤੇ ਅਣਿਆਲਾ ਬਾਣ ਹੋ ਨਿਬੜਦੀ ਹੈ। ਇਹਨਾਂ ਵਿਚਾਰਾਂ 'ਤੇ ਆਪ ਮੁਹਾਰੇ ਵਿਸ਼ਵਾਸ ਬੱਝਦਾ ਹੈ ਕਿ ਇਹ ਠੀਕ ਹਨ ਤੇ ਕਲਿਆਣਕਾਰੀ ਹਨ।

ਦੂਜੀ ਗੱਲ ਜਿਸ ਨੇ ਆਪ ਦੀ ਕਵਿਤਾ ਵਿਚ ਸਮਰਥਾ ਪੈਦਾ ਕੀਤੀ ਹੈ, ਉਹ ਇਹ ਹੈ ਕਿ ਆਪ ਉਪਕਾਰੀ ਭਾਵਨਾ ਤੇ ਮੰਤਵ ਨਾਲ ਲਿਖਦੇ ਹਨ, ਮਨੁੱਖੀ ਕਲਿਆਨ ਲਈ ਲਿਖਦੇ ਹਨ, ਲੱਫ਼ਾਜ਼ੀ ਜਾਦੂਗਰੀ ਲਈ ਜਾਂ ਹਉਮੈ-ਤ੍ਰਿਪਤੀ ਲਈ ਨਹੀਂ ਲਿਖਦੇ। ਉਪਕਾਰੀ ਰੁਚੀ ਡੂੰਘੀ ਮਾਨਵ-ਹਮਦਰਦੀ ਵਿਚੋਂ ਪੈਦਾ ਹੁੰਦੀ ਹੈ। ਮਨੁੱਖਤਾ

ਨਾਲ ਹਿਤ ਰਖਦਿਆਂ ਜੋ ਕੁਝ ਰਚਨਾ ਹੋਵੇ, ਉਹ ਸਮਰਥ ਹੁੰਦੀ ਹੀ ਹੈ।

ਤੀਜੀ ਗੱਲ ਨਾਨਕ ਭਗਤੀ ਹੈ, ਜਿਸ ਨੇ ਮਿਹਰਬਾਨ ਰਚਨਾ ਨੂੰ ਸ਼ਕਤੀਵਾਨ ਬਣਾਇਆ ਹੈ। ਪ੍ਰੇਮ ਵਿਚ ਕੀਤੀ ਰਚਨਾ ਨੂੰ ਆਤਮਾ ਪਹੁੰਚਦੀ ਹੈ। ਗੁਰੂ ਨਾਨਕ ਜੀ ਦਾ ਪ੍ਰੇਮ ਪੋਥੀ ਸੱਚਖੰਡ ਦੇ ਹਰ ਸ਼ਬਦ ਵਿਚੋਂ ਪ੍ਰਗਟ ਹੈ। ਇਸ ਪ੍ਰੇਮ-ਰੰਗੇ ਹਿਰਦੇ ਨੇ ਆਪ ਨੂੰ ਸ਼ੈਲੀ ਪ੍ਰਦਾਨ ਕੀਤੀ ਹੈ, ਜਿਸ ਦੀ ਸਮਰਥਾ ਹੈ :

ਸੁਨਿ ਕਰਿ ਬਚਨ ਕਰਨ ਆਘਾਨੇ ॥
ਮਨਿ ਸੰਤੋਖੁ ਆਤਮ ਪਤੀਆਨੇ ॥ (ਪੰਨਾ ੨੯੧)

ਚੌਥੀ ਚੀਜ਼ ਸ੍ਵੈ-ਸੰਜਮ ਹੈ, ਸ੍ਵੈ-ਸ਼ਾਸਨ ਹੈ, ਜੋ ਜਤੁ, ਧੀਰਜ, ਮਤਿ, ਵੇਦ, ਭਉ, ਤਪ ਤੇ ਭਾਉ ਦੇ ਗੁਣਾਂ 'ਤੇ ਅਧਾਰਤ ਹੁੰਦਾ ਹੈ ਤੇ 'ਘੜੀਐ ਸਬਦੁ ਸਚੀ ਟਕਸਾਲ' ਘੜਿਆ ਜਾਂਦਾ ਹੈ।

ਇਹਨਾਂ ਗੱਲਾਂ ਨੇ ਆਪ ਦੀ ਕਵਿਤਾ ਨੂੰ ਸਮਰਥਾ ਪ੍ਰਦਾਨ ਕੀਤੀ ਹੈ ਪਰ ਜਿਹਨਾਂ ਅਲੰਕਾਰਾਂ ਨਾਲ ਆਪ ਨੇ ਆਪਣੇ ਬਚਨਾਂ ਨੂੰ ਸ਼ਿੰਗਾਰਿਆ ਹੈ, ਉਹ ਪਰੰਪਰਾਈ ਹੁੰਦਿਆਂ ਵੀ ਆਪਣੀ ਆਭਾ ਤੇ ਦਮਕ ਵਾਲੇ ਹਨ। ਪ੍ਰਤੀਕ ਦੀ ਵਰਤੋਂ ਹਰ ਰਹੱਸਵਾਦੀ ਤੇ ਅਧਿਆਤਮਕ ਤਜਰਬੇ ਦੇ ਉਲੀਕਣ ਲਈ ਜ਼ਰੂਰੀ ਹੈ। 'ਪੰਚ ਦੂਤ' ਪ੍ਰਤੀਕ ਹਨ :

ਪੰਚ ਦੂਤ ਮਮਤਾ ਜਿਨਹਿ ਤੇ ਨਾਨਕ ਸਦਾ ਨਿਹਾਲ। (ਪੰਨਾ ੧੪੯)

"ਖੇਤੀ ਕਰਹਿ ਹਰਿ ਨਾਮ ਕੀ" ਵਿਚ ਖੇਤੀ ਵੀ ਇਕ ਪ੍ਰਤੀਕ ਹੈ। ਜਿਵੇਂ ਭਾਰਤੀ ਰਹੱਸਵਾਦੀ ਪ੍ਰਤੀਕ ਪ੍ਰਣਾਲੀ ਹੈ। ਤਿਵੇਂ ਹੀ ਅਧਿਆਤਮਕ ਅਲੰਕਾਰਕ ਰੂਪਾਵਲੀ-ਚਿਤ੍ਰਾਵਲੀ ਵੀ ਹੈ। ਗੁਰੂ ਗ੍ਰੰਥ ਸਾਹਿਬ ਵਿਚ ਜਿਥੇ ਗੁਰੂ ਸਾਹਿਬਾਨ ਨੇ ਮੌਲਿਕ ਰੂਪਕ ਉਪਮਾ ਵਰਤੇ ਹਨ, ਉਥੇ ਪ੍ਰਣਾਲੀ ਨੂੰ ਵੀ ਬਹੁਤ ਹੱਦ ਤੀਕ ਸੁਰਖਸ਼ਤ ਕੀਤਾ ਹੋਇਆ ਹੈ। ਮਿਹਰਬਾਨ ਜੀ ਵੀ ਭਾਰਤੀ ਰਹੱਸਵਾਦੀ ਬਿੰਬਾਵਲੀ ਦੀ ਵਰਤੋਂ ਉਹਨਾਂ ਨੂੰ ਆਪਣੀ ਮਿਠਾਸ ਵਿਚ ਡਬੋ ਕੇ ਕਰਦੇ ਹਨ :

'ਨਾਮ ਮਹਾਰਸ ਅੰਮ੍ਰਿਤ ਹੈ।'
'ਚਾਤਿਕੁ ਪਿਆਸ ਬੂੰਦ ਕਾ।'
'ਰਾਮ ਨਾਮ ਰਸ ਜਿਨਿ ਪੀਆ।'
'ਅੰਮ੍ਰਿਤ ਜਲ ਹਰਿ ਨਾਮੁ ਹੈ।'
'ਜਮ ਕਾ ਡੰਡੁ ਨਾ ਲਾਗਈ।'
'ਗੁਰ ਬਿਨ ਰਤਨੁ ਨ ਪਾਇਆ ਜਾਇ।'
'ਕਵਲ ਨੈਨ ਪੀਤੰਬਰ ਸੁਆਮੀ।'

ਆਦਿ ਭਾਰਤੀ ਪ੍ਰਣਾਲੀ ਦੇ ਰੂਪਕ, ਚਿਤ੍ਰ ਤੇ ਅਲੰਕਾਰ ਹਨ।



# ਭਾਈ ਸਾਹਿਬ ਭਾਈ ਵੀਰ ਸਿੰਘ ਜੀ

ਪੰਜਾਬੀ ਸਾਹਿਤ ਦੇ ਸਾਰੇ ਇਤਿਹਾਸਕਾਰ ਤੇ ਆਲੋਚਕ ਦੋ ਗੱਲਾਂ 'ਤੇ ਪੂਰਨ ਭਾਂਤ ਸਹਿਮਤ ਹਨ। ਪਹਿਲੀ ਗੱਲ ਇਹ ਹੈ ਕਿ ਭਾਵੇਂ ਮੱਧਕਾਲੀਨ ਪੰਜਾਬੀ ਸਾਹਿਤ ਵਿਚਾਰਧਾਰਾ, ਰੂਪ ਤੇ ਸ਼ੈਲੀ ਕਰਕੇ ਹਰ ਤਰ੍ਹਾਂ ਇਕ ਸਮਰਥ ਬਲਵਾਨ ਤੇ ਮਹਾਨ ਸਾਹਿਤ ਸੀ, ਪਰ ਪੰਜਾਬ ਵਿਚ ਅੰਗਰੇਜ਼ੀ ਰਾਜ ਦੀ ਸਥਾਪਨਾ ਮਗਰੋਂ ਵੀਹਵੀਂ ਸਦੀ ਵਿਚ ਜਾਂ ਇਸ ਦੇ ਨੇੜੇ-ਤੇੜੇ ਜੋ ਪੰਜਾਬੀ ਸਾਹਿਤ ਉਪਜਣ ਲੱਗਾ ਤੇ ਜਿਸ ਦੀ ਗਤੀ ਹੁਣ ਤੀਕ ਨਿਰੰਤਰ ਜਾਰੀ ਹੈ, ਉਹ ਮੱਧਕਾਲੀਨ ਸਾਹਿਤ ਨਾਲੋਂ ਕਲਾ ਰੂਪ ਵਿਚਾਰਧਾਰਾ, ਮੰਤਵ, ਆਦਰਸ਼, ਜੀਵਨ ਚਿਤ੍ਰਨ, ਕਲਪਨਾ, ਭਾਵਨਾ ਤੇ ਭਾਵਾਤਮਕਤਾ ਕਰਕੇ ਨਾ ਕੇਵਲ ਭਿੰਨ ਹੀ ਹੈ, ਸਗੋਂ ਆਪਣੇ ਆਪ ਵਿਚ ਬੜਾ ਨਿੱਗਰ, ਸਮਰਥ ਤੇ ਕਲਿਆਣਕਾਰੀ ਵੀ ਹੈ। ਇਸੇ ੨੦ਵੀਂ ਸਦੀ ਵਿਚ ਉਪਜੇ ਸਾਹਿਤ ਨੂੰ ਪੰਜਾਬੀ ਦਾ ਆਧੁਨਿਕ ਸਾਹਿਤ ਮੰਨਿਆ ਗਿਆ ਹੈ। ਦੂਜੀ ਗੱਲ ਜਿਸ 'ਤੇ ਸਾਰੇ ਆਲੋਚਕ ਸਹਿਮਤ ਹਨ, ਉਹ ਇਹ ਹੈ ਕਿ ਇਸ ਆਧੁਨਿਕ ਸਾਹਿਤ ਦਾ ਜਨਮ ਦਾਤਾ ਤੇ ਵਿਸ਼ੇਸ਼ ਨਿਰਮਾਤਾ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਹੀ ਹਨ। ਭਾਵੇਂ ਨਵੀਂ ਸਾਹਿਤਕ ਧਾਰਾ ਨੂੰ ਹੋਂਦ ਵਿਚ ਲਿਆਉਣ ਲਈ ਕਈ ਕਾਰਨ ਕੰਮ ਕਰ ਰਹੇ ਸਨ, ਜਿਵੇਂ ਕਿ ਅੰਗਰੇਜ਼ੀ ਅਮਲਦਾਰੀ ਨਾਲ ਹੋਂਦ ਵਿਚ ਆਈ ਨਵੀਂ ਵਿਦਿਅਕ ਪ੍ਰਣਾਲੀ, ਅੰਗਰੇਜ਼ੀ ਬੋਲੀ ਤੇ ਸਾਹਿਤ ਦੀ ਸੂਝ, ਰਾਜਸੀ ਪ੍ਰਬੰਧ ਦੇਸੀ ਪ੍ਰਾਂਤਕ ਬੋਲੀਆਂ ਤੇ ਧਰਮਾਂ ਦੀ ਖਿਚੋਤਾਣ, ਨਵੀਂ ਜਾਗਰੂਤੀ, ਸਮਾਜ ਸੁਧਾਰ ਤੇ ਸਿੰਘ ਸਭਾ ਲਹਿਰ ਆਦਿ ਪਰ ਇਹ ਗੱਲ ਨਿਸ਼ਚੇ ਹੈ ਕਿ ਆਧੁਨਿਕ ਸਾਹਿਤ ਦੀ ਉਤਪਤੀ ਤੇ ਵਿਕਾਸ ਲਈ ਅਤਿ ਲੋੜੀਂਦੀ ਚੀਜ਼ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਦੀ ਵਿਅਕਤੀ ਹੀ ਸੀ, ਜੋ ਪਰੀਵਰਤਨ ਨਾਲ ਉਪਜੇ ਹਾਲਾਤ ਦੀ ਠੀਕ ਕੀਮਤ ਸਮਝ ਸਕੇ, ਲੋਕਾਂ ਦੇ ਹਾਵ-ਭਾਵਾਂ ਨੂੰ ਜਾਂਚ ਸਕੇ, ਉਹਨਾਂ ਦੀਆਂ ਆਸਾਂ ਤੇ ਉਮੀਦਾਂ ਨੂੰ ਉਲੀਕ ਸਕੇ ਤੇ ਉਹਨਾਂ ਨੂੰ ਨਰੋਈ ਜੀਵਨ-ਸੇਧ ਦੇ ਸਕੇ। ਪ੍ਰਾਧੀਨਤਾ-ਗ੍ਰਸਤ ਪੰਜਾਬ ਦੀ ਸਮੱਸਿਆ ਦਾ ਆਪ ਹੀ ਠੀਕ ਜਵਾਬ ਸਨ। ਇਹ ਹਨ ਦੋ ਅਸੂਲ, ਜਿਨ੍ਹਾਂ 'ਤੇ ਸਾਰੇ ਪੰਜਾਬੀ ਆਲੋਚਕ ਸਹਿਮਤ ਹਨ।

ਇਨ੍ਹਾਂ ਦੋਹਾਂ ਗੱਲਾਂ ਨੂੰ ਮਿਸ਼ਰਤ ਰੂਪ ਵਿਚ ਅਸੀਂ ਵਿਚਾਰਦੇ ਹਾਂ। ਵਿਸ਼ੇਸ਼ ਕਰਕੇ ਇਸ ਨਾਲ ਕਿ ਭਾਈ ਵੀਰ ਸਿੰਘ ਜੀ ਕਿਸੇ ਹੱਦ ਤੀਕ ਆਧੁਨਿਕ ਪੰਜਾਬੀ ਸਾਹਿਤ ਦੇ ਨਿਰਮਾਤਾ ਤੇ ਉਸਰਈਏ ਹਨ। ਇਸ ਸਬੰਧ ਵਿਚ ਖਾਸ ਵਿਚਾਰਨ ਵਾਲੀਆਂ ਗੱਲਾਂ ਇਹ ਹਨ :

(ਨੰ : ੧) ਭਾਈ ਸਾਹਿਬ ਨੇ ਕੀ ਨਵੀਂ ਸੇਧ ਆਧੁਨਿਕ ਪੰਜਾਬੀ ਸਾਹਿਤ ਨੂੰ ਦਿੱਤੀ ? (ਨੰ: ੨) ਆਪ ਨੇ ਕਿਹੜੇ ਨਵੇਂ ਸਾਹਿਤ ਰੂਪਾਂ ਦੇ ਪ੍ਰਯੋਗ ਆਰੰਭੇ ? (ਨੰ: ੩) ਕਿਸ ਵਿਚਾਰਧਾਰਾ ਨੂੰ ਆਪ ਨੇ ਪ੍ਰਚਲਤ ਕੀਤਾ ਤੇ (ਨੰ: ੪) ਆਪ ਨੇ ਸ਼ੈਲੀ ਤੇ ਕਲਾਤਮਕ ਪੱਖਾਂ ਵਿਚ ਕੀ ਤਜਰਬੇ ਕੀਤੇ ? ਕ੍ਰਮਵਾਰ ਅਸੀਂ ਇਨ੍ਹਾਂ ਨੁਕਤਿਆਂ ਦਾ ਵਿਚਾਰ ਕਰਦੇ ਹਾਂ :

ਪਹਿਲੀ ਗੱਲ ਇਹ ਹੈ ਕਿ ਭਾਈ ਸਾਹਿਬ ਨੇ ਆਧੁਨਿਕ ਪੰਜਾਬੀ ਸਾਹਿਤ ਨੂੰ ਇਹ ਸੇਧ ਦਿਤੀ ਕਿ

ਸਾਹਿਤ ਸਦਾ ਕੌਮੀ ਹੁੰਦਾ ਹੈ, ਪਿਛਲੀ ਪਰੰਪਰਾ ਦੇ ਆਸਰੇ ਹੀ ਅੱਗੇ ਤੁਰਦਾ ਹੈ। ਭਾਵ ਇਹ ਕਿ ਭਾਈ ਸਾਹਿਬ ਜੀ ਨੇ ਪੁਰਾਤਨ ਤੇ ਨਵੀਨ ਸਾਹਿਤ ਵਿਚ ਤਕੜਾ ਸਬੰਧ ਸਥਾਪਨ ਕੀਤਾ। ਆਪ ਦੀਆਂ ਰਚਨਾਵਾਂ ਵਿਚੋਂ ਪਤਾ ਲਗਦਾ ਹੈ ਕਿ ਆਪ ਨੂੰ ਪੰਜਾਬੀ ਤੇ ਭਾਰਤੀ ਸਭਿਆਚਾਰਕ ਤੇ ਸਾਹਿਤਕ ਵਿਰਸੇ ਦਾ ਪੂਰਨ ਮਾਣ ਸੀ। ਆਪਣੀਆਂ ਰਚਨਾਵਾਂ ਵਿਚ ਆਪ ਨੇ ਉਹਨਾਂ ਸਿਧਾਂਤਾਂ ਤੇ ਵਿਚਾਰਾਂ 'ਤੇ ਜ਼ੋਰ ਦਿੱਤਾ ਹੈ, ਜੋ ਅਸਲ ਭਾਰਤੀ ਦਰਸ਼ਨ ਦੇ ਮਸਲੇ ਹਨ। ਆਪ ਨੇ ਮੂਲ ਪ੍ਰੇਰਨਾ ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਲਈ ਹੈ। ਆਸਤਕ, ਰਹੱਸਵਾਦੀ, ਅਧਿਆਤਮਕ ਤੇ ਧਾਰਮਿਕ ਵਿਚਾਰਾਂ ਨੂੰ ਆਪ ਨੇ ਸਾਹਿਤਕ ਸੰਮਤੀ ਸਮਝਿਆ ਨਾਵਲਾਂ ਵਿਚ ਸਿੱਖ ਸਭਿਆਚਾਰ ਨੂੰ ਉਲੀਕਿਆ; ਮਹਾਂ-ਕਾਵਿ ਰਾਣਾ ਸੂਰਤ ਸਿੰਘ ਤੇ ਜਪੁਜੀ ਦੀ ਵਿਆਖਿਆ ਕੀਤੀ। ਕਵਿਤਾ ਵਿਚ ਅਣਡਿੱਠਾ ਰਸ ਦਾਤਾ, 'ਵਿਛੜੀ ਰੂਹ', 'ਵਿਛੋੜਾ-ਵਸਲ', 'ਹੋਸ਼-ਮਸਤੀ', 'ਪ੍ਰੀਤਮ ਛੋਹ', 'ਮੇਰੀ ਜਿੰਦ', 'ਨ ਹੋਇ ਉਹਲੇ', 'ਸਾਈ ਲਈ ਤੜਪ', 'ਅਮਰ ਰਸ' ਤੇ 'ਜੀਵਨ ਕੀ ਹੈ ?'ਦੇ ਦਾਰਸ਼ਨਿਕ, ਰਹੱਸਵਾਦੀ ਤੇ ਧਾਰਮਿਕ ਵਿਸ਼ਿਆਂ ਨੂੰ ਛੋਹਿਆ। ਪੰਜਾਬੀ ਸਾਹਿਤ ਨੂੰ ਸੇਧ ਇਹ ਦਿਤੀ ਕਿ ਪ੍ਰਾਧੀਨਤਾ ਵਿਚ, ਕੌਮੀਅਤ, ਕੌਮੀ ਵਿਚਾਰਧਾਰਾ, ਕੌਮੀ ਸਭਿਆਚਾਰ ਆਦਿ ਨੂੰ ਸਮਝਣ ਦੀ ਵਧੇਰੇ ਲੋੜ ਹੈ ਤੇ ਕੋਈ ਚੰਗਾ ਸਾਹਿਤ ਕੌਮੀ ਸਭਿਆਚਾਰ ਦੀ ਸੂਝ ਆਸਰੇ ਹੀ ਉਸਰਦਾ ਹੈ। ਭਾਈ ਵੀਰ ਸਿੰਘ ਦੀ ਗੌਰਵਤਾ ਦਾ ਭੇਦ ਭਾਰਤੀ ਸਭਿਆਚਾਰ ਦੀ ਸੂਝ ਹੈ, ਜਿਵੇਂ ਟੈਗੋਰ ਜੀ ਦੀ ਮਹਾਨਤਾ ਦਾ ਇਹੋ ਭੇਦ ਹੈ।

ਭਾਈ ਸਾਹਿਬ ਜੀ ਦੀ ਦੂਜੀ ਮਹਾਨ ਪ੍ਰਾਪਤੀ ਤੇ ਆਧੁਨਿਕ ਪੰਜਾਬੀ ਸਾਹਿਤ ਨੂੰ ਦੇਣ ਇਹ ਹੈ ਕਿ ਉਹਨਾਂ ਨੇ ਪੰਜਾਬੀ ਸਾਹਿਤ ਨੂੰ ਕਈ ਨਵੇਂ ਸਾਹਿਤ ਰੂਪ ਤੇ ਕੰਮ ਕਰਨ ਲਈ ਨਵੀਆਂ ਲੀਹਾਂ ਦਿੱਤੀਆਂ। ਗਲਪ ਰੂਪ ਆਪ ਨੇ ਪੰਜਾਬੀ ਸਾਹਿਤ ਵਿਚ ਲਿਆਂਦਾ। 'ਸੁੰਦਰੀ', 'ਬਿਜੇ ਸਿੰਘ', 'ਸਤਵੰਤ ਕੌਰ' ਤੇ 'ਬਾਬਾ ਨੌਧ ਸਿੰਘ' ਆਪ ਦੇ ਇਤਿਹਾਸਕ ਸੁਧਾਰਕ ਨਾਵਲ ਹਨ, ਜਿਨ੍ਹਾਂ ਵਿਚ ਸਿੱਖੀ ਆਚਰਨ, ਸਿੱਖ ਮੁਗਲ ਜਦੋ-ਜਹਿਦ ਦੇ ਇਤਿਹਾਸਕ ਸਾਰੰਸ਼ ਦਿੱਤੇ ਹਨ। ਇਹਨਾਂ ਨਾਵਲਾਂ ਦੀ ਗੋਂਦ ਭਾਵੇਂ ਕਈ ਥਾਈਂ ਪਾਰ-ਸਰੀਰਕ, ਆਦਰਸ਼ਕ, ਹੋਣੀ ਵਸ, ਲੋੜ ਸਮੇਂ ਯੋਗ ਹਾਦਸੇ, ਘਟਨਾ ਤੇ ਮੌਕੇ ਨੂੰ ਆਪ-ਹੁੱਦਰੇ ਤੌਰ 'ਤੇ ਜਨਮ ਦੇਣ ਵਾਲੀ ਹੈ, ਪਰ ਕਹਾਣੀ ਦੀ ਦਿਲਚਸਪੀ ਪੂਰਨ ਭਾਂਤ ਕੀਲ ਸਕਣ ਵਾਲੀ ਹੈ। ਹੁਣ ਭਾਵੇਂ ਸਾਨੂੰ ਇਨ੍ਹਾਂ ਨਾਵਲਾਂ ਦੇ ਪਾਤਰ ਆਦਰਸ਼ਾਏ ਹੋਏ ਜਾਪਦੇ ਹਨ, ਜਿਨ੍ਹਾਂ ਦੀ ਸ਼ਕਤੀ, ਬਲ, ਬੀਰਤਾ ਤੇ ਜੀਵਨ-ਘੋਲ ਦੀ ਸਮਰਥਾ ਦੀ ਸੀਮਾ ਅਤਿਕਥਨੀ ਤੀਕ ਉਲਾਰ ਜਾਪਦੀ ਹੈ ਪਰ ਅਸਲੋਂ ਇਤਿਹਾਸ ਦੇ ਜਿਸ ਸਮੇਂ ਤੇ ਵਾਯੂ ਮੰਡਲ ਵਿਚ ਇਹ ਪਾਤਰ ਚਿਤਰੇ ਗਏ ਹਨ, ਉਸ ਵਿਚ ਇਹ ਨਿਪਟ ਯਥਾਰਥਕ ਹਨ ਜਿਸ ਦਾ ਇਤਿਹਾਸ ਗਵਾਹ ਹੈ। ਮਹਾਂ ਕਾਵਿ, ਮੁਕਤ-ਕਾਵਿ, ਨਾਟਕ, ਜੀਵਨ ਚਿਤ੍ਰਨ, ਇਤਿਹਾਸ, ਕੋਸ਼ਕਾਰੀ ਦੀਆਂ ਲੀਹਾਂ ਪੂਰਨ ਤੇ ਬਲਵਾਨ ਰੂਪ ਵਿਚ ਆਪ ਨੇ ਪੰਜਾਬੀ ਬੋਲੀ ਤੇ ਸਾਹਿਤਕ ਖੇਤਰ ਵਿਚ ਤੋਰੀਆਂ। ਹੁਣ ਤੱਕ ਪੰਜਾਬੀ ਸਾਹਿਤ ਦਾ ਇਹਨਾਂ ਹੀ ਰੂਪਾਂ ਵਿਚ ਕਲਾਤਮਕ ਤੇ ਸਿਧਾਂਤਕ ਵਿਕਾਸ ਹੋ ਰਿਹਾ ਹੈ, ਪਰ ਇਹਨਾਂ ਰੂਪਾਂ ਦਾ ਪ੍ਰਯੋਗ ਭਾਈ ਸਾਹਿਬ ਜੀ ਨੇ ਹੀ ਪਹਿਲਾਂ ਕੀਤਾ।

ਤੀਜੀ ਗੱਲ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਦੀ ਆਧੁਨਿਕਤਾ ਇਸ ਵਿਚ ਹੈ ਕਿ ਭਾਵੇਂ ਆਪ ਦੇ ਫਲਸਫੇ ਦੀ ਬੁਨਿਆਦ ਪੁਰਾਤਨ ਦਾਰਸ਼ਨਿਕ ਵਿਚਾਰਾਂ ਵਿਚ ਹੀ ਹੈ, ਪਰ ਨਵੇਂ ਸਮੇਂ ਅਨੁਸਾਰ ਆਪ ਨੇ ਨਵੇਂ ਜੀਵਨ-ਆਦਰਸ਼ਾਂ ਤੇ ਵਿਚਾਰਾਂ ਨੂੰ ਅਪਣਾਇਆ ਹੈ। ਜਿਥੇ ਆਪ ਨੇ ਪੁਰਾਤਨ ਸਭਿਆਚਾਰ ਨਾਲ ਸਾਡੀ ਸਾਂਝ ਪੁਆਈ ਹੈ, ਉਥੇ ਪੰਜਾਬੀਆਂ ਦੀ ਕੁਦਰਤ ਨਾਲ ਨਵੀਂ ਸਾਂਝ ਪੈਦਾ ਕੀਤੀ ਹੈ। ਜੀਵਨ ਦਾ ਆਦਰਸ਼

ਖੇੜਾ ਦੱਸਿਆ ਹੈ; ਪ੍ਰਕ੍ਰਿਤਕ ਸੁੰਦਰਤਾ ਨੂੰ ਰੱਬੀ ਨੂਰ ਦਾ ਝਲਕਾਰਾ ਦੱਸਿਆ ਹੈ; ਦੇਸ਼ ਪਿਆਰ ਅਤੇ ਸੁਤੰਤਰਤਾ ਦੀਆਂ ਕੀਮਤਾਂ ਦਾ ਅਨੁਭਵ ਕਰਾਇਆ ਹੈ; ਬੌਧਿਕਤਾ ਨਾਲੋਂ ਵਲਵਲੇ ਤੇ ਪ੍ਰੇਮ ਨੂੰ ਵਧੇਰੇ ਸਮਰਥ ਜਤਾਇਆ ਹੈ; ਕਲਾ ਲਈ ਪੰਜਾਬੀ ਹਿਰਦਿਆਂ ਵਿਚ ਪਿਆਰ ਉਪਜਾਇਆ ਹੈ। ਆਪ ਦੀਆਂ ਇਹ ਕਲਾ ਸੰਦੇਸ਼ ਛੋਹਾਂ ਸਦਾ ਵਾਯੂ ਮੰਡਲ ਵਿਚ ਗੂੰਜਦੀਆਂ ਰਹਿਣਗੀਆਂ :

੧. ਹਾਇ ਦਾਤਾ ਦਿੱਸਿਆ ਨਾ, ਸਵਾਦ ਜਿਨੇ ਦਿੱਤਾ ਐਸਾ,
ਦੇਂਦਾ ਰਸ ਦਾਨ ਦਾਤਾ, ਆਪਾ ਕਿਉਂ ਲੁਕਾ ਗਿਆ ?

੨. ਹੋ ! ਅਜੇ ਸੰਭਾਲ ਇਸ ਸਮੇਂ ਨੂੰ, ਕਰ ਸਫਲ ਉਡੰਦਾ ਜਾਂਵਦਾ,
ਇਹ ਠਹਿਰਨ ਜਾਚ ਨ ਜਾਣਦਾ, ਲੰਘ ਗਿਆ ਨ ਮੁੜ ਕੇ ਆਂਵਦਾ।

੩. ਬੈਠ ਵੇ ਗਿਆਨੀ ਬੁੱਧੀ ਮੰਡਲੇ ਦੀ ਕੈਦ ਵਿਚ,
ਵਲਵਲੇ ਦੇ ਦੇਸ਼ ਸਾਡੀਆਂ ਲਗ ਗਈਆਂ ਯਾਰੀਆਂ।

੪. ਹੋਸ਼ਾਂ ਨਾਲੋਂ ਮਸਤੀ ਚੰਗੀ, ਰਖਦੀ ਸਦਾ ਟਿਕਾਣੇ।

੫. ਸੀਨੇ ਖਿੱਚ ਜਿਨ੍ਹਾਂ ਨੇ ਖਾਧੀ, ਉਹ ਕਰ ਅਰਾਮ ਨਹੀਂ ਬਹਿੰਦੇ।
ਨਿਹੁ ਵਾਲੇ ਨੈਣਾਂ ਕੀ ਨੀਂਦਰ, ਉਹ ਦਿਨੇ ਰਾਤ ਪਏ ਵਹਿੰਦੇ।

੬. ਦੇਣਾ ਬਣਦਾ ਰੂਪ ਹੈ, ਖੇੜੇ ਖਿੜ ਪਿਆਂ।
ਦੇਣਾ ਰੰਗ ਅਨੂਪ ਹੈ ਚੜ੍ਹਦਾ ਮੁਸ਼ਕਿਆਂ।

੭. ਜਾਤ ਜਨਮ ਤੇ ਅਸਲ ਨਸਲ ਨੂੰ ਕੋਈ ਕਦੇ ਨ ਛਾਣੇ।
ਜਦੋਂ ਸੁੰਦਰਤਾ ਦਰਸ਼ਨ ਦੇਵੇ ਸਭ ਕੋਈ ਆਪਣੀ ਜਾਣੇ।

੮. ਚਾਨਣ ਜਿਵੇਂ ਅਕਾਸ਼ੇ ਆਵੇ, ਸ਼ੀਸ਼ਿਆਂ 'ਤੇ ਪੈ ਦਮਕੇ।
ਤਿਵੇਂ ਸੁੰਦਰਤਾ ਅਰਸ਼ੋਂ ਆਵੇ, ਸੋਹਣਿਆਂ 'ਤੇ ਪੈ ਚਮਕੇ।

੯. ਸਦਾ ਸਦਾ ਵਧੀ ਜਾਵੇ, ਕਿਤੇ ਨਾ ਅਟਕ ਪਾਏ।
ਤੁਰੀ ਜਾਏ, ਵਧੀ ਜਾਏ, ਉਸ ਦੀ ਪੁੱਜੇ ਕਾਮਨਾ।

੧੦. ਖੇੜੇ ਖੇੜ ਲਈ ਹੈ ਸਾਰੀ, ਕੀ ਦੇਹੀ ਕੀ ਜੀ ਹੈ।
ਖੇੜਾ ਹੈ ਹੁਣ ਆਪ ਹੋ ਰਹੀ, ਖੇੜਾ ਜੀਵਨ ਖੇੜਾ।

ਇਹਨਾਂ ਰਸੀ ਦਾਤੇ, ਜੀਵਨ ਮਹਾਨਤਾ ਵਾਲੇ ਵਲਵਲੇ ਤੇ ਪ੍ਰੇਮ, ਸੀਨੇ ਖਿੱਚ, ਰੂਪ ਤੇ ਖੇੜੇ, ਸੁੰਦਰਤਾ ਦੀ ਪੂਜਾ, ਅੱਗੇ ਵਧਣ ਦੇ ਸੁਨੇਹੇ ਵਾਲੇ ਖਿਆਲਾਂ ਨੇ ਪੰਜਾਬੀ ਜੀਵਨ ਨੂੰ ਗਰਮਾਇਆ ਤੇ ਉਸ ਨੂੰ ਗੰਭੀਰਤਾ ਤੇ ਸਾਹਸ ਪ੍ਰਦਾਨ ਕੀਤੇ। ਇਹੋ ਹੀ ਵਰਤਮਾਨ ਪੰਜਾਬ ਹੈ ਤੇ ਇਹੋ ਕੁਝ ਵਰਤਮਾਨ ਪੰਜਾਬੀ ਹਨ।

ਜਿਥੋਂ ਅਸੀਂ ਭਾਈ ਸਾਹਿਬ ਦੇ ਵਿਚਾਰ-ਮੰਡਲ ਵਿਚ ਪ੍ਰਵੇਸ਼ ਕਰਦੇ ਹਾਂ ਤਾਂ ਸਾਨੂੰ ਕੋਈ ਨਵੀਂ ਜੀਵਨ-ਰੌ ਆਪਣੇ ਧੁਰ ਅੰਦਰ ਰੁਮਕਦੀ ਦਿੱਸਦੀ ਹੈ। ਫਿਰ ਇਕ ਥਾਵੇਂ ਕਿਹਾ ਹੈ :

ਆਵੇ ਜਿ ਮੌਤ ਆਵੇ ਭਾਗੇ ਭਰੀ ਪਿਆਰੀ,

ਜਾਵੇ ਜਿ ਖੁੱਲ੍ਹ ਹਥੋਂ ਜਾਵੇ ਤਾਂ ਜਿੰਦ ਜਾਈ ।
ਖੁੱਲ੍ਹ ਜਾਣ ਵੇਲੇ ਲੜਨਾ, ਮਰਨਾ ਯਾ ਮਾਰ ਦੇਣਾ,
ਬੀਰਾਂ ਦੀ ਬਾਣ ਧੁਰ ਤੋਂ ਐਸੀ ਤੁਰੀ ਹੈ ਆਈ । (ਬੁਲਬੁਲ ਤੇ ਰਾਹੀ)

ਪਰ ਭਾਈ ਸਾਹਿਬ ਜੀ ਨੇ ਇਸ ਵਿਸ਼ੇ 'ਤੇ ਵੀ ਉੱਚੇ ਇਨਸਾਨੀ ਜੀਵਨ ਦੀ ਰੌਸ਼ਨੀ ਪਾਈ ਹੈ ਤੇ ਕਿਹਾ ਹੈ :

ਖੁੱਲ੍ਹ ਹਰਨ ਦੀ ਜਾਚ ਅਸਾਨੂੰ, ਸਾਈਆਂ ਕਦੇ ਸਿਖਾਈਂ ਨਾ ।
ਖੁੱਲ੍ਹ ਵੇਚਣ ਦੀ ਅਕਲ ਨ ਦੇਵੀਂ, ਖੁੱਲ੍ਹ ਖੋਹਣ ਜਾਂ ਸਿਖਾਵੀਂ ਨਾ ।
ਖੁੱਲ੍ਹ ਰਖਣ ਦੀ ਗੈਰਤ ਦੇਵੀਂ, ਖੁੱਲ੍ਹ ਖੋਹਣੋਂ ਸ਼ਰਮ ਦਿਵਾਵੀਂ ਤੂੰ ।
ਖੁੱਲ੍ਹ ਲਈਏ, ਖੁੱਲ੍ਹ ਦਾਨ ਕਰਾਈਏ, ਖੁੱਲ੍ਹ ਦੇ ਦਾਸ ਬਨਾਵੀਂ ਤੂੰ ।

(ਬਿਜਲੀਆਂ ਦੇ ਹਾਰ)

ਇਹ ਨਿਸ਼ਾਨਾ ਸਾਹਮਣੇ ਰੱਖਣਾ ਬੜਾ ਜ਼ਰੂਰੀ ਹੈ ਕਿਉਂਕਿ ਇਤਿਹਾਸ ਦੇ ਪੱਤਰੇ ਫੋਲਦਿਆਂ ਅਕਸਰ ਦੇਖਿਆ ਜਾਂਦਾ ਹੈ ਕਿ ਜਿਨ੍ਹਾਂ ਲੋਕਾਂ ਨੇ ਧੱਕੇ, ਜ਼ੁਲਮ, ਅਨਯਾਇ, ਦੇ ਵਿਰੁੱਧ ਲੜਾਈਆਂ ਤੇ ਕੁਰਬਾਨੀਆਂ ਕਰਕੇ ਜਦ ਹਕੂਮਤ ਦੀ ਵਾਗਡੋਰ ਆਪਣੇ ਹੱਥ ਸੰਭਾਲੀ ਤਾਂ ਕੁਝ ਚਿਰ ਬਾਅਦ ਉਹ ਵੀ ਉਵੇਂ ਹੀ ਅਨਯਾਇ, ਧੱਕਾ, ਕੂੜ ਕੁਸੱਤ ਤੇ ਭ੍ਰਿਸ਼ਟਾਚਾਰ ਆਦਿ ਕਰਨ ਲੱਗ ਪਏ, ਕਿਉਂਕਿ ਹਕੂਮਤ ਦੀ ਤਾਕਤ ਦੇ ਨਸ਼ੇ ਵਿਚ ਉਹਨਾਂ ਨੂੰ ਵੀ ਸਿਵਾਏ ਆਪਣੀ ਰਾਇ, ਆਪਣੀ ਮਰਜ਼ੀ, ਆਪਣੀ ਤਾਕਤ ਬਣਾਏ ਰੱਖਣ ਦੇ ਹੋਰ ਕੋਈ ਇਨਸਾਫ ਨਹੀਂ ਦਿੱਸਦਾ । ਇਹ ਉਸੇ ਗੁਰਮਤਿ ਦੇ ਆਦਰਸ਼ ਦੀ ਤਰਜ਼ਮਾਨੀ ਹੈ:-

ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ ॥ (ਮ: ੯, ਪੰਨਾ ੧੪੨੭)

ਸਾਹਿਤਯ ਦੇ ਸਭ ਪਹਿਲੂਆਂ ਨੂੰ (ਕਹਾਣੀ, ਡਰਾਮਾ, ਨਾਵਲ, ਕਵਿਤਾ ਲੰਮੀ, ਛੋਟੀ, ਖੁਲ੍ਹੀ, ਇਤਿਹਾਸ ਆਦਿ ਸਭ ਨੂੰ) ਭਾਈ ਸਾਹਿਬ ਜੀ ਨੇ ਆਪਣੇ ਆਤਮਕ ਜੀਵਨ ਦੀ, ਨਾਮ ਵਾਲੇ ਜੀਵਨ ਦੀ ਰੰਗਣ ਲਾਈ ਹੈ ਤੇ ਇਨ੍ਹਾਂ ਨੂੰ ਸੁੰਦਰ ਰਸਦਾਇਕ ਤੇ ਉਚ-ਜੀਵਨ-ਉਪਜਾਊ ਬਣਾਇਆ ਹੈ । ਮੇਰਾ ਖਿਆਲ ਹੈ ਕਿ ਜਦ ਕੋਈ ਸੰਸਾਰ ਦੇ ਸਾਹਿਤਕ ਦਾ ਸੈਲਾਨੀ ਜਾਂ ਖੋਜੀ ਪੰਜਾਬੀ ਸਾਹਿਤ 'ਤੇ ਨਜ਼ਰ ਮਾਰਦਾ ਹੈ ਤਾਂ ਭਾਈ ਸਾਹਿਬ ਜੀ ਦੀ ਰਚਨਾ ਦੇ ਅਸਚਰਜ ਸੁਹਾਵਣੇ ਬਾਗ ਵਿੱਚ ਪੁੱਜੇਗਾ ਤਾਂ ਉਹ ਗੁਰੂ ਨਾਨਕ ਦੇ ਜਗਤ ਨੂੰ ਬਖਸ਼ੇ ਸੀਤਲ ਸੁਖ ਦਾ ਹੁਲਾਰਾ ਜ਼ਰੂਰ ਪ੍ਰਤੀਤ ਕਰੇਗਾ ਤੇ ਹੋਰ ਸਾਹਿਤਯ ਦੀ ਪੜਚੋਲ ਤੋਂ ਉਪਜੀ ਥਕਾਨ ਅਕਲਾਨ ਉਸ ਦੀ ਹਲਕੀ ਹੁੰਦੀ ਮਹਿਸੂਸ ਕਰੇਗਾ ।

ਸੀਤਲ ਸੁਖੁ ਪਾਇਓ ਮਨ ਤ੍ਰਿਪਤੇ ਹਰਿ ਸਿਮਰਤ ਸ੍ਰਮ ਸਗਲੇ ਲਾਥ ॥

(ਬਿਲਾਵਲੁ ਮਹਲਾ ੫, ਪੰਨਾ ੮੨੯)



(ਭਾਗਪੰਜਵਾਂ)

# ਗੁਰਮਤਿ ਤੇ ਪੌਰਾਨਿਕ ਵਿਰਸਾ

ਪੰਜਾਬ ਦੀਆਂ ਲੋਕ-ਕਹਾਣੀਆਂ ਦੇ ਭੰਡਾਰੇ ਵਿਚ ਜਿਥੇ ਦੇਵਾਂ-ਪਰੀਆਂ, ਰਾਜਿਆਂ-ਰਾਣੀਆਂ, ਪ੍ਰੇਮੀ-ਪ੍ਰੇਮਕਾਵਾਂ, ਪਸ਼ੂ-ਪੰਛੀਆਂ, ਸ਼ਹਿਰੀਆਂ-ਪੇਂਡੂਆਂ ਦੀਆਂ ਕਹਾਣੀਆਂ ਹਨ, ਉਥੇ ਉਸ ਭੰਡਾਰੇ ਵਿਚ ਦੇਵੀ- ਦੇਵਤਿਆਂ ਤੇ ਖ਼ੁਦ ਬ੍ਰਹਮ-ਈਸ਼ਵਰ ਦੀਆਂ ਕਹਾਣੀਆਂ ਦੀ ਵੀ ਘਾਟ ਨਹੀਂ। ਸਗੋਂ ਇਹ ਕਹਿਣਾ ਵੀ ਸਚਾਈ ਤੋਂ ਦੂਰ ਜਾਣਾ ਨਹੀਂ ਹੋਵੇਗਾ ਕਿ ਲੋਕ-ਕਹਾਣੀ ਭੰਡਾਰੇ ਨੂੰ ਸਿੰਚਨ ਵਿਚ ਇਨ੍ਹਾਂ ਕਹਾਣੀਆਂ ਦਾ ਬੜਾ ਵੱਡਾ ਭਾਗ ਹੈ ਅਤੇ ਸ਼ਾਇਦ ਪਹਿਲਾਂ-ਪਹਿਲ ਇਹੋ ਕਹਾਣੀਆਂ ਉਸੇ ਭੰਡਾਰੇ ਦਾ ਹਿੱਸਾ ਬਣੀਆਂ। ਦੇਵੀ-ਦੇਵਤਿਆਂ ਦੀਆਂ ਇਨ੍ਹਾਂ ਕਹਾਣੀਆਂ ਬਾਰੇ ਇਹ ਕਹਿਣਾ ਤੇ ਸੰਭਵ ਨਹੀਂ ਕਿ ਇਹ ਜਨ-ਸਾਧਾਰਨ ਨੇ ਪਹਿਲਾਂ ਕਹੀਆਂ, ਪਰ ਇਹ ਰਿਸ਼ੀਆਂ ਤੇ ਚਿੰਤਕਾਂ ਦੁਆਰਾ ਕਥਨ ਹੋਣ ਉਪਰੰਤ ਛੇਤੀ ਲੋਕ-ਸਾਹਿਤ ਦਾ ਵਿਰਸਾ ਬਣ ਗਈਆਂ। ਇਹ ਗੱਲ ਠੀਕ ਹੈ ਕਿ ਨਰਾਇਣ, ਨਰ ਸਿੰਘ, ਵਿਸ਼ਨੂੰ, ਬ੍ਰਹਮਾ, ਸ਼ਿਵ, ਇੰਦ੍ਰ, ਦੇਵ, ਦਾਨਵਾਂ ਦੀਆਂ ਕਹਾਣੀਆਂ ਰਿਸ਼ੀਆਂ, ਮੁਨੀਆਂ ਤੇ ਚਿੰਤਕਾਂ ਨੇ ਤੋਰੀਆਂ ਤੇ ਮੰਦਰਾਂ ਦੀ ਕਥਾ-ਵਾਰਤਾ ਦੁਆਰਾ ਲੋਕਾਂ ਵਿਚ ਪ੍ਰਚਲਤ ਹੋਈਆਂ ਤੇ ਫਿਰ ਗਲੀ-ਬਜ਼ਾਰਾਂ ਤੇ ਦਾਦੀਆਂ-ਦਾਦਿਆਂ ਦੁਆਰਾ ਬੱਚਿਆਂ ਨੂੰ ਮਿਲੀਆਂ। ਇਸ ਤਰ੍ਹਾਂ ਦੇਵ-ਕਹਾਣੀਆਂ ਲੋਕ-ਕਹਾਣੀਆਂ ਹੋ ਨਿਬੜੀਆਂ।

ਦੇਵੀ-ਦੇਵਤਿਆਂ ਦੀਆਂ ਕਹਾਣੀਆਂ ਮਿਥਿਹਾਸਕ ਹਨ, ਇਤਿਹਾਸਕ ਨਹੀਂ ਤੇ ਇਸੇ ਲਈ ਇਥੇ ਇਹ ਜਾਣਨ ਦੀ ਵੀ ਲੋੜ ਹੈ ਕਿ ਹਰ ਸ੍ਰੇਸ਼ਟ ਕਹਾਣੀ ਸਗੋਂ ਉੱਤਮ ਕਵਿਤਾ ਤੇ ਹੋਰ ਸਾਹਿਤ ਵੀ ਦੋ ਵਾਰੀ ਮਾਣਿਆ ਜਾਂਦਾ ਹੈ– ਇਕ ਵਾਰੀ ਉਦੋਂ ਜਦੋਂ ਕਹਾਣੀ ਦੇ ਬਾਹਰਮੁਖੀ ਤੱਤ ਇੰਦ੍ਰੀਆਂ ਤੇ ਬੁੱਧੀ ਦੁਆਰਾ ਰੂਪਮਾਨ ਹੁੰਦੇ ਹਨ ਤੇ ਇਕ ਵਾਰੀ ਉਦੋਂ ਜਦੋਂ ਉਸ ਦਾ ਭਾਵ, ਉਸ ਅੰਦਰ ਲੁਕਿਆ ਰਹੱਸ, ਉਸ ਦੀਆਂ ਮਾਨਵੀ ਤੇ ਨੈਤਿਕ ਕੀਮਤਾਂ ਤੇ ਕਦਰਾਂ ਮਨੁੱਖੀ ਬੁੱਧੀ, ਅਨੁਭਵ ਤੇ ਆਤਮਾ 'ਤੇ ਪ੍ਰਕਾਸ਼ਮਾਨ ਹੁੰਦੀਆਂ ਹਨ। ਆਪਣੇ ਭਾਵ ਨੂੰ ਇਕ ਸਾਧਾਰਨ ਜਹੀ ਕਹਾਣੀ ਦੀ ਉਦਾਹਰਣ ਲੈ ਕੇ ਮੈਂ ਸਪਸ਼ਟ ਕਰਦਾ ਹਾਂ। ਬੁੱਢੇ-ਨੱਢੇ, ਬੱਚੇ-ਬੱਚੀਆਂ ਸਾਰੇ ਇਹ ਕਹਾਣੀ ਜਾਣਦੇ ਹਨ ਕਿ "ਇਕ ਭੁੱਖੀ ਲੂੰਬੜੀ ਜੰਗਲ ਵਿਚ ਫਿਰ ਰਹੀ ਸੀ, ਉਸ ਨੂੰ ਇਕ ਕਾਂ ਨਜ਼ਰੀਂ ਪਿਆ ਜਿਸ ਦੇ ਮੂੰਹ ਵਿਚ ਮਾਸ ਦਾ ਇਕ ਟੁਕੜਾ ਸੀ। ਲੂੰਬੜੀ ਦਾ ਦਿਲ ਲਲਚਾ ਆਇਆ। ਉਹ ਚਾਲਾਕ ਲੂੰਬੜੀ ਉਸ ਬ੍ਰਿਛ ਦੇ ਥੱਲੇ ਪਹੁੰਚੀ ਜਿਸ 'ਤੇ ਕਾਂ ਬੈਠਾ ਸੀ। ਉਹ ਕਾਂ ਨੂੰ ਕਹਿਣ ਲੱਗੀ ਕਿ ਮੈਨੂੰ ਗਾਣਾ ਬੜਾ ਪਸੰਦ ਹੈ, ਤੇਰੇ ਬੋਲ ਬੜੇ ਮਿੱਠੇ ਹਨ। ਕਾਂ ਖ਼ੁਸ਼ ਹੋ ਗਿਆ। ਉਸ ਨੇ ਮੂੰਹ ਖੋਲ੍ਹ ਕੇ ਕਾਂ-ਕਾਂ ਕਰਨੀ ਸ਼ੁਰੂ ਕਰ ਦਿਤੀ। ਮਾਸ ਦਾ ਟੁਕੜਾ ਡਿੱਗਦਿਆਂ ਹੀ ਲੂੰਬੜੀ ਨੇ ਬੋਚ ਲਿਆ ਤੇ ਇਹ ਕਹਿੰਦਿਆਂ ਕਿ 'ਐਵੇਂ ਸਿਰ ਨਾ ਖਾ', ਉਥੋਂ ਚਲੀ ਗਈ। ਇਸ ਕਹਾਣੀ ਦੇ ਅਰਥ ਬੱਚਿਆਂ ਲਈ ਹੋਰ ਹਨ ਅਤੇ ਕੇਵਲ ਬਾਹਰਮੁਖੀ ਹਨ। ਉਹ ਇਸ ਕਹਾਣੀ ਨੂੰ ਇਕ ਵਾਪਰੀ ਘਟਨਾ ਹੀ ਸਮਝਦੇ ਹਨ, ਪਰ ਜਦੋਂ ਉਹੋ ਬੱਚੇ ਵਡੇਰੇ ਹੋ ਕੇ ਇਸ ਕਹਾਣੀ ਦੇ ਭਾਵ-ਭਾਵਨਾ ਨੂੰ ਸੋਚਦੇ ਹਨ ਤਾਂ ਉਨ੍ਹਾਂ ਨੂੰ ਪਤਾ ਲਗਦਾ ਹੈ ਕਿ ਇਹ ਤੇ ਲੂੰਬੜੀ-ਕਾਂ ਦੀ ਕਹਾਣੀ ਨਹੀਂ ਇਹ ਤੇ ਭਿੰਨ-ਭਿੰਨ ਮਨੁੱਖਾਂ ਦੇ ਵਤੀਰੇ ਬਾਰੇ ਹੈ ਤੇ ਰੋਜ਼ ਅਸੀਂ ਅਨੇਕ

ਲੂੰਬੜਾਂ ਨੂੰ ਮਿਲਦੇ ਹਾਂ ਜੋ ਚਾਲਾਕ, ਖੁਸ਼ਾਮਦ, ਚਾਪਲੂਸੀ ਦੁਆਰਾ ਸਾਨੂੰ ਉੱਲੂ ਬਣਾ ਕੇ ਫਿਰ ਸਾਡਾ ਮੌਜੂ ਉਡਾ ਕੇ ਤੁਰਦੇ ਬਣਦੇ ਹਨ। ਨਿਰਸੰਦੇਹ, ਕਹਾਣੀ, ਦੋਹਾਂ ਸਤਰਾਂ 'ਤੇ ਦਿਲਚਸਪ ਹੁੰਦੀ ਹੈ ਪਰ ਦੂਜੇ ਸਤਰ 'ਤੇ ਜਦੋਂ ਉਸ ਦੇ ਰਹੱਸ ਖੁਲ੍ਹਦੇ ਹਨ ਤਾਂ ਉਹ ਵਧੇਰੇ ਗੰਭੀਰ ਤੇ ਰਹੱਸਮਈ ਵੀ ਹੁੰਦੀ ਹੈ। ਇਹੋ ਵਡਿੱਤਣ ਸਾਡੇ ਲੋਕ-ਕਹਾਣੀ ਭੰਡਾਰ ਵਿਚ ਪਾਈਆਂ ਦੇਵ-ਕਹਾਣੀਆਂ ਜਾਂ ਪੁਰਾਤਨ ਕਥਾਵਾਂ ਦੀ ਹੈ।

ਪੁਰਾਣਕ-ਗਾਥਾ ਜਾਂ ਦੇਵ-ਕਹਾਣੀਆਂ ਦੇ ਸਦਾ ਹੀ ਦੋਹਰੇ ਅਰਥ ਹੁੰਦੇ ਹਨ, ਬਾਹਰਮੁਖੀ ਤੇ ਰਹੱਸਮਈ ਅਰਥ। ਪਰ ਮੈਨੂੰ ਤੇ ਇਉਂ ਜਾਪਦਾ ਹੈ ਕਿ ਇਹ ਕਹਾਣੀਆਂ ਤੇ ਇਕ ਗੰਭੀਰ ਪਾਠ-ਕ੍ਰਮ ਵਿਧੀ ਅਨੁਸਾਰ ਰਚੀਆਂ ਤੇ ਪ੍ਰਚਲਤ ਕੀਤੀਆਂ ਗਈਆਂ ਹਨ। ਇਹ ਮਨੁੱਖੀ ਚੇਤਨਾ ਵਿਚ ਪੈਦਾ ਹੋਣ ਵਾਲੇ ਸਾਰੇ ਪ੍ਰਸ਼ਨਾਂ ਦਾ ਸਿਲਸਲੇ ਵਾਰ ਉੱਤਰ ਪੇਸ਼ ਕਰਦੀਆਂ ਜਾਂਦੀਆਂ ਹਨ ਤੇ ਇਸ ਤਰ੍ਹਾਂ ਮਨੁੱਖ ਨੂੰ ਪੂਰਨ ਭਾਂਤ ਸੁ-ਸਿਖਸ਼ਤ ਕਰਦੀਆਂ ਹਨ। ਸਾਡੇ ਪ੍ਰਦੇਸ਼ ਵਿਚ ਪ੍ਰਚਲਤ ਦੇਵ-ਕਹਾਣੀਆਂ ਜਾਂ ਪੂਰਨ-ਕਥਾਵਾਂ ਨੂੰ ਇਸ ਪਾਠ ਕ੍ਰਮ ਵਿਧੀ ਤੇ ਸਿਖਿਆ ਮਾਧਿਅਮ ਦੇ ਰੂਪ ਵਿਚ ਵਿਚਾਰਨ ਦਾ ਯਤਨ ਕਰਦਾ ਹਾਂ।

ਮਨੁੱਖੀ ਚੇਤਨਾ ਵਿਚ ਕਿਸੇ ਨਾ ਕਿਸੇ ਮੌਕੇ-ਮੇਲ 'ਤੇ ਇਹ ਪ੍ਰਸ਼ਨ ਪੈਦਾ ਹੁੰਦਾ ਹੈ ਕਿ ਇਹ ਦ੍ਰਿਸ਼ਟੀਮਾਨ ਸੰਸਾਰ ਕਿਵੇਂ ਬਣਿਆ, ਕਿਥੋਂ ਬਣਿਆ ਤੇ ਕਿਵੇਂ ਵਿਚਰ ਰਿਹਾ ਹੈ? ਪ੍ਰਚਲਤ ਕਥਾ ਇਸ ਪ੍ਰਕਾਰ ਹੈ ਤੇ ਇਹ ਕਥਾ ਇਤਨੀ ਆਮ ਹੋ ਗਈ ਹੈ ਕਿ ਇਹ ਲੋਕ-ਕਥਾ ਦਾ ਰੂਪ ਧਾਰਨ ਕਰ ਚੁੱਕੀ ਹੈ। "ਇਕ ਮਹਾਨ ਕਾਲਾ ਨੀਲਾ ਸਾਗਰ ਸੀ ਉਸ ਵਿਚ ਇਕ ਅਨੰਤ ਨਾਗ ਲੇਟਿਆ ਹੋਇਆ ਸੀ, ਉਸ ਅਨੰਤ ਨਾਗ ਦੀ ਸੇਜਾ 'ਤੇ ਵਿਸ਼ਨੂੰ ਅਨੰਤ ਅਨਾਦੀ ਨਿੰਦ੍ਰਾ ਵਿਚ ਵਿਲੀਨ ਸਨ, ਉਸ ਬ੍ਰਹਮ-ਵਿਸ਼ਨੂੰ ਜਾਂ ਨਰਾਇਣ ਦੀ ਧੁੰਨੀ ਵਿਚੋਂ ਕਮਲ ਦੀ ਉਤਪਤੀ ਹੋਈ, ਉਸ ਕਮਲ ਵਿਚੋਂ ਇਕ ਸ਼ਕਤੀ ਬ੍ਰਹਮਾ ਵਿਦਮਾਨ ਹੋਈ। ਉਸ ਨੇ ਸੰਸਾਰ ਰਚਨਾ ਦਾ ਕੰਮ ਅਰੰਭ ਦਿੱਤਾ ਉਸੇ ਬ੍ਰਹਮਾ ਨੂੰ ਚਾਰ ਵੇਦ ਸੰਸਾਰ ਕਲਿਆਣ ਲਈ ਪ੍ਰਾਪਤ ਹੋਏ।" ਇਹ ਹੈ ਕਥਾ ਇਸ ਕਥਾ ਦਾ ਚਿਤ੍ਰ ਆਮ ਦੇਖਿਆ ਜਾ ਸਕਦਾ ਹੈ। ਅਨੇਕ ਕਲੰਡਰਾਂ 'ਤੇ ਇਹ ਚਿੱਤਰ ਬਣਿਆ ਹੁੰਦਾ ਹੈ। ਇਸੇ ਚਿੱਤਰ-ਕਥਾ ਵੱਲ ਸੰਕੇਤ ਕਰਦਿਆਂ ਗੁਰੂ ਨਾਨਕ ਸਾਹਿਬ ਨੇ ਇਹ ਸਤਰਾਂ ਲਿਖੀਆਂ ਹਨ:

> ਨਾਭਿ ਕਮਲ ਤੇ ਬ੍ਰਹਮਾ ਉਪਜੇ, ਬੇਦ ਪੜਹਿ ਮੁਖਿ ਕੰਠਿ ਸਵਾਰਿ ॥
> ਤਾ ਕੋ ਅੰਤੁ ਨ ਜਾਈ ਲਖਣਾ ਆਵਤ ਜਾਤ ਰਹੈ ਗੁਬਾਰਿ ॥ (ਪੰਨਾ ੪੮੯)

ਜੇ ਇਸ ਕਹਾਣੀ ਦੇ ਪਾਤਰਾਂ ਸਾਗਰ, ਨਾਗ, ਵਿਸ਼ਨੂੰ, ਕਮਲ, ਬ੍ਰਹਮਾ, ਵੇਦ ਦੇ ਨਾਮ ਰੂਪ ਤੇ ਵਿਸਥਾਰ ਕਰਨਾ ਸ਼ੁਰੂ ਕਰ ਦਈਏ ਤੇ ਕਹਾਣੀ ਵਿਚ ਅਨੇਕ ਰੰਗ ਭਰੇ ਜਾ ਸਕਦੇ ਹਨ ਤੇ ਇਸ ਦੇ ਅਨੇਕ ਅਰਥ ਸਮਝੇ-ਸੁਝਾਏ ਜਾ ਸਕਦੇ ਹਨ। ਇਹ ਕਥਾ ਕਹਾਣੀ ਦੇ ਤੌਰ 'ਤੇ ਇਕ ਬੜੇ ਗਲਪ ਦਾ ਰੂਪ ਧਾਰਨ ਕਰ ਸਕਦੀ ਹੈ ਤੇ ਇਹ ਹਰ ਪੁਰਾਣ ਦਾ ਪਹਿਲਾ ਆਸਰਾ ਹੈ, ਇਹ ਹਰ ਸ਼ਾਸ਼ਤ੍ਰ ਦਾ ਪਹਿਲਾ ਨੀਂਹ ਪੱਥਰ ਹੈ। ਇਹ ਕਹਾਣੀ ਹੈ, 'ਸੰਸਾਰ-ਉਤਪਤੀ' ਬਾਰੇ। ਇਹ ਦਰਸ਼ਨ ਹੈ, ਫਲਸਫਾ ਹੈ, ਮਨੁੱਖੀ ਚਿੰਤਨ ਹੈ। 'ਮਹਾਨ-ਸਾਗਰ' ਜੀਵਨ ਸਾਗਰ ਹੈ:

> ਕੀਤਾ ਪਸਾਉ ਏਕੋ ਕਵਾਉ॥ ਤਿਸ ਤੇ ਹੋਏ ਲਖ ਦਰੀਆਉ ॥ (ਪੰਨਾ ੩)

'ਅਨੰਤ ਨਾਗ' ਅਨੰਤਤਾ ਹੈ–ਸਮੇਂ, ਸਥਾਨ, ਜੀਵਨ ਦੀ ਅਨੰਤਤਾ, ਸਦੀਵਤਾ। ਪਰਮਾਤਮਾ ਉਸ

'ਅਨੰਤਤਾ' ਦਾ ਸਾਖੀ ਹੈ ਅਤੇ ਉਸ ਦਾ ਸੰਚਾਲਕ ਹੈ। 'ਨਾਰਾਇਣ' ਜੀਵਨ ਦਾ ਬੀਜ ਹੈ ਜਿਸ ਦੀ ਧੁੰਨੀ ਵਿਚੋਂ 'ਕਮਲ' ਨਿਕਲ ਰਿਹਾ ਹੈ। ਕਮਲ ਭਾਰਤੀ ਸਭਿਆਚਾਰ ਵਿਚ ਜੀਵਨ-ਉਤਪਤੀ ਤੇ ਵਿਕਾਸ ਦਾ ਪ੍ਰਤੀਕ ਹੈ—ਇਹ ਗੱਲ ਤੇ ਸਾਡੀ 'ਮਾਤਾ-ਪਿਤਾ' ਸਬੰਧੀ ਪ੍ਰਚਲਤ ਇਸ ਬੁਝਾਰਤ ਵਿਚ ਵੀ ਪ੍ਰਗਟ ਹੈ— "ਕਉਲ ਫੁੱਲ, ਕਉਲ ਫੁੱਲ, ਕਉਲ ਫੁੱਲ, ਫੁੱਲ ਪਿਆਰਾ, ਇਕਨਾ ਕੋਲ ਅੱਧਾ, ਇਕਨਾ ਕੋਲ ਸਾਰਾ, ਇਕਨਾ ਕੋਲ ਹੈ ਹੀ ਨਹੀਂ ਵਿਚਾਰਾ।" ਕਮਲ ਦੀ ਡੰਡੀ ਵਿਚੋਂ ਇਕ ਸ਼ਕਤੀ ਉਪਜੀ ਹੈ ਬ੍ਰਹਮਾ ਤੇ ਉਸ ਨੇ ਸੰਸਾਰ-ਰਚਨਾ ਕੀਤੀ। ਇਹ ਪਹਿਲਾ ਮਨੁੱਖੀ ਵਿਸ਼ਵਾਸ ਸੀ। ਸ੍ਰਿਸ਼ਟੀ-ਰਚਨਾ ਬਾਰੇ ਇਹ ਗਲਤ ਜਾਂ ਅਵਿਗਿਆਨਕ ਵੀ ਨਹੀਂ ਸੀ। ਵੇਦ ਨੇ ਪਾਣੀ ਨੂੰ ਹੀ ਪਹਿਲਾ ਤੱਤ ਮੰਨਿਆ ਤੇ ਇਸੇ ਵਿਚੋਂ ਵਿਸ਼ਵਾਸ-ਉਤਪਤੀ ਮੰਨੀ। ਸਾਇੰਸ ਵੀ ਇਥੇ ਹੀ ਪੁੱਜੀ ਹੈ। ਗੁਰੂ ਨਾਨਕ ਸਾਹਿਬ ਨੇ 'ਨਾਭ-ਕਮਲ' ਦੀ ਵਿਆਖਿਆ ਫਿਰ ਆਪ ਹੀ ਕੀਤੀ :

ਸਾਚੇ ਤੇ ਪਵਨਾ ਭਇਆ, ਪਵਨੈ ਤੇ ਜਲੁ ਹੋਇ ॥
ਜਲ ਤੇ ਤ੍ਰਿਭਵਣੁ ਸਾਜਿਆ, ਘਟਿ ਘਟਿ ਜੋਤਿ ਸਮੋਇ ॥ (ਪੰਨਾ ੧੯)

ਸੋ ਸਾਡੀ ਇਹ ਪੁਰਾਣ ਗਾਥਾ ਬਾਹਰਮੁਖੀ ਰੂਪ ਵਿਚ ਕਹਾਣੀ ਹੈ ਪਰ ਅੰਤਰੀਵ ਰੂਪ ਵਿਚ ਦਰਸ਼ਨ ਹੈ, ਰਹੱਸ ਹੈ, ਫਲਸਫਾ ਹੈ। ਮਨੁੱਖੀ ਸਿਖਸ਼ਾ ਦਾ ਇਕ ਸਾਧਨ ਤੇ ਵਿਧੀ ਹੈ। ਅਥਾਹ ਸਾਗਰ ਜਾਂ ਪਾਣੀ ਹੀ ਜੀਉ ਮੰਨਿਆ ਹੈ। ਨੀਲਾ ਕਾਲਾ ਪਾਣੀ ਅਨੰਤ ਕਾਲ ਤੀਕ ਪਸਰਿਆ ਰਿਹਾ—ਇਹੋ ਛਤੀ ਜੁਗ ਦਾ ਧੁੰਧੂਕਾਰ ਵੀ ਸੀ। ਇਹ 'ਸਲਲਮ' ਦਾ ਸਿਧਾਂਤ ਵੀ ਹੈ। ਇਹੋ 'ਹਿਰਣ ਗਰਭ' ਜਾਂ 'ਸਵਰਨ ਅੰਡਾ' ਸੀ। ਉਤਪਤੀ ਦੀ ਇਸੇ ਵੇਦਕ ਤੇ ਪੁਰਾਣਕ ਗਾਥਾ ਦੀਆਂ ਅਨੇਕ ਵਿਆਖਿਆਵਾਂ ਹੋਈਆਂ ਤੇ ਕਹਾਣੀ ਦੇ ਕਈ ਰੂਪ ਹੋ ਗਏ।

ਫਿਰ 'ਅੰਡਾ' ਟੁੱਟਿਆ; ਜੋੜ-ਵਿਛੋੜ ਹੋਇਆ, ਧਰਤ-ਆਕਾਸ਼ ਬਣ ਗਏ। ਧਰਤੀ ਨੂੰ ਸਹਾਰਾ ਦੇਣ ਲਈ 'ਬਲਦ' ਦੀ ਕਲਪਨਾ ਹੋਈ। ਉਸੇ 'ਬਲਦ' ਦੀ ਫਿਰ ਵਿਆਖਿਆ ਗੁਰੂ ਨਾਨਕ ਸਾਹਿਬ ਜੀ ਨੇ ਕੀਤੀ :

ਧੌਲੁ ਧਰਮੁ ਦਇਆ ਕਾ ਪੂਤੁ ॥ ਸੰਤੋਖੁ ਥਾਪਿ ਰਖਿਆ ਜਿਨਿ ਸੂਤਿ ॥ (ਪੰਨਾ ੩)

ਇਹੋ ਬਲਦ 'ਰਿਤ' ਵੀ ਅਖਵਾ ਚੁੱਕਾ ਸੀ। ਖੈਰ ਧਰਤ ਹੋਈ, ਆਕਾਸ਼ ਹੋਇਆ ਤੇ ਧਰਤੀ 'ਤੇ ਅਥਾਹ ਜਲ ਪਸਰਿਆ ਹੋਇਆ ਸੀ। ਆਕਾਸ਼ ਵਿਚ ਦੇਵ ਤੇ ਦਾਨਵ ਹੋ ਗਏ। ਹੁਣ ਮਨੁੱਖੀ ਕਲਪਨਾ ਦੀ ਕਹਾਣੀ ਅੱਗੇ ਤੁਰੀ। "ਇਕ ਵਾਰੀ ਦੇਵਤਿਆਂ ਤੇ ਦੈਂਤਾਂ ਨੇ ਮਿਲ ਕੇ ਖੀਰ ਸਾਗਰ ਜਾਂ ਅਥਾਹ-ਅਨੰਤ, ਪਾਣੀ ਨੂੰ ਰਿੜਕਿਆ। ਸਾਗਰ ਚਾਟੀ ਸੀ। ਸਾਗਰ ਖੀਰ-ਸਾਗਰ ਜਾਂ ਦੁੱਧ ਦਾ ਸਾਗਰ ਸੀ। ਉਨ੍ਹਾਂ ਨੇ ਸ਼ੇਸ਼ਨਾਗ ਜਾਂ ਬਾਸਕ ਨੂੰ ਨੇਤਰਾ ਬਣਾਇਆ; ਸੁਮੇਰ ਪਰਬਤ ਨੂੰ ਮਧਾਣਾ ਬਣਾਇਆ; ਇੰਦ੍ਰ ਨੇ ਚਾਲਾਕੀ ਕਰਕੇ ਸੱਪ-ਨੇਤਰੇ ਦਾ ਮੂੰਹ ਦੈਂਤਾਂ ਨੂੰ ਫੜਾ ਦਿੱਤਾ ਤੇ ਪੂਛ ਦੇਵਤਿਆਂ ਨੂੰ ਤੇ ਜ਼ਹਿਰ ਦੈਂਤਾਂ ਨੂੰ ਚੜ੍ਹਦੀ ਰਹੀ। ਅਨੰਤ ਕਾਲ ਸਾਗਰ ਰਿੜਕਿਆ, ਵਿਚੋਂ ਚੌਦਾਂ ਰਤਨ ਜਾਂ ਅਮੋਲਕ ਵਸਤਾਂ ਅਤੇ ਚੌਦਾਂ ਉਪ-ਰਤਨ ਨਿਕਲੇ। ਚੌਦਾਂ ਰਤਨ ਇਹ ਨਿਕਲੇ—ਧਨੁਖ, ਬਾਣ, ਸ਼ਰਾਬ, ਹਾਥੀ, ਘੋੜਾ, ਅੰਮ੍ਰਿਤ, ਲਛਮੀ, ਕਲਪ ਬ੍ਰਿਛ, ਕਾਲਕੂਟ, ਰੰਭਾ, ਮਨੀ, ਚੰਦ੍ਰਮਾ, ਕਾਮਧੇਨ ਤੇ ਧਨੰਤਰ। ਉਪ-ਰਤਨ ਇਹ ਨਿਕਲੇ-ਜੋਕ, ਹਰੜ, ਹਦੀਕ, ਸ਼ਹਿਦ, ਸੰਖ, ਸੋਮਲਤ, ਭੋਗ, ਚਕ੍ਰ, ਗਦਾ, ਸਾਰੰਗ ਧਨੁਖ, ਕਨੰਗ ਖੜਗ, ਪਿਨਾਕ ਤ੍ਰਿਸ਼ੂਲ। ਇਨ੍ਹਾਂ ਤੋਂ ਛੁਟ ਅੱਠ ਧਾਤਾਂ—ਸੋਨਾ, ਚਾਂਦੀ,

ਤਾਂਬਾ, ਕਲੀ, ਪਿਤਲ, ਲੋਹਾ, ਸਿੱਕਾ ਤੇ ਜਿਸਤ ਅਤੇ ਉਪ ਧਾਂਤਾਂ—ਸੁਰਮਾ, ਸ਼ਿੰਗ੍ਰਫ਼, ਹੜਤਾਲ, ਸਿੰਮਲਖਾਰ, ਮੁਰਦਾ ਸੰਖ, ਮਨਸਿਲ, ਅਭ੍ਰਕ ਤੇ ਲੂਣ ਨਿਕਲੀਆਂ। ਇਹ ਵਸਤਾਂ ਵਿਸ਼ਨੂੰ ਜੀ ਦੇ ਇਕਰਾਰ ਅਨੁਸਾਰ ਦੇਵਾਂ ਤੇ ਦੈਂਤਾਂ ਨੂੰ ਵੰਡੀਆਂ ਗਈਆਂ ਆਦਿ। ਪ੍ਰਤੱਖ ਹੈ ਕਿ ਇਹ ਕਹਾਣੀਆਂ ਪਾਣੀ ਤੇ ਧਰਤੀ ਦੇ ਅਰਬਦ ਨਰਬਦ ਧੁੰਧੂਕਾਰ ਦੇ ਮੇਲ ਨਾਲ ਉਪਜੀਆਂ ਤੇ ਇਨ੍ਹਾਂ ਦੇ ਆਸਰੇ ਸੰਸਾਰ ਦੀ ਸਭਿਅਤਾ ਅੱਗੇ ਤੁਰੀ। ਇਹ ਪੁਰਾਣਕ ਗਾਥਾ ਇਨਸਾਨੀ ਸਭਿਅਤਾ ਦੇ ਅਰੰਭ ਦੀ ਕਹਾਣੀ ਹੈ।

ਫਿਰ, ਵਿਸ਼ਵ ਵਿਚ ਦੈਵੀ ਤੇ ਦਾਨਵ ਸ਼ਕਤੀਆਂ ਦੀ ਟੱਕਰ ਹੋਣ ਲੱਗੀ। ਹਨੇਰੇ ਤੇ ਚਾਨਣੇ, ਦੇਵਤੇ ਤੇ ਦੈਂਤ, ਚੰਗਿਆਈ ਤੇ ਬੁਰਾਈ ਦੀ ਟੱਕਰ ਹੀ ਸੰਸਾਰ ਪ੍ਰਗਤੀ ਦੀ ਚਾਲ ਦੀ ਜ਼ਾਮਨ ਹੈ। ਇਸੇ ਟੱਕਰ ਨੂੰ ਦੇਵਤਿਆਂ ਤੇ ਦੈਂਤਾਂ ਦੀ ਸਦੀਵੀ ਟੱਕਰ ਦਾ ਰੂਪ ਪੁਰਾਣਾਂ ਵਿਚ ਦਿੱਤਾ ਹੈ। ਇਸ ਟੱਕਰ ਵਿਚ ਦੇਵਤਿਆਂ ਜਾਂ ਚੰਗਿਆਈਆਂ ਦਾ ਸਾਥ ਦੇਣ ਲਈ ਹੀ ਵਿਸ਼ਨੂੰ ਜੀ ਦਸ ਜਾਂ ਚੌਬੀਸ ਅਵਤਾਰ ਧਾਰਦੇ ਹਨ। ਇਹ ਅਵਤਾਰ ਮੱਛ, ਕੱਛ, ਬੈਰਾਹ, ਨਰ, ਨਰਾਇਣ ਪੜਾਅ ਮੋਹਨੀ ਆਦਿ ਰੂਪ ਧਾਰਦੇ ਹਨ ਤੇ ਨਿਹਕਲੰਕ ਅਵਤਾਰ ਦੇ ਆਉਣ ਦੀ ਆਸ ਹਾਲੀ ਵੀ ਹੈ। ਇਹ ਅਵਤਾਰ-ਜੀਵਨ ਵਿਕਾਸ ਦੇ ਪੜ੍ਹਾਅ ਹਨ—Evolution of Life. ਇਨ੍ਹਾਂ ਅਵਤਾਰਾਂ ਦੀਆਂ ਬੇਅੰਤ ਕਹਾਣੀਆਂ ਹਨ, ਜਿਨ੍ਹਾਂ ਦਾ ਧੁਰਾ 'ਧਰਮ ਚਲਾਵਨ' ਤੇ 'ਦੁਸ਼ਟ ਸਭਨ ਕੋ ਮੂਲ ਉਪਾਰਨ' ਹੈ। ਮੁਤਜ਼ਾਦ ਚੀਜ਼ਾਂ ਦੀ ਸਦੀਵੀ ਟੱਕਰ ਸੰਸਾਰ-ਖੇਡ ਜਾਂ ਜਗਤ-ਤਮਾਸ਼ੇ ਨੂੰ ਚਲਾ ਰਹੀ ਹੈ। ਸਭਿਅਤ ਮਨੁੱਖ ਚੰਗਿਆਈ ਦਾ ਸਾਥ ਦਿੰਦਾ ਹੈ:

ਦੇਹ ਸਿਵਾ ਬਰ ਮੋਹਿ ਇਹੈ, ਸੁਭ ਕਰਮਨ ਤੇ ਕਬਹੂੰ ਨ ਟਰੋਂ ॥ (ਪੰਨਾ ੪੮੯)

ਪਹਿਲੇ ਸਾਰੇ ਅਵਤਾਰ ਤੇ ਸਰੀਰ ਧਾਰਦੇ ਹੀ ਇਸ ਲਈ ਹਨ ਕਿ ਕੋਈ ਦੈਂਤ ਵੇਦ ਚੁਰਾ ਕੇ ਲੈ ਜਾਂਦਾ ਹੈ ਤੇ ਅਵਤਾਰ ਵੇਦਾਂ ਨੂੰ ਮੁੜ ਸਥਾਪਤ ਕਰਦੇ ਹਨ। ਗਿਆਨ ਤੇ ਅਗਿਆਨ ਦਾ ਘੋਲ ਹੈ, ਗਿਆਨ ਨੂੰ ਸਥਾਪਤ ਕਰਨਾ ਅਵਤਾਰ ਦਾ ਕੰਮ ਹੈ। ਬ੍ਰਹਮਾ ਤੇ ਰੁਦ੍ਰ ਦੇ ਅਵਤਾਰਾਂ ਦੀ ਕਥਾ ਵੀ ਬੜੀ ਦਿਲਚਸਪ ਹੈ। ਦੈਂਤ ਤੇ ਪਾਰਸਨਾਥ ਦੀਆਂ ਕਥਾਵਾਂ ਬੜੀਆਂ ਵਚਿਤ੍ਰ ਹਨ ਅਤੇ ਘਰ ਘਰ ਵਿਚ ਸੁਣੀਆਂ ਸੁਣਾਈਆਂ ਜਾਂਦੀਆਂ ਹਨ।

ਫਿਰ, ਸਭਿਅ ਮਨੁੱਖ ਸਭਿਆਚਾਟ ਵੱਲ ਵਧਿਆ ਤੇ ਭਗਤੀ ਸਭਿਆਚਾਰ ਦਾ ਮੂਲ ਮੰਨਿਆ ਗਿਆ, ਜਿਸ ਦੁਆਰਾ 'ਗੁਣ ਕਹਿ ਗੁਣੀ ਸਮਾਵਣਿਆ' ਹੁੰਦਾ ਹੈ। ਮਨੁੱਖ ਗੁਣ-ਪ੍ਰਭੂ ਦੀ ਭਗਤੀ ਵਿਚ ਲੀਨ ਹੋਇਆ। ਧ੍ਰਹ, ਪ੍ਰਹਿਲਾਦ, ਬ'ਲ ਰਾਜਾ, ਜਨਕ ਆਦਿ ਇਸ ਦੇ ਪ੍ਰਮਾਣੂ ਹਨ। ਵਿਸ਼ਨੂੰ-ਪ੍ਰਭੂ ਕਈ ਰੂਪ ਧਾਰ ਕੇ ਇਨ੍ਹਾਂ ਭਗਤਾਂ ਦੀ ਪ੍ਰੀਖਿਆ ਲੈਂਦਾ ਹੈ, 'ਪ੍ਰਹਿਲਾਦ' ਨੂੰ ਬਚਾਣ ਲਈ ਗਰਮ ਲੋਹੇ ਦਾ ਥੰਮ੍ਹ ਵਿੱਚੋਂ ਨਰ ਸਿੰਘ ਰੂਪ ਧਾਰ ਕੇ ਪ੍ਰਗਟ ਹੁੰਦਾ ਹੈ ਅਤੇ ਹਰਨਾਖਸ਼ ਨੂੰ ਨਖਾਂ ਨਾਲ ਬਿਦਾਰਦਾ ਹੈ। ਨਰ ਸਿੰਘ ਹਰਨਾਖਸ਼ ਨੂੰ ਪ੍ਰਾਪਤ ਵਰਾਂ ਨੂੰ ਕਾਇਮ ਰੱਖਣ ਲਈ ਉਸ ਨੂੰ ਆਪਣੇ ਨਹੁੰ ਨਾਲ ਪਾੜਨ ਲਗਿਆਂ ਉਸ ਨੂੰ ਸਮਝਾਂਦਾ ਹੈ ਕਿ ਉਹ ਨਾ ਅੰਦਰ ਹੈ ਨਾ ਬਾਹਰ, ਉਸ ਵੇਲੇ ਨਾ ਦਿਨ ਹੈ ਨਾ ਰਾਤ ਹੈ, ਉਸ ਨੂੰ ਨਾ ਅੱਗ ਸਾੜ ਰਹੀ ਹੈ ਨਾ ਸ਼ਸਤ੍ਰ ਕਟ ਰਿਹਾ ਹੈ— ਉਹ ਉਸ ਨੂੰ ਨਹੁੰਆਂ ਨਾਲ ਮਾਰ ਦਿੰਦਾ ਹੈ। ਇਹੋ ਵਰ-ਸਰਾਪ ਦਾ ਰੂਪ ਸ਼ੈਕਸਪੀਅਰ ਦੇ ਨਾਟਕ 'ਮੈਕਬਥ' ਵਿਚ ਹੈ। ਇਹ ਸਾਰੀ ਘਰੋਗੀ ਕਹਾਣੀ ਹੈ, ਜੋ ਪ੍ਰਮਾਤਮਾ ਦੀ ਸਰਬ ਵਿਆਪਕਤਾ, ਸਰਬ ਸ਼ਕਤੀ-ਮਾਨਤਾ ਤੇ ਭਗਤ-ਵਛਲ ਬਿਰਦ ਨੂੰ ਪ੍ਰਗਟ ਕਰਦੀ ਹੈ। ਬਾਵਨ ਰੂਪ ਤੇ ਬਲ ਰਾਜੇ ਦੀ ਕਥਾ

ਵੀ ਬੜੀ ਦਿਲਚਸਪ ਹੈ ਜਿਥੇ ਵਿਸ਼ਨੂੰ ਬੌਨੇ-ਬ੍ਰਾਹਮਣ ਦਾ ਰੂਪ ਧਾਰ ਕੇ ਬਲ ਰਾਜੇ ਤੋਂ ਢਾਈ ਕਦਮ ਧਰਤੀ ਦਾਨ ਲੈਂਦਿਆਂ ਉਸ ਦਾ ਸਾਰਾ ਰਾਜ, ਆਕਾਸ਼ ਤੇ ਫਿਰ ਉਸ ਦੇ ਸਰੀਰ ਨੂੰ ਮਿਣ ਲੈਂਦਾ ਹੈ ਤੇ ਉਸ ਦੇ ਪ੍ਰੀਖਿਆ ਵਿਚ ਸਫ਼ਲ ਹੋਣ ਕਰਕੇ ਉਸ ਨੂੰ ਪਾਤਾਲ ਦਾ ਰਾਜ ਦੇ ਕੇ ਉਸ ਦੇ ਮਹਲ 'ਤੇ ਪਹਿਰਾ ਦੇਣ ਲੱਗਦਾ ਹੈ।

ਪੁਰਾਣਾਂ ਅਨੁਸਾਰ ਪਰਜਾਪਤੀ, ਵਰਣ, ਮਿਤ੍ਰ, ਸੂਰਜ, ਊਸ਼ਾ, ਅਦਿਤੀ, ਅਸ਼ਵਨੀ, ਇੰਦ੍ਰ, ਸਰਸਵਤੀ, ਬ੍ਰਹਮਪਤੀ, ਸੋਮਰਸ, ਭ੍ਰਿਗੂ ਤੇ ਦੇਵੀ-ਦੇਵਤੇ ਹਨ, ਪਰ ਗਰੜ ਤੇ ਹੋਰ ਪਸ਼ੂ-ਪੰਛੀ ਵਾਹਨ ਵੀ ਅਵਤਾਰ ਹੀ ਹਨ ਤੇ ਇਨ੍ਹਾਂ ਦੀਆਂ ਕਹਾਣੀਆਂ ਇਤਨੀਆਂ ਪ੍ਰਚਲਤ ਹਨ ਕਿ ਉਹ ਲੋਕ ਕਹਾਣੀਆਂ ਬਣ ਚੁੱਕੀਆਂ ਹਨ। ਇਨ੍ਹਾਂ ਦੇ ਰਹੱਸ ਬੜੇ ਡੂੰਘੇ ਹਨ। ਉਦਾਹਰਣ ਲਈ ਗਰੜ ਵਿਸ਼ਨੂੰ ਜੀ ਦਾ ਵਾਹਨ ਤੇ ਸਰਪ ਦਾ ਵੈਰੀ ਹੈ—ਇਸ ਦੀਆਂ ਅਨੇਕ ਕਹਾਣੀਆਂ ਹਨ, ਪਰ ਇਸ ਦਾ ਰਹੱਸ ਇਹ ਹੈ ਕਿ ਸਰਪ ਤਾਮਸੀ ਹੈ ਤੇ ਗਰੁੜ ਸਾਤਵਕ ਹੈ, ਸਰਪ ਧਰਤੀ ਦਾ ਹੈ ਤੇ ਪਦਾਰਥਵਾਦੀ ਹੈ, ਗਰੜ ਆਕਾਸ਼ ਵਾਸੀ ਹੈ ਅਤੇ ਆਤਮਾ ਦਾ ਪ੍ਰਤੀਕ ਹੈ। ਪ੍ਰਕ੍ਰਿਤੀ ਦੇ ਪੁਰਸ਼ ਦੀ ਸਦੀਵੀ ਟੱਕਰ ਤੇ ਸੰਜੋਗ ਇਸ ਕਹਾਣੀ ਦੀ ਸਮਿਗਰੀ ਹੈ। ਇਸੇ ਤਰ੍ਹਾਂ ਸੰਖ, ਚਕ੍ਰ, ਗਦਾ, ਪਦਮ, ਦੇਵੀ ਦੇਵਤਿਆਂ ਦੀ ਚਾਰ ਬਾਂਹ ਪ੍ਰਤੀਕ ਹਨ, ਕਈ ਸ਼ਕਤੀਆਂ, ਭਾਵਨਾਵਾਂ ਦੇ ਨੀਲਾ ਘੋੜਾ ਤੇ ਚਿੱਟਾ ਬਾਜ਼ ਵੀ ਭਗਤੀ-ਸ਼ਕਤੀ ਤੇ ਸੰਤ-ਸਿਪਾਹੀ ਜਾਂ ਪੁਰਸ਼-ਪ੍ਰਕ੍ਰਿਤੀ ਦੇ ਪ੍ਰਤੀਕ ਹਨ।

ਚੰਡੀ ਦੇ ਦੇਵਤਿਆਂ ਦੀ ਸਹਾਇਤਾ ਵਿਚ ਦੈਂਤਾਂ ਵਿਰੁੱਧ ਕੀਤੇ ਯੁਧਾਂ ਦੀਆਂ ਕਹਾਣੀਆਂ ਹਰ ਘਰ ਵਿਚ ਸੁਣੀਆਂ ਸੁਣਾਈਆਂ ਜਾਂਦੀਆਂ ਹਨ। ਚੰਡੀ ਜਿਵੇਂ ਮਧੁਕੈਟਬ, ਮਹਿਖਾਸੁਰ, ਸੁੰਭ-ਨਿਸੁੰਭ, ਚੰਡ-ਮੁੰਡ, ਰਕਤਬੀਜ ਆਦਿ ਨੂੰ ਨਾਸ਼ ਕਰਦੀ ਹੈ, ਉਹ ਬੜੇ ਦਿਲਚਸਮ ਵਰਣਨ ਹਨ, ਪਰ ਇਹ ਹੈ ਧਰਮ ਤੇ ਅਧਰਮ ਦੀ ਟੱਕਰ ਹੀ। ਧਰਮ ਤੇ ਅਧਰਮ ਦੀ ਕਿਸੇ ਸਦੀਵੀ ਟੱਕਰ ਨੂੰ ਤੇ ਜਗਤ-ਤਮਾਸ਼ੇ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਇਉਂ ਬਿਆਨ ਕੀਤਾ ਹੈ :

ਖੰਡਾ ਪ੍ਰਿਥਮੈ ਸਾਜ ਕੈ ਜਿਨ ਸਭ ਸੈਸਾਰੁ ਉਪਾਇਆ ॥
ਬ੍ਰਹਮਾ ਬਿਸਨ ਮਹੇਸ ਸਾਜਿ ਕੁਦਰਤੀ ਦਾ ਖੇਲੁ ਰਚਾਇ ਬਣਾਇਆ ॥
ਸਿੰਧ ਪਰਬਤ ਮੇਦਨੀ ਬਿਨੁ ਥੰਮ੍ਹਾ ਗਗਨਿ ਰਹਾਇਆ ॥
ਸਿਰਜੇ ਦਾਨੋ ਦੇਵਤੇ ਤਿਨ ਅੰਦਰਿ ਬਾਦੁ ਰਚਾਇਆ ॥
ਤੈ ਹੀ ਦੁਰਗਾ ਸਾਜਿ ਕੈ ਦੈਤਾ ਦਾ ਨਾਸੁ ਕਰਾਇਆ ॥
ਤੈਥੋ ਹੀ ਬਲੁ ਰਾਮ ਲੈ ਨਾਲ ਬਾਣਾ ਦਹਸਿਰੁ ਘਾਇਆ ॥
ਤੈਥੋ ਹੀ ਬਲੁ ਕ੍ਰਿਸਨ ਲੈ ਕੰਸੁ ਕੇਸੀ ਪਕੜਿ ਗਿਰਾਇਆ ॥ (ਪੰਨਾ ੧੧੯)

ਬ੍ਰਹਮਾ, ਵਿਸ਼ਨੂੰ, ਮਹੇਸ਼, ਦੁਰਗਾ, ਰਾਮ ਤੇ ਕ੍ਰਿਸ਼ਨ ਦੀਆਂ ਮਿਥਿਹਾਸਕ ਕਹਾਣੀਆਂ ਹੀ ਲੋਕ-ਕਹਾਣੀਆਂ ਦੇ ਭੰਡਾਰ ਵਿਚ ਹਨ ਅਤੇ ਇਨ੍ਹਾਂ ਦੀ ਸਦਾ ਨਵੀਂ ਤੋਂ ਨਵੀਂ ਵਿਆਖਿਆ ਰਹੇਗੀ ਤੇ ਇਹ ਮਨੁੱਖੀ ਸਭਿਅਤਾ ਤੇ ਸਭਿਆਚਾਰ ਕਦਰਾਂ ਤੇ ਕੀਮਤਾਂ ਦੀ ਸਦਾ ਹੀ ਹੋਣਗੀਆਂ।



# ਸੂਫ਼ੀ ਮਤ ਤੇ ਗੁਰਮਤਿ

(੧)

ਗੁਣ ਗੋਬਿੰਦ ਨਾਮ ਧੁਨਿ ਬਾਣੀ ॥
ਸਿਮ੍ਰਿਤਿ ਸਾਸਤ੍ਰ ਬੇਦ ਬਖਾਣੀ ॥
ਸਗਲ ਮਤਾਂਤ ਕੇਵਲ ਹਰਿ ਨਾਮ ॥
ਗੋਬਿੰਦ ਭਗਤ ਕੈ ਮਨਿ ਬਿਸ੍ਰਾਮ ॥ (ਗਉੜੀ ਸੁਖਮਨੀ ਮਹਲਾ ੫, ਪੰਨਾ ੨੯੬)

ਪੰਜਾਬੀ ਕਾਵਿ-ਮੰਡਲ ੧੧੭੩ ਈ: (ਜਨਮ ਫਰੀਦ ਜੀ) ਤੋਂ ੧੭੦੮ ਈ: (ਜੋਤੀ ਜੋਤਿ ਗੁਰੂ ਗੋਬਿੰਦ ਸਿੰਘ ਜੀ) ਤੀਕ ਪ੍ਰਮੁਖ ਤੌਰ 'ਤੇ ਗੁਣ ਗੋਬਿੰਦ, 'ਨਾਮ ਧੁਨਿ' ਤੇ 'ਬਾਣੀ' ਦਾ ਮੰਡਲ ਸੀ ਅਤੇ ਇਨ੍ਹਾਂ 'ਗੁਣਾਂ', 'ਨਾਮ' ਤੇ 'ਬਾਣੀ' ਦੀ ਧੁਨੀ ਲਗਾਉਣ ਵਾਲੇ ਸਾਰੇ 'ਭਗਤ' ਸਨ। ਭਾਵੇਂ ਸੰਸਾਰੀ ਆਲੋਚਕਾਂ ਨੇ ਉਨ੍ਹਾਂ ਦੀਆਂ ਧੁਨੀਆਂ ਨੂੰ ਕਈ 'ਮਤਾਂਤ' ਵਿਚ ਵੰਡ ਦਿੱਤਾ ਹੈ ਪਰ ਇਹ ਸਾਰੇ ਮਤਾਂਤ, ਅਸਲ ਵਿਚ, 'ਕੇਵਲ ਹਰਿ ਨਾਮ' ਦੇ 'ਮਤਾਂਤ' ਸਨ। ਜਿਨ੍ਹਾਂ 'ਕਾਵਿ-ਧਾਰਾ' ਜਾਂ 'ਬਾਣੀ-ਧਾਰਾ' ਨੂੰ ਅਸੀਂ ਸੂਫ਼ੀ ਮਤ, ਗੁਰਮਤਿ, ਭਗਤ-ਮਤਿ, ਸਿਧ ਮਤਿ ਆਦਿ ਜਾਂ ਰਹੱਸਵਾਦ, ਅਧਿਆਤਮਵਾਦ ਤੇ ਕਈ ਹੋਰ ਵਾਦ ਕਹਿੰਦੇ ਹਾਂ—ਉਹ ਬੁਨਿਆਦ ਵਿਚ ਵੀ ਇਕੋ ਸਨ ਅਤੇ ਸਿਖਰ ਉੱਤੇ ਵੀ ਇਕੋ ਸਨ ਪਰ ਵਿਚਾਲੇ ਸਾਰਾ ਵਿਕਾਸ, ਪੱਤੀਆਂ, ਫੁੱਲ ਇਕੋ ਜਿਹੇ ਨਹੀਂ ਸਨ।

੧੧੭੩ ਤੋਂ ੧੭੦੮ ਦੇ ਕਾਲ ਵਿਚ ਜਨ-ਸਾਹਿਤ ਸਿਰਜਨਾ ਹੋਈ, ਉਹ ਸਾਰੀ ਬੁਨਿਆਦ ਵਿਚ ਅਤੇ ਸਿਖਰ ਤੇ 'ਗੁਣ ਗੋਬਿੰਦ' ਤੇ 'ਨਾਮ ਧੁਨਿ' ਦੀ 'ਬਾਣੀ' ਸੀ ਜੋ ਸਿਰਜਨਹਾਰ ਕਵੀਆਂ ਦੇ 'ਮਨਿ ਬਿਸ੍ਰਾਮ' ਕਰ ਰਹੇ 'ਨਾਮ-ਬਨ' ਵਿਚੋਂ ਉਪਜੀ। ਇਸ ਸਾਰੀ ਸਾਹਿਤਕ ਸਿਰਜਨਾ ਵਿਚ ਬੁਨਿਆਦੀ ਤੌਰ 'ਤੇ ਵਿਸ਼ੇ ਇਕੋ ਹਨ, ਪਰ ਸ਼ੈਲੀ– ਕੇਵਲ ਲਿਖਣ-ਸ਼ੈਲੀ ਨਹੀਂ, ਵਿਚਾਰ-ਸ਼ੈਲੀ– ਵਿਚ ਫਰਕ ਹੈ। ਸੂਫ਼ੀ ਮਤ ਤੇ ਗੁਰਮਤਿ ਦੇ ਚਿੰਤਨ ਦੇ ਮੁੱਖ ਵਿਸ਼ੇ ਇਕੋ ਹਨ, ਪਰ ਇਨ੍ਹਾਂ ਦੀਆਂ ਸ਼ੈਲੀਆਂ ਵਿਚ ਬੜਾ ਅੰਤਰ ਹੈ। ਦੋਹਾਂ ਧਾਰਾਂ ਵਿਚ ਮੁੱਖ ਵਿਸ਼ੇ ਪ੍ਰਭੂ-ਦਰਸ਼ਨ ਤੇ ਪ੍ਰਭੂ-ਉਸਤਤਿ (ਗੁਣ ਗੋਬਿੰਦ), ਨਾਮ-ਭਗਤੀ, ਗੁਰੂ-ਭਗਤੀ ਤੇ ਮਨ ਦਾ ਸੰਜਮ (ਨਾਮ ਧੁਨਿ) ਅਤੇ ਮਾਨਵ-ਭਗਤੀ, ਸਦਾਚਾਰ ਤੇ ਸਮਾਜ ਭਲਾਈ ਹਨ। ਭਾਵੇਂ ਵਿਸ਼ੇਸ਼ ਤੌਰ 'ਤੇ ਦਰਸ਼ਨ-ਸ਼ਾਸਤ੍ਰ ਦੇ ਰੂਪ ਵਿਚ ਇਨ੍ਹਾਂ ਵਿਸ਼ਿਆਂ ਦਾ ਵਿਸ਼ਲੇਸ਼ਨ ਨਾ ਗੁਰਮਤਿ ਵਿਚ ਅਤੇ ਨਾ ਸੂਫ਼ੀ ਮਤ ਦੀ ਬਾਣੀ ਵਿਚ ਦਿੱਤਾ ਹੈ, ਪਰ ਤਾਂ ਵੀ ਇਨ੍ਹਾਂ ਬਾਣੀਆਂ ਵਿਚੋਂ ਬ੍ਰਹਮ, ਜੀਵ, ਜਗਤ (ਦਰਸ਼ਨ ਜਾਂ ਸ਼ਾਸ਼ਤ੍ਰ) ਨਾਮ, ਗੁਰੂ ਤੇ ਮਨ (ਪਰਮ) ਅਤੇ ਮਨੁੱਖਤਾ ਤੇ ਸਮਾਜ ਦਾ ਸਦਾਚਾਰ ਤੇ ਕਲਿਆਨ (ਸਮਾਜ) ਦੇ ਨੌਂ ਅੰਗ ਮੌਜੂਦ ਹਨ— ਗੁਰਮਤਿ ਬਾਣੀ ਵਿਚ ਵਧੇਰੇ ਸਪੱਸ਼ਟ ਅਤੇ ਬਹੁਪੱਖੀ ਤਰੀਕੇ ਨਾਲ ਅਤੇ ਸੂਫ਼ੀ-ਬਾਣੀ ਵਿਚ ਸੰਕੁਚਿਤ ਤੇ ਥੋੜ੍ਹ-ਪੱਖੀ ਦ੍ਰਿਸ਼ਟੀ ਨਾਲ।

ਇਸੇ ਤਰ੍ਹਾਂ ਦੋਹਾਂ ਧਾਰਾਂ ਦੀਆਂ ਸ਼ੈਲੀਆਂ ਸਮਰਥ ਤੇ ਬਾ-ਰੋਹਬ ਹਨ, ਕਿਉਂਕਿ ਦੋਵੇਂ ਬਾਣੀਆਂ (ਗੁਰਮਤਿ ਤੇ ਸੂਫੀ) ਬੰਦਗੀ ਵਾਲੇ ਭਗਤ-ਹਿਰਦਿਆਂ ਵਿਚੋਂ ਤੇ ਸ਼ਬਦ-ਤਜਰਬੇ ਵਿਚੋਂ ਉਪਜੀਆਂ ਹਨ, ਪਰ ਦੋਹਾਂ ਵਿਚ ਫਰਕ ਵੀ ਪ੍ਰਤੱਖ ਹੈ। ਗੁਰਮਤਿ-ਸ਼ੈਲੀ ਪੰਜਾਬੀ ਬੋਲੀ, ਸ਼ੈਲੀ ਤੇ ਢੱਬ ਦੀ ਹੁੰਦੀ ਹੋਈ ਵੀ, ਭਾਰਤੀ ਸਭਿਆਚਾਰ ਤੇ ਸਿਮ੍ਰਿਤ-ਸ਼ਾਸਤ੍ਰ-ਬੇਦ ਦੀ ਸ਼ੈਲੀ ਹੈ ਜਿਸ ਵਿਚ ਰਚਨਹਾਰ ਉਹ ਹਨ ਜਿਨ੍ਹਾਂ ਨੇ 'ਬਹੁ ਸਾਸਤ੍ਰ ਬਹੁ ਸਿਮ੍ਰਿਤੀ ਪੇਖੇ ਸਰਬ ਢਢੋਲਿ' ਹਨ, ਜਿਨ੍ਹਾਂ ਵਿਚ ਵਿਦਿਆ, ਅਧਿਐਨ ਤੇ ਸ਼ੈਲੀ ਸੰਜਮ ਦਾ ਬਲ ਹੈ। ਗੁਰਮਤਿ ਕਾਵਿ ਦੀ ਸ਼ੈਲੀ ਵਿਚ ਸਾਊ-ਸ਼ਹਿਰੀ ਵਿਦਵਾਨ ਪ੍ਰਭਾਵ ਹੈ, ਜਿਸ ਦੀ ਸਿਖਰ ਗੁਰੂ ਅਰਜਨ ਸਾਹਿਬ ਦੀ ਸ਼ੈਲੀ ਹੈ (ਅਤੇ ਇਨ੍ਹਾਂ ਦੀ ਹੀ ਰਚਨਾ ਸਾਰੇ ਗੁਰੂ ਗ੍ਰੰਥ ਸਾਹਿਬ ਦਾ ਅੱਧਾ ਭਾਗ ਹੈ)

ਗੁਰੂਆਂ ਦੀ ਸ਼ੈਲੀ ਸਾਹਿਤਕ, ਟਕਸਾਲੀ, ਬਰੀਕ ਸੂਝ, ਸ਼ਬਦ-ਚੋਣ ਤੇ ਨਜ਼ਾਕਤ ਵਾਲੀ ਹੈ। ਇਸ ਸ਼ੈਲੀ ਵਿਚ ਸੁਹਜਵਾਦ ਤੇ ਧੁਨੀ (ਰਾਗ) ਦੇ ਵਿਸ਼ੇਸ਼ ਨਜ਼ਰੀਏ ਹਨ। ਇਸ ਵਿਚ 'ਗੁਰ' ਤੇ ਪ੍ਰਸਾਦਿ ਦਾ ਮੁੱਖ ਅਸਥਾਨ ਹੈ। ਪਰ ਸੂਫ਼ੀ ਸ਼ੈਲੀ ਵਿਚ ਗ੍ਰਾਮੀਨ, ਦਾ ਪ੍ਰਭਾਵ ਹੈ ਜਿਸ ਦੇ ਪਿੱਛੇ ਕੋਈ ਬਲਵਾਨ ਵਿਰਸਾ ਪੰਜਾਬੀ ਵਿਚ ਨਹੀਂ ਸੀ। ਗੁਰਮਤਿ-ਸ਼ੈਲੀ ਨੇ ਸਾਰੀ ਸਿਧਾਂਤਕ ਤੇ ਸ਼ਾਸਤ੍ਰੀ ਸ਼ਬਦਾਵਲੀ ਉਹ ਲੈ ਲਈ ਜਿਸ ਦੀ ਵਰਤੋਂ ਭਾਰਤ ਦੇ ਸਾਰੇ ਮਤਾਂਤ ਕਈ ਸਦੀਆਂ ਤੋਂ ਕਰ ਰਹੇ ਸਨ ਅਤੇ ਜਿਨ੍ਹਾਂ ਸ਼ਬਦਾਂ—ਬ੍ਰਹਮ, ਪੁਰਖ, ਪ੍ਰਮਾਤਮਾ, ਹਰਿ, ਹਰੀ, ਆਤਮਾ, ਜੀਵਨ, ਜਗਤ, ਤ੍ਰਿਗੁਣੀ ਸੰਸਾਰ, ਪਰਪੰਚ, ਬ੍ਰਹਮੰਡ, ਮਨ, ਚਿਤ, ਬੁਧਿ, ਮਤਿ, ਦਇਆ, ਧਰਮ, ਸਤ, ਸੰਤੋਖ, ਸੰਜਮ, ਕਰਮ, ਭਵਜਲ ਆਦਿ—ਦੁਆਲੇ ਬੜਾ ਵਿਸ਼ਾਲ, ਬਹੁ-ਰੰਗੀ, ਅਨੇਕ ਪੱਖੀ ਪ੍ਰਭਾਵ ਬਣ ਚੁੱਕਾ ਸੀ ਅਤੇ ਜਿਨ੍ਹਾਂ ਦੀ ਥੋੜ੍ਹੀ ਜਾਂ ਬਹੁਤੀ ਸੂਝ ਭਾਰਤੀਆਂ ਨੂੰ ਸਹਿਜੇ ਹੀ ਹੋ ਚੁੱਕੀ ਸੀ, ਗੁਰੂਆਂ ਨੇ ਮੂਲ ਸੋਮਾ ਸ਼ਬਦਾਵਲੀ ਲਈ, ਅਲੰਕਾਰਾਂ ਤੇ ਬਿੰਬਾਂ ਲਈ ਸੰਸਕ੍ਰਿਤ ਨੂੰ ਅਪਣਾਇਆ ਜੋ ਸੰਸਾਰ ਦੀਆਂ ਬੜੀਆਂ ਸ਼ੁਧ ਤੇ ਮਾਂਜੀਆਂ ਹੋਈਆਂ ਬੋਲੀਆਂ ਵਿਚੋਂ ਸੀ ਅਤੇ ਜਿਸ ਦੀ ਹਰ ਸ਼ਬਦ ਅਤੇ ਉਸ ਦੇ ਅਨੇਕ ਰੰਗਾਂ ਵਿਚ ਵਿੱਦਿਆ ਦੇ ਅਧਿਐਨ ਤੇ ਸੁਹਜ ਤੇ ਰੋਹਬ ਪੈਦਾ ਕਰ ਦਿੱਤਾ ਸੀ। ਪਰ ਸੂਫੀ ਫਕੀਰ ਮੁਸਲਮਾਨ ਸਨ, ਜਿਨ੍ਹਾਂ ਦਾ ਸਿੱਧੇ ਤੌਰ 'ਤੇ ਬਹੁਤ ਦੀਰਘ ਸਮੇਂ ਤੋਂ ਨਾ ਪੰਜਾਬੀ ਤੇ ਨਾ ਸੰਸਕ੍ਰਿਤ ਬੋਲੀ ਅਤੇ ਨਾ ਭਾਰਤੀ ਸਾਹਿਤ ਤੇ ਨਾ ਸਾਹਿਤ-ਆਦਰਸ਼ਾਂ ਨਾਲ ਸਬੰਧ ਰਿਹਾ ਸੀ ਅਤੇ ਨਾ ਹੀ ਉਨ੍ਹਾਂ ਦਾ ਪੁਰਾਤਨ ਭਾਰਤੀ ਗ੍ਰੰਥਾਂ ਦਾ ਅਧਿਐਨ ਸੀ। ਇਹ ਕਵੀ ਇਸ ਨੁਕਤੇ ਤੋਂ ਪੜ੍ਹੇ ਨਾ ਹੋਣ ਕਰਕੇ ਆਪਣੀ ਬਾਣੀ ਵਿਚ ਉਹ ਸਭਿਆਚਾਰਕ, ਵਿਦਵਾਨ, ਸੁਹਜ ਤੇ ਸਹਿਜ ਵਾਲਾ ਪ੍ਰਭਾਵ ਨਹੀਂ ਪੈਦਾ ਕਰ ਸਕੇ ਜੋ ਗੁਰੂ-ਕਾਵਿ ਵਿਚ ਹੈ। ਸ਼ਾਇਦ ਇਨ੍ਹਾਂ ਦਾ ਮੰਤਵ ਵੀ ਗ੍ਰਾਮੀਨ ਜਨਤਾ ਦੇ ਅਤਿ ਨੇੜੇ ਰਹਿਣਾ ਸੀ—ਇਸ ਲਈ ਇਨ੍ਹਾਂ ਨੇ ਨਿਰੋਲ ਅਸਿਖਸ਼ਤ, ਗ੍ਰਾਮੀਨ, ਮੋਟੀ, ਭਾਰੀ, ਅਣ-ਛਿੱਲੀ ਤੇ ਅਣ-ਤ੍ਰਾਸ਼ੀ, ਮੋਟੇ-ਠੁਲ੍ਹੇ ਬਿੰਬਾਂ ਵਾਲੀ ਸ਼ਬਦਾਵਲੀ ਤੇ ਸ਼ੈਲੀ ਵਰਤੀ ਹੈ।

(੨)

ਜਿਥੋਂ ਤੀਕ ਵਿਚਾਰਧਾਰਾ ਜਾਂ ਦਰਸ਼ਨ ਦਾ ਸਬੰਧ ਹੈ, ਗੁਰਬਾਣੀ ਅਤੇ ਸੂਫ਼ੀ ਬਾਣੀ, ਦੋਵੇਂ, ਪ੍ਰਭੂ (ਅੱਲਾ), ਗੁਰੂ (ਮੁਰਸ਼ਦ), ਨਾਮ-ਸਿਮਰਨ (ਬੰਦਗੀ), ਸੰਜਮ-ਸਦਾਚਾਰ (ਸ਼ਰੀਅਤ) ਆਦਿ ਦੀ ਹਸਤੀ। ਅਸਲੀਅਤ ਰੂਪ ਤੇ ਸਿਧੀ ਦਾ ਵਿਚਾਰ ਕਰਦੇ ਹਨ। ਗੁਰੂ ਵੀ ਤੇ ਸੂਫ਼ੀ ਵੀ (ਪ੍ਰਮਾਤਮਾ)ਗੁਰੂ, ਨਾਮ ਤੇ ਸੰਜਮ ਦੇ ਰਹੱਸ ਜਾਣਦੇ ਤੇ ਖੋਲ੍ਹਦੇ ਹਨ। ਦੋਵੇਂ ਇਨ੍ਹਾਂ ਦੇ ਵਿਸ਼ਵਾਸੀ ਅਤੇ ਅਭਿਆਸੀ ਹਨ। ਦੋਹਾਂ ਨੂੰ ਕਿਸੇ ਹੱਦ ਤੀਕ ਸ਼ਬਦ-ਸਿਖੀ ਜਾਂ 'ਕਹਿਆ ਹੁਕਮਾਉ' ਜਾਂ 'ਧੁਰ ਕੀ ਬਾਣੀ' ਦਾ ਆਵੇਸ਼ ਹੈ। ਪਰ ਇਹ ਸਭ ਸਾਂਝਾ

ਹੁੰਦਿਆਂ ਵੀ, ਦੋਹਾਂ ਬਾਣੀਆਂ ਦੀ ਪ੍ਰਾਪਤੀ ਵਿਚ ਬੜਾ ਫਰਕ ਹੈ। ਸ਼ੈਲੀ ਦਾ ਭੇਦ ਵੀ ਦੋਹਾਂ ਵਿਚ ਬੜਾ ਪ੍ਰਤੱਖ ਹੈ ਅਤੇ ਵਿਚਾਰ-ਦਰਸ਼ਨ ਦੀ ਸ਼ੈਲੀ ਗਤੀ ਦਾ ਵੀ।

ਦਰਸ਼ਨ ਤੇ ਵਿਚਾਰਧਾਰਾ ਵਿਚ ਜੋ ਸਮੂਹਕਤਾ, ਬਹੁ-ਪੱਖਤਾ, ਬਹੁ-ਰੂਪਤਾ, ਬਹੁ-ਰੰਗਤਾ, ਵਿਸ਼ਾਲਤਾ, ਬਰੀਕੀ, ਸਮਤਾ, ਸਮਦ੍ਰਿਸ਼ਟਤਾ, ਨਿਕਟਤਾ, ਬੌਧਿਕਤਾ, ਗੰਭੀਰਤਾ, ਦ੍ਰਿੜ੍ਹਤਾ—ਗੁਰਮਤਿ ਵਿਚ ਹੈ, ਉਹ ਸੂਫ਼ੀ ਕਾਵਿ ਵਿਚ ਨਹੀਂ ਹੈ। ਪ੍ਰਮਾਤਮਾ ਦੇ ਕਿੰਨੇ ਹੀ ਪੱਖ ਗੁਰਮਤਿ ਨੇ ਲਏ ਹਨ। ਇਕ, ਓਅੰਕਾਰ, ਸਤਿ ਨਾਮੁ, ਕਰਤਾ, ਪੁਰਖੁ, ਨਿਰਭਉ, ਨਿਰਵੈਰ, ਅਕਾਲ, ਮੂਰਤਿ, ਅਜੂਨੀ ਸੈਭੰ, ਗੁਰ ਪ੍ਰਸਾਦਿ– ਤੇ ਮੋਟੇ ਮੋਟੇ ਭਾਗ ਹਨ, ਜਿਨ੍ਹਾਂ ਵਿਚ ਗੁਰਮਤਿ ਵਿਚ ਦਿਤੇ ਬ੍ਰਹਮ—ਪ੍ਰਭੂ ਸਰੂਪ ਨੂੰ ਵੰਡਿਆ ਜਾ ਸਕਦਾ ਹੈ। ਇਨ੍ਹਾਂ ਵਿਚੋਂ ਹਰ ਭਾਵ ਦੀਆਂ ਅਨੇਕ ਸਤਰਾਂ ਤੇ ਸ਼ਬਦ ਗੁਰਬਾਣੀ ਵਿਚ ਮਿਲ ਸਕਦੇ ਹਨ, ਪਰ ਸੂਫ਼ੀ-ਕਾਵਿ ਵਿਚ ਇਕ ਟੂਕ, ਸੰਕੇਤ, ਬਿਨਾਂ ਚੇਤੰਨ ਪ੍ਰਬੰਧ ਦੇ ਤੇ ਮਿਲ ਜਾਣਗੇ, ਪਰ ਸ਼ਾਸਤ੍ਰ-ਪ੍ਰਬੰਧ ਦੀ ਸੀਮਾ ਤੀਕ ਦੇ ਨਹੀਂ, ਨਾ ਹੀ ਠੁੱਕ ਬੱਝੇ ਸਿਧਾਂਤਕ ਸ਼ਬਦਾਂ ਤੇ ਸ਼ਬਦਾਵਲੀ ਵਿਚ ਮਿਲਣਗੇ, ਜਿਵੇਂ ਉਪਰ ਗੁਰਮਤਿ ਦੇ ੧੪ ਸ਼ਾਸਤ੍ਰਕ-ਸਿਧਾਂਤਕ ਸ਼ਬਦਾਵਲੀ ਵਿਚ ਹਨ। ਜੋ ਕਰਮ-ਨਾਮ ਅੱਲਾ ਦੇ ਕੁਰਾਨ ਵਿਚ ਆਏ ਹਨ, ਸੂਫ਼ੀ ਉਹ ਵੀ ਸਾਰੇ ਆਪਣੀ ਬਾਣੀ ਵਿਚ ਨਹੀਂ ਵਰਤ ਸਕੇ, ਪਰ ਗੁਰਬਾਣੀ ਵਿਚ ਅਨੇਕ ਹੀ ਨਾਮ ਪੁਰਾਤਨ, ਪਰੰਪਰਾਈ, ਮਿਥਿਹਾਸਕ ਵੀ ਵਰਤੇ ਹਨ। ਮੌਲਿਕ ਵੀ ਕਲਪੇ ਹਨ ਅਤੇ ਉਸ ਦੇ ਠਾਕਰ, ਸਾਹਿਬ, ਮਾਤਾ, ਪਿਤਾ, ਪਤੀ, ਰਾਜਾ ਨਿਆਈ ਆਦਿ ਦੇ ਸੁਭਾਵਾਂ ਅਧੀਨ ਵੀ ਚਿਤਰੇ ਹਨ। ਪ੍ਰਭੂ-ਨਾਮ ਦੀ ਗੁਰੂ ਗੋਬਿੰਦ ਸਿੰਘ ਜੋ ਝੜੀ ਲਗਾ ਸਕੇ ਹਨ, ਉਹ ਤੇ ਗੁਰੂ ਗ੍ਰੰਥ ਸਾਹਿਬ ਵਿਚ ਵੀ ਨਹੀਂ, ਪਰ ਫਿਰ ਵੀ ਗੁਰੂ ਗ੍ਰੰਥ ਸਾਹਿਬ ਦੀ ਨਾਮ-ਲੜੀ ਦੇ ਟਾਕਰੇ 'ਤੇ ਸੂਫੀ-ਬਾਣੀ ਦੀ ਨਾਮ-ਲੜੀ ਬੜੀ ਹੀ ਸੰਕੁਚਿਤ ਤੇ ਸੂਖਮ ਹੈ। ਨਾਮ-ਲੜੀ ਵੀ ਤੇ ਵਿਸ਼ਾਲ ਚਿਤਵਨ ਦਾ ਪ੍ਰਮਾਣ ਹੈ। ਗੁਰੂ ਸਾਹਿਬਾਨ ਨੇ ਪ੍ਰਮਾਤਮਾ ਤੇ ਮਨੁੱਖ ਨੂੰ ਅਨੰਤ ਰਿਸ਼ਤਿਆਂ ਤੇ ਸਬੰਧਾਂ ਵਿਚ ਮਾਣਿਆ, ਚਿਤਵਿਆ ਤੇ ਅਰਾਧਿਆ ਹੈ। ਸੂਫ਼ੀ-ਕਾਵਿ ਵਿਚ ਇਹ ਪੱਖ ਹਨ, ਪਰ ਥੋੜ੍ਹੇ ਤੇ ਸੰਖੇਪ। ਪ੍ਰਭੂ-ਪ੍ਰੇਮ ਰਸ ਤੇ ਰਹੱਸ ਨੂੰ ਬਿਆਨਣ ਜਾਂ ਸੁਝਾਉਣ ਲਈ ਜੋ ਉਪਮਾਵਾਂ, ਰੂਪਕ, ਅਲੰਕਾਰ, ਬਿੰਬ, ਚਿਤ੍ਰ ਗੁਰਬਾਣੀ ਨੇ ਵਰਤੇ ਹਨ, ਉਹ ਸੂਫੀ-ਕਾਵਿ ਵਿਚ ਅਨੁਮਾਨੇ ਵੀ ਨਹੀਂ ਜਾ ਸਕਦੇ। ਜੋ ਸੂਫ਼ੀ-ਕਾਵਿ ਪੰਜਾਬੀ ਵਿਚ ਪ੍ਰਾਪਤ ਹੈ ਈਰਾਨੀ ਤੇ ਹੋਰ ਮੁਸਲਮ ਸੂਫ਼ੀ-ਕਾਵਿ ਦਾ ਅਸੀਂ ਨਿਰਨਾ ਨਹੀਂ ਕਰ ਰਹੇ, ਪ੍ਰਭੂ-ਅੱਲਾ ਨੂੰ ਸੰਬੋਧਨ ਕਰਦਾ ਹੈ ਅਤੇ ਸੰਕੇਤ ਕਰਦਾ ਹੈ :

(੧) ਮੇਰਾ ਸਾਹਿਬਾ ! ਮੈਂ ਤੇਰੀ ਹੋ ਮੁਕੀ ਆਂ।

(੨) ਸਾਈਂ ਜਿਨ੍ਹਾਂ ਦੇ ਵਲ ਤਿੰਨਾਂ ਨੂੰ ਗਮ ਕੈਂਦਾ ਵੇ ਲੋਕਾ।

(੩) ਜਿਤੁ ਵਲਿ ਮੈਂਡਾ ਮਿਤ੍ਰ ਪਿਆਰਾ।

(੪) ਮਿਤ੍ਰਾਂ ਦੀ ਮਿਜ਼ਮਾਨੀ ਖਾਤਰ ਦਿਲ ਦਾ ਲਹੂ ਛਾਣੀਦਾ।

(੫) ਜੋਬਨ ਗਇਆ ਤਾਂ ਘੋਲਿਆ ਰੱਬਾ ਤੇਰੀ ਮਿਹਰ ਨ ਜਾਵੇ।

(੬) ਮੈਂ ਭੀ ਝੋਕ ਰਾਂਝਣ ਦੀ ਜਾਣਾ।

(੭) ਹਰ ਭਜ ਲੈ।

(੮) ਪਿਆਰੇ ਬਿਨ ਰਾਤੀਂ ਹੋਈਆਂ ਵੱਡੀਆਂ।

(੫) ਮਨ ਅਟਕਿਆ ਬੇਪਰਵਾਹ ਦੇ ਨਾਲ।

ਗੁਰਬਾਣੀ ਵਿਚ ਬ੍ਰਹਮ ਦੇ ਇਤਨੇ ਰਹੱਸਮਈ ਸਰੂਪ ਦੀ ਦਰਸਾਏ ਹਨ, ਜਿਨ੍ਹਾਂ ਦੀ ਤੱਤ ਅਸਲੀਅਤ ਹਾਲੀ ਤੀਕ ਵੀ ਨਹੀਂ ਖੁਲ੍ਹ ਸਕੀ, ਜਿਵੇਂ ਸਰਗੁਣ, ਨਿਰਗੁਣ, ਨਿਰੰਕਾਰ, ਸੁੰਨ ਸਮਾਧ। ਫਿਰ ਉਹ ਹਰਿ, ਹਰੀ, ਭਗਵਾਨ, ਨਾਰਾਇਣ ਹੈ। ਫਿਰ ਉਹ ਮੁਰਾਰੀ, ਗਿਰਧਾਰੀ, ਮੋਹਨ, ਬਿਹਾਰੀ ਆਦਿ ਹੈ। ਫਿਰ ਉਹ ਅਕਾਲ, ਕਿਰਪਾਲ, ਅਰੂਪ, ਅਨੂਪ, ਅਨੀਲ, ਅਨਾਦਿ ਉਦਾਰ ਹੈ। ਫਿਰ ਉਹ ਮਾਤਾ, ਪਿਤਾ, ਪਤੀ, ਸੁਹਾਗ ਮਿਤ੍ਰ, ਸਖਾ, ਸੈਨ ਹੈ। ਫਿਰ ਉਹ ਸ਼ਾਹ, ਪਾਤਸ਼ਾਹ, ਹਾਜ਼ਰ ਹਜ਼ੂਰ ਹੈ। ਉਹ ਅਗਮ, ਅਗੋਚਰ, ਅਗਾਧ ਵੀ ਹੈ, ਅਤੇ ਵਡ ਕਿਰਸਾਣ, ਮਾਲੀ ਵੀ ਹੈ। ਉਹ ਜਹਾਜ਼, ਬੋਹਿਥ, ਦਰੀਆਉ ਵੀ ਹੈ, ਅਤੇ ਬੇੜੀ ਤੁਲਹਾ ਵੀ ਹੈ। ਉਹ ਕਸੁੰਭੜੇ ਦੇ ਉਲਟ ਮਜੀਠ ਵੀ ਹੈ, ਪਰ ਕਸੁੰਭੇ ਦਾ ਪਾਸਾਰਾ ਵੀ ਉਸ ਦਾ ਹੀ ਹੈ। ਬੇਅੰਤ ਹੀ ਨਾਮ ਤੇ ਰੂਪ ਬ੍ਰਹਮ ਦੇ ਗੁਰਬਾਣੀ ਵਿਚ ਮਿਲਦੇ ਹਨ।

ਆਤਮਾ ਬਾਰੇ ਸੂਫੀ ਮੱਤ ਧੁੰਧਲਾ ਹੈ— ਨਾ ਇਹ ਨਿਰੋਲ ਮੁਸਲਮਾਨੀ ਹੈ ਅਤੇ ਨਾ ਨਿਰੋਲ ਭਾਰਤੀ, ਨਾ ਨਿਰੋਲ ਪਲੈਟਾਨਿਕ। ਅਬਿਨਾਸ਼ੀ ਨਿਰੰਤਰ ਹਸਤੀ ਵਾਰੀ ਆਤਮਾ ਦਾ ਸਿਧਾਂਤ ਸੂਫੀ ਕਾਵਿ ਵਿਚ ਨਹੀਂ ਆਇਆ ਹੈ, ਨਾ ਮਰਦੀ ਹੈ ਅਤੇ ਨਾ ਜੰਮਦੀ ਹੈ, ਜੋ ਨਾ ਦੁਖੀ ਹੁੰਦੀ ਹੈ ਅਤੇ ਨਾ ਸੁਖੀ, ਜੋ ਸਦਾ ਸਤਿ-ਚਿਤ ਅਤੇ ਅਨੰਦ ਰਹਿੰਦੀ ਵੀ ਹੈ। ਪਰ ਸੂਫੀ ਕਾਵਿ ਵਿਚ ਆਤਮਾ ਦਾ ਉਹ ਸਿਧਾਂਤ ਆ ਗਿਆ ਹੈ ਜੋ ਆਪਣੇ ਕਰਮਾਂ ਲਈ ਜੁਆਬ ਦੇਹ ਹੈ ਅਤੇ ਇਸੇ ਲਈ ਜਿਸ ਨੂੰ ਕੁਝ 'ਕੱਤਣਾ-ਵਤਣਾ' ਚਾਹੀਦਾ ਹੈ ਜਿਸ ਨੂੰ 'ਦਾਜ-ਵਿਹੂਣਾ' ਨਹੀਂ ਜਾਣਾ ਚਾਹੀਦਾ ਹੈ। ਸੂਫੀਆਂ ਨੇ ਆਤਮਾ ਨੂੰ ਕੁੜੀ-ਰੂਪ ਵਿਚ ਕਲਪਿਆ ਹੈ, ਹੀਰ ਰੂਪ ਵਿਚ ਕਲਪਿਆ ਹੈ—'ਕੁਝ ਕਤ, ਕੁਝ-ਵਤ ਕੁੜੇ' ਸੁਹਾਗਣ ਰੂਪ ਵਿਚ ਕਲਪਿਆ ਹੈ—ਅਤੇ ਇਨ੍ਹਾਂ ਭਾਵਾਂ ਵਿਚ ਉਹ ਗੁਰਮਤਿ ਨਾਲ ਜਾ ਮਿਲਦੀ ਹੈ। ਗੁਰਬਾਣੀ ਵਿਚ ਵੀ ਆਤਮਾ 'ਸੁਹਾਗਣ' ਜਾਂ 'ਦੋਹਾਗਣ' ਬਣਦੀ ਹੈ। ਪਰ ਆਤਮਾ ਦੀ ਨਿਰੰਤਰ ਸਤਿ ਹਸਤੀ ਦਾ ਵਿਚਾਰ ਸੂਫ਼ੀ-ਕਾਵਿ ਨਹੀਂ ਪਕੜ ਸਕਿਆ ਕਿਉਂਕਿ ਇਸਲਾਮ ਇਸ ਨੂੰ ਪ੍ਰਵਾਨ ਨਹੀਂ ਕਰ ਸਕਦਾ; ਨਾ ਹੀ ਈਸਾਈ ਮੱਤ। ਇਸੇ ਵਾਸਤੇ 'ਕਰਮ' ਤੇ 'ਆਵਾਗਵਨ' ਦੇ ਸਿਧਾਂਤ ਵੀ ਸੂਫੀ-ਕਾਵਿ ਵਿਚ ਬਲਵਾਨ ਤਰੀਕੇ ਨਾਲ ਨਹੀਂ ਉਭਰੇ; ਕੁਝ ਝਾਵਲਾ ਕਿਤੇ ਇਨ੍ਹਾਂ ਦਾ ਪੈਂਦਾ ਹੈ। 'ਕਿਰਤਿ' ਤੇ 'ਕਰਮ' ਦੇ ਸਿਧਾਂਤ ਵੀ ਉਜਾਗਰ ਨਹੀਂ ਹੋਏ। ਦੋਜ਼ਖ-ਜਨਤ ਦੇ ਵਿਚਾਰ ਇਸਲਾਮੀ ਦਰਸ਼ਨ ਅਨੁਕੂਲ ਮੌਜੂਦ ਹਨ।

'ਜਗਤ' ਤੇ 'ਸੰਸਾਰ', 'ਬ੍ਰਹਮੰਡ' ਤੇ 'ਪਰਪੰਚ' ਦੇ ਸੂਖਮ ਨਿਰਨਿਤਾ ਵਿਚ ਵੀ ਸੂਫੀ ਨਹੀਂ ਗਏ; ਨਾ ਹੀ ਉਨਾਂ ਨੂੰ 'ਗੁਣਾਂ' ਦੇ ਸਿਧਾਂਤ ਨਾਲ ਕੋਈ ਵਾਸਤਾ ਹੈ। 'ਮਾਇਆ' ਦੇ ਬਦਲੇ ਉਨ੍ਹਾਂ ਨੇ 'ਨਾਸ਼ਮਾਨ ਕਸੁੰਭੇ' ਨੂੰ ਅਪਨਾਇਆ ਹੈ ਅਤੇ ਸੰਸਾਰ ਜੀਵਨ ਦੀ ਅਸਥਿਰਤਾ ਨੂੰ ਨਿਰਾਸ਼ਾਵਾਦ ਦੀ ਹੱਦ ਤੀਕ ਪੁਚਾਇਆ ਹੈ। ਪਰ 'ਜਗਤ' ਪ੍ਰਮਾਤਮਾ ਦੀ ਰਚਨਾ ਹੈ ਅਤੇ 'ਬ੍ਰਹਮੰਡ' ਉਸ ਦਾ ਪਸਾਰਾ ਹੈ ਅਤੇ 'ਸੰਸਾਰ' ਤੇ 'ਪਰਪੰਚ' ਦੀ ਹਸਤੀ 'ਹਉਮੈਂ' ਅਧੀਨ ਹੈ—ਦੇ ਸੂਖਮ ਭੇਦਾਂ ਦਾ ਸੂਫੀਆਂ ਨੂੰ ਨਿਰਨਾ ਨਹੀਂ ਹੈ ਜਾਂ ਉਨ੍ਹਾਂ ਆਪਣੀ ਬਾਣੀ ਵਿਚ ਕੀਤਾ ਨਹੀਂ ਹੈ। ਮਨ, ਬੁੱਧੀ, ਮਤਿ, ਚਿਤ, ਪ੍ਰਕ੍ਰਿਤੀ ਦੇ ਰੂਪ ਹਨ ਜਾਂ 'ਆਤਮਾ' ਦੇ—ਇਹ ਨਿਰਨੇ ਵੀ ਸੂਫੀ-ਕਾਵਿ ਵਿਚ ਨਹੀਂ ਹੈ।

ਮੁਕਦੀ ਗੱਲ ਇਹ ਹੈ ਕਿ ਸੂਫ਼ੀ-ਕਾਵਿ ਵਿਚ 'ਦੀਦਾਰ' ਹੈ, ਪਰ 'ਦਰਸ਼ਨ' ਨਹੀਂ ਹੈ। ਭਾਵ 'ਪਸਾਰੇ' ਦੀ ਬਾਹਰਮੁਖੀ ਚੇਤੰਨਤਾ ਹੈ, ਪਰ ਉਸ ਦੇ ਪਿੱਛੇ ਹੀ ਨਿਰੰਤਰ ਸੱਤਾ, ਪ੍ਰਮਾਤਮਾ, ਆਤਮਾ ਤੇ ਪ੍ਰਕ੍ਰਿਤੀ

ਦੀ ਬਰੀਕ ਸੋਝੀ ਨਹੀਂ ਹੈ। ਬਰੀਕ, ਬਹੁਪੱਖੀ ਸੋਝੀ, ਦਰਸ਼ਨ ਦਾ ਰੂਪ ਧਾਰਨ ਕਰਦੀ ਹੈ, ਬਾਹਰਮੁਖੀ ਓਪਰਾ ਸੁੰਦਰ ਝਲਕਾਰਾ ਕੇਵਲ 'ਦੀਦਾਰ' ਹੈ। ਸੂਫ਼ੀ-ਕਾਵਿ ਗੁਰਬਾਣੀ ਨਾਲੋਂ ਬਹੁਤ ਘੱਟ ਦਰਸ਼ਨ ਪਰਵਿਰਤ ਹੈ।

(੩)

ਸੂਫ਼ੀ ਬਾਣੀ ਦਾ ਧਰਮ-ਪੱਖ 'ਤੇ ਬਲ ਤੇ ਉਤਨਾ ਹੀ ਹੈ ਜਿਤਨਾ ਗੁਰਮਤਿ ਕਾਵਿੰ ਦਾ ਗੁਰੂ ਤੇ ਨਾਮ-ਸਿਮਰਨ ਉੱਤੇ ਹੈ, ਪਰ 'ਗੁਰੂ' ਤੇ 'ਨਾਮ' ਦੀ ਬਹੁ-ਰੰਗੀ ਚਿਤਵਨ ਇਥੇ ਵੀ ਨਹੀਂ। ਸੂਫ਼ੀ ਕਾਵਿ 'ਬੰਦਗੀ', ਨਾਮ-ਬੰਦਗੀ ਤੇ ਗੁਰੂ ਭਗਤੀ ਦਾ ਕਾਵਿ ਹੈ। 'ਗੁਰੂ-ਮੁਰਸ਼ਦ' ਨੂੰ ਹੀ 'ਅੱਲਾ ਚੰਬਾ ਦੀ ਬੂਟੀ' ਹਿਰਦੇ ਵਿਚ ਲਾਉਣ ਵਾਲਾ ਮੰਨਿਆ ਹੈ। ਅਲੀ ਹੈਦਰ ਦਾ 'ਅੱਲਾ ਚੰਬੇ ਦੀ ਬੂਟੀ' ਵਾਲਾ ਵਿਚਾਰ ਬੜਾ ਨਾਜ਼ਕ ਤੇ ਸੁਝਾਊ ਹੈ ਅਤੇ ਕੇਵਲ 'ਮੁਰਸ਼ਦ' ਹੀ ਸੂਫ਼ੀ-ਫਕੀਰ ਦੇ ਮਨ ਵਿਚ ਬੂਟੀ ਲਾ ਸਕਦਾ ਹੈ। 'ਬੰਦਗੀ' ਨੂੰ ਹੀ 'ਚਰਖੇ' ਦੇ ਅਲੰਕਾਰਾਂ ਵਿਚ ਸੂਫ਼ੀਆਂ ਨੇ ਰਹੱਸ ਵਿਚ ਬਿਆਨਿਆ ਹੈ— ਪਰ ਗੁਰਬਾਣੀ ਵਿਚ 'ਗੁਰੂ' ਦੀ ਹਸਤੀ ਨੂੰ ਜਿਨ੍ਹਾਂ ਰੂਪਕਾਂ, ਉਪਮਾਵਾਂ, ਬਿੰਬਾਂ, ਚਿਤ੍ਰਾਂ ਤੇ ਨਾਜ਼ਕ ਵਿਚਾਰਾਂ ਵਿਚ ਪ੍ਰਗਟ ਕੀਤਾ ਹੈ, ਉਹ ਸਮਰਥਾ ਸੂਫ਼ੀ-ਕਾਵਿ ਵਿਚ ਨਹੀਂ ਆਈ। ਬੁਨਿਆਦੀ ਤੌਰ 'ਤੇ ਦੋਹਾਂ ਵਿਚ ਖ਼ਿਆਲ ਦੀ ਸਾਂਝ ਹੈ, ਸ਼ੈਲੀ ਵਿਚ ਫਰਕ ਹੈ।

ਗੁਰਮਤਿ ਵਿਚ ਗੁਰੂ ਦੀ ਪਦਵੀ ਬੜੀ ਮਹਾਨ ਅਤੇ ਰਮਣੀਕ ਹੈ,

(੧) ਗੁਰਮੁਖਿ ਨਾਦੰ ਗੁਰਮੁਖਿ ਵੇਦੰ ॥ (੨)
(੨) ਮਤਿ ਵਿਚਿ ਰਤਨ ਜਵਾਹਰ ਮਾਣਿਕ ਜੇ ਇਕ ਗੁਰ ਕੀ ਸਿਖ ਸੁਣੀ ॥ (੨)
(੩) ਗੁਰੁ ਗੁਰੁ ਏਕੋ, ਵੇਸ ਅਨੇਕ ॥ (੧੨)
(੪) ਗੁਰ ਪਉੜੀ, ਬੇੜੀ ਗੁਰੂ, ਗੁਰੁ ਤੁਲਹਾ ਹਰਿ ਨਾਉ ॥
ਗੁਰੁ ਸਰੁ ਸਾਗਰੁ ਬੋਹਿਥੋ ਗੁਰੁ ਤੀਰਥੁ ਦਰੀਆਉ ॥ (੧੭)
(੫) ਹਰਿ ਸਜਣੁ ਗੁਰੁ ਸੇਵਦਾ ਗੁਰ ਕਰਣੀ ਪਰਧਾਨੁ ॥ (੨੧)
(੬) ਗੁਰ ਮਿਲਿ ਭਉਜਲੁ ਲੰਘੀਐ ਦਰਗਹ ਪਤਿ ਪਰਵਾਣੁ ॥ (੨੨)
(੭) ਗੁਰੁ ਦਾਤਾ, ਗੁਰੁ ਹਿਵੈ ਘਰੁ, ਗੁਰੁ ਦੀਪਕੁ ਤਿਹ ਲੋਇ ॥ (੧੩੭)
(੮) ਤੀਰਥੁ ਪੂਰਾ ਸਤਿਗੁਰੂ ਜੋ ਅਨਦਿਨੁ ਹਰਿ ਹਰਿ ਨਾਮੁ ਧਿਆਏ ॥ (੧੪੦)
(੯) ਗੁਰ ਸਾਖੀ ਕਾ ਉਜੀਆਰਾ ॥ ਤਾ ਮਿਟਿਆ ਸਗਲ ਅੰਧ੍ਯਾਰਾ ॥ (੫੯੯)
(੧੦) ਗੁਰ ਵਾਕੁ ਨਿਰਮਲੁ ਸਦਾ ਚਾਨਣੁ ਨਿਤ ਸਾਚੁ ਤੀਰਥੁ ਮਜਨਾ ॥ (੬੮੭)
(੧੧) ਜੁਗਿ ਜੁਗਿ ਪੀੜੀ ਚਲੈ ਸਤਿਗੁਰ ਕੀ
ਜਿਨੀ ਗੁਰਮੁਖਿ ਨਾਮੁ ਧਿਆਇਆ ॥ (੭੯)
(੧੨) ਗੁਰ ਸੇਵਾ ਜੁਗ ਚਾਰੇ ਹੋਈ ॥ (੧੬੧)
(੧੩) ਗੁਰ ਕਾ ਬਚਨੁ ਸਦਾ ਅਬਿਨਾਸੀ ॥ (੧੭੭)
(੧੪) ਆਪੇ ਸਤਿਗੁਰੁ ਆਪਿ ਸਬਦੁ ਜੀਉ ਜੁਗੁ ਜੁਗੁ ਭਗਤ ਪਿਆਰੇ ॥ (੨੪੬)
(੧੫) ਸਤਿਗੁਰੁ ਧਰਤੀ ਧਰਮ ਹੈ ਤਿਸੁ ਵਿਚਿ ਜੇਹਾ ਕੋ ਬੀਜੇ ਤੇਹਾ ਫਲੁ ਪਾਏ ॥ (੩੦੨)

(੧੬) ਗੁਰੂ ਸਿਖੁ ਸਿਖੁ ਗੁਰੂ ਹੈ...॥ (੪੪੪)

(੧੭) ਬਾਨੀ ਗੁਰੂ ਗੁਰੂ ਹੈ ਬਾਣੀ...॥ (੯੮੨)

ਇਸ ਵਿਸ਼ੇ ਗੁਰਬਾਣੀ ਦੇ ਪੱਖ ਬੇਅੰਤ ਹੈ। ਪਰ ਜੇ ਉਪਰਲੇ ੧੦ ਤੋ ੧੭ ਤੀਕ ਦੇ ਵਾਕਾਂ ਤੇ ਸਿਧਾਂਤ ਨੂੰ ਹੀ ਵਿਚਾਰ ਵਿਚ ਰੱਖ ਲਇਆ ਜਾਏ ਤਾਂ ਕੋਈ ਸੂਫ਼ੀ ਕਾਵਿ ਇਸ ਸਿਧਾਂਤ ਤੀਕ ਨਹੀਂ ਪੁੱਜਿਆ। 'ਬਾਣੀ' ਦਾ ਸਿਧਾਂਤ ਸੂਫ਼ੀ-ਕਾਵਿ ਵਿਚ ਨਹੀਂ ਹੈ; ਗੁਰੂ ਦੀ ਵਿਅਕਤੀ ਦੀ ਸਰੀਰਕ ਛੋਹ ਦਾ ਸਿਧਾਂਤ ਵਧੇਰੇ ਦ੍ਰਿਸ਼ਟਮਾਨ ਹੈ। ਗੁਰਮਤਿ ਵਿਚ 'ਬਾਣੀ' ਹੀ 'ਗੁਰੂ' ਹੈ। ਸੂਫ਼ੀ ਮੱਤ ਦਾ 'ਮੁਰਸ਼ਦ', 'ਪ੍ਰਮੇਸ਼ਰ' ਨਹੀਂ ਹੈ, ਪਰ 'ਗੁਰੂ-ਪ੍ਰਮੇਸ਼ਰ' ਹੈ। ਸੂਫ਼ੀ ਮੱਤ ਵਿਚ 'ਸਿੱਖ-ਗੁਰੂ' ਨਹੀਂ ਹੁੰਦਾ, ਪਰ ਗੁਰਮਤਿ ਵਿਚ ਸਿੱਖ ਹੀ ਗੁਰੂ ਹੋ ਜਾਂਦਾ ਹੈ। ਭਾਵ, ਸੂਫ਼ੀ ਮੱਤ ਵਿਚ ਮੁਰਸ਼ਦ ਦਾ ਸਿਧਾਂਤ ਸ਼ਖਸੀ ਤੇ ਸਰੀਰਕ ਮੁਰਸ਼ਦ ਦਾ ਹੈ; ਗੁਰਮਤਿ ਵਿੱਚ ਇਹ ਗੁਰੂ-ਸਿਧਾਂਤ ਬਾਣੀ ਤੇ ਸੂਖਮ ਰੂਪ ਦਾ ਹੈ। ਬਾਣੀ ਦਾ ਗੁਰੂ ਜੁਗ ਜੁਗ ਅਟੱਲ ਹੈ । ਗੁਰੂ ਬਾਣੀ ਦਾ ਗੁਰੂ ਆਪ 'ਪ੍ਰਮੇਸ਼ਰ' ਹੈ। ਫਿਰ ਗੁਰਬਾਣੀ ਵਿਚ ਗੁਰੂ ਦੇ ਅਨੇਕ ਰੂਪ ਹੁੰਦਿਆਂ ਵੀ ਉਹ 'ਇਕ-ਜੋਤਿ' ਹੈ— ਗੁਰੂ ਪ੍ਰਮਾਤਮਾ ਆਪ ਹੀ ਹੈ, ਭਾਵੇਂ ਵੇਸ ਅਨੇਕ ਬਣਾ ਕੇ ਆਉਂਦਾ ਹੈ। ਸੂਫ਼ੀ ਮੁਰਸ਼ਦ 'ਅੱਲਾ ਬੂਟੀ' ਮਨ ਵਿਚ ਲਾ ਦਿੰਦਾ ਹੈ, ਅਤੇ ਦਰਗਾਹ ਵਿਚ ਵਕੀਲ ਬਣਦਾ ਹੈ। ਗੁਰਮਤਿ ਦਾ ਗੁਰੂ ਵੀ 'ਦਰਗਹ ਕਾ ਬਸੀਠੁ' ਹੈ।

ਇਵੇਂ ਹੀ 'ਨਾਮ-ਬੰਦਗੀ' ਦਾ ਪੱਖ ਹੈ। ਗੁਰਮਤਿ-ਕਾਵਿ ਵਿਚ 'ਨਾਮ' ਅਨੇਕ ਹੀ ਸੁਝਾਏ ਹਨ ਅਤੇ 'ਨਾਮ' ਦਾ ਬੜਾ ਹੀ ਵਚਿਤ੍ਰ-ਚਿਤ੍ਰ ਉਘਾੜਿਆ ਹੈ :

(੧) ਤਿਨ ਮੁਖਿ ਟਿਕੇ ਨਿਕਲਹਿ ਜਿਨ ਮਨਿ ਸਚਾ ਨਾਉ ॥ (੧੬)

(੨) ਹਿਰਦੈ ਨਾਮੁ ਨਾਹੀ ਮਨਿ ਭੰਗੁ ॥ (੩੫੨)

(੩) ਨਾਮ ਬਿਹੂਣੈ ਮਾਥੇ ਛਾਈ ॥ (੪੧੨)

(੪) ਅੰਤਰਿ ਨਾਮੁ ਕਮਲੁ ਪਰਗਾਸਾ ॥ (੪੧੨)

(੫) ਹਰਿ ਨਾਮੁ ਜਵੇਹਰੁ ਲਾਲ ॥

(੬) ਕਿਲਵਿਖ ਦੁਖ ਕਾਟੇ ਹਰਿ ਨਾਮੁ ਪ੍ਰਗਾਸੁ ॥ (੪੧੫)

(੭) ਸਾਹਿਬੁ ਸਫਲਿਓ ਰੁਖੜਾ ਅੰਮ੍ਰਿਤੁ ਜਾ ਕਾ ਨਾਉ ॥ (੫੫੭)

(੮) ਨਾਮੁ ਮਿਲੈ ਚਾਨਣੁ ਅੰਧਿਆਰਿ ॥ (੭੯੬)

(੯) ਨਾਉ ਧਿਆਈਐ ਨਾਉ ਮੰਗੀਐ ਨਾਮੇ ਸਹਜਿ ਸਮਾਇ ॥ (੨੬)

(੧੦) ਹਰਿ ਹਰਿ ਨਾਮੁ ਅਸਥਿਰੁ ਸੋਹਾਗੁ ॥ (੨੦੧)

ਤੇ ਅਨੇਕ ਹੀ ਚਿਤ੍ਰ, ਸਿਧਾਂਤ, ਵਿਚਾਰ ਨਾਮ ਦੀ ਵਿਆਖਿਆ ਵਿਚ ਦਿਤੇ ਹਨ। ਸੂਫ਼ੀ ਫਕੀਰਾਂ ਨੇ ਨਾਮ-ਬੰਦਗੀ ਦੀ ਮਹਾਨਤਾ 'ਤੇ ਇਤਨਾ ਹੀ ਬਲ ਦਿੱਤਾ ਹੈ, ਪਰ ਨਾਮ-ਸਰੂਪ ਨੂੰ ਉਜਾਗਰ ਨਹੀਂ ਕੀਤਾ।

ਮਨ ਦੇ ਸੂਖਮ ਪਰਦਿਆਂ ਨੂੰ ਸੂਫ਼ੀ-ਕਾਵਿ ਨੇ ਨਹੀਂ ਫਰੋਲਿਆ। 'ਹਉਮੈਂ' ਖੁਦੀ ਅਤੇ 'ਤਕੱਬਰ' ਨੂੰ

ਨਿੰਦਿਆ ਹੈ, ਪਰ 'ਹਉਮੈਂ' ਜੋ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਦੇ ਰੂਪ ਧਾਰਦੀ ਹੈ, ਉਸ ਦਾ ਨਿਰਨਾ ਸੂਫ਼ੀ-ਕਾਵਿ ਨਹੀਂ ਕਰਦਾ। ਸਤ, ਸੰਤੋਖ, ਦਇਆ, ਧਰਮ, ਸੁਚ ਆਦਿ ਦੇ ਗੁਣਾਂ ਦਾ ਵੀ ਨਿਰਨਾ ਸੂਫ਼ੀ ਕਾਵਿ ਵਿਚ ਨਹੀਂ ਹੈ।

ਸੂਫ਼ੀ-ਕਾਵਿ ਵਿਚ ਜੀਵ-ਉੱਨਤੀ ਦੀਆਂ ਮੰਜ਼ਲਾਂ ਦਿੱਤੀਆਂ ਹਨ—ਸ਼ਰੀਅਤ, ਤਰੀਕਤ, ਹਕੀਕਤ, ਮਾਰਫਤ। ਸੂਫੀ-ਕਾਵਿ ਵਿਚ ਇਨ੍ਹਾਂ ਸਿਧਾਂਤਕ ਸ਼ਬਦਾਂ 'ਤੇ ਬਹੁਤਾ ਬਲ ਨਹੀਂ ਦਿੱਤਾ ਹੋਇਆ। ਇਹੋ ਹਾਲ ਗੁਰਮਤਿ ਕਾਵਿ ਦਾ ਵੀ ਹੈ। ਉਥੇ ਵੀ ਖੰਡ ਮੰਨੇ ਹਨ, ਪਰ ਕੋਈ ਬਹੁਤ ਜ਼ੋਰ ਇਨ੍ਹਾਂ 'ਤੇ ਨਹੀਂ ਦਿੱਤਾ ਹੋਇਆ—ਕੇਵਲ ਜਪੁ ਜੀ ਸਾਹਿਬ ਵਿਚ ਇਨ੍ਹਾਂ ਨੂੰ ਸੰਕੋਚਵੇਂ ਤਰੀਕੇ ਨਾਲ ਸੁਝਾਇਆ ਹੈ। ਅਸਲ ਵਿਚ ਨਿਪੁੰਨ ਤੇ ਸਿੱਧ ਭਗਤ, ਸਿੱਖ ਜਾਂ ਸੂਫ਼ੀ ਹਰ ਸਮੇਂ, ਹਰ ਕਾਲ ਸਾਰੇ ਖੰਡਾਂ ਜਾਂ ਮੰਜ਼ਲਾਂ ਵਿਚ ਹੀ ਬਿਰਾਜਮਾਨ ਹੁੰਦਾ ਹੈ—ਇਹ ਨਹੀਂ ਹੁੰਦਾ ਕਿ ਜੋ ਵਿਦਿਆਰਥੀ ਬੀ. ਏ. ਵਿਚ ਪੁੱਜ ਗਿਆ ਹੈ, ਉਸ ਨੂੰ ਦਸਵੀਂ ਜਾਂ ਪੰਜਵੀਂ ਦੀ ਪੜ੍ਹਾਈ ਭੁੱਲ ਜਾਂਦੀ ਹੈ ਜਾਂ ਜੋ ਕੁਝ ਉਸ ਨੇ ਪਹਿਲੀ ਦੂਜੀ ਵਿਚ ਪੜ੍ਹਿਆ ਸਿਖਿਆ ਸੀ, ਉਸ ਦੀ ਹੁਣ ਵਰਤੋਂ ਜਾਂ ਲੋੜ ਨਹੀਂ ਰਹਿੰਦੀ। ਉਚੇਰੀ ਮੰਜ਼ਲ 'ਤੇ ਕੋਈ ਚੜ੍ਹ ਸਕਦਾ ਹੈ, ਪਰ ਉਸ ਨੂੰ ਸਾਰੇ ਖੰਡਾਂ ਵਿਚ ਇਕ ਸਾਰ ਫਿਰ ਵੀ ਵਿਚਰਨਾ ਪਏਗਾ। ਇਥੇ ਸੂਫ਼ੀ ਮੱਤ ਤੇ ਗੁਰਮਤਿ ਸਹਿਮਤ ਹਨ।

ਦਰਸ਼ਨ (Philosophy) ਅਤੇ ਧਰਮ (Religion) ਦੇ ਸਿਧਾਂਤਾਂ ਵਿਚ ਗੁਰੂ ਤੇ ਸੂਫ਼ੀ ਬਹੁਤ ਹੱਦ ਤੀਕ ਸਹਿਮਤ ਹੋ ਕੇ ਵਿਚਰਦੇ ਹਨ– ਕੇਵਲ ਗੁਰਬਾਣੀ ਦੀ ਸ਼ੈਲੀ ਸੂਫ਼ੀ ਸ਼ੈਲੀ ਤੋਂ ਭਿੰਨ ਹੈ ਅਤੇ ਗੁਰ-ਦਰਸ਼ਨ ਵਧੇਰੇ ਬਹੁਪੱਖੀ ਬਹੁਰੰਗੀ ਤੇ ਰਮਣੀਕ। ਪਰ ਜਦੋਂ ਅਸੀਂ ਮਨੁੱਖੀ ਜੀਵਨ ਤੇ ਮਨੁੱਖ-ਸਮਾਜ ਦੇ ਆਦਰਸ਼ਾਂ 'ਤੇ ਪੁੱਜਦੇ ਹਾਂ, ਤਾਂ ਇਨ੍ਹਾਂ ਦੋ ਧਾਰਾ ਵਿਚ ਬੜਾ ਹੀ ਪਾੜ ਪੈ ਜਾਂਦਾ ਹੈ। ਗੁਰਬਾਣੀ ਦਾ ਉਦੇਸ਼ ਵਿਅਕਤੀਗਤ ਵੀ ਹੈ, ਪਰ ਸਮੂਹਕ ਵੀ ਹੈ—ਇਥੇ 'ਮੰਨੈ ਤਰੇ ਤਾਰੇ ਗੁਰਸਿਖ' ਦਾ ਸਿਧਾਂਤ ਹੈ ਜੋ 'ਆਪ ਜਪੈ ਅਵਰਾ ਨਾਮੁ ਜਪਾਵੈ' ਦਾ ਧਾਰਨੀ ਹੈ। ਇਥੇ 'ਮੁਕਤੀ' ਵੀ 'ਸਮੂਹਕ' ਜਾਂ 'ਸਮਾਜ' ਹੈ। ਇਹ ਜ਼ਾਤੀ ਜੀਵਨ 'ਤੇ ਉਤਨਾ ਹੀ ਜ਼ੋਰ ਦਿੰਦੀ ਹੈ ਜਿਤਨਾ ਸਮਾਜਕ, ਰਾਜਸੀ ਤੇ ਵਿਸ਼ਵ ਜੀਵਨ 'ਤੇ 'ਤੇਰੇ ਭਾਣੇ ਸਰਬੱਤ ਕੇ ਭਲੇ' 'ਤੇ ਬਾਣੀ ਪੁੱਜਦੀ ਹੈ, 'ਮਾਨੁਖ ਕੀ ਜਾਤ' ਦੀ ਪਛਾਣ 'ਤੇ ਪੁੱਜਦੀ ਹੈ, 'ਨਾ ਕੋਇ ਬੈਰੀ ਨਹੀ ਬਿਗਾਨਾ' 'ਤੇ ਪੁੱਜਦੀ ਹੈ—'ਸਭਿ ਮਹਿ ਜੋਤਿ ਜੋਤਿ ਹੈ ਸੋਇ' 'ਤੇ ਪੁੱਜਦੀ ਹੈ; 'ਏਕ ਨੂਰ ਤੇ ਸਭੁ ਜਗੁ ਉਪਜਿਆ' 'ਤੇ ਪੁੱਜਦੀ ਹੈ। ਸਾਰੇ ਬ੍ਰਹਮੰਡ ਦੇ ਜੀਵਾਂ ਦੀ ਏਕਤਾ ਬਾਣੀ ਦਾ ਆਸ਼ਾ ਹੈ। ਇਹ ਸਾਰੇ ਮਨੁੱਖੀ-ਸਮਾਜ, ਵਿਸ਼ਵ-ਸਮਾਜ ਨੂੰ ਸਾਮ੍ਹਣੇ ਰੱਖਦੀ ਹੈ। ਗੁਰਬਾਣੀ ਵਿਚ ਵਿਸ਼ਵ-ਸਮਾਜ ਦੀ ਚੇਤੰਨਤਾ ਹੈ। ਪਰ ਸੂਫ਼ੀ ਕਾਵਿ ਵਿਚ ਇਸ ਪੱਖ 'ਤੇ ਬਹੁਤ ਥੋੜ੍ਹਾ ਬਲ ਹੈ। ਜਿੱਥੇ ਹੈ, ਉਥੇ ਇਸ ਤਰ੍ਹਾਂ ਹੈ ਕਿ ਇਕੋ ਜੋਤਿ ਕਿਤੇ ਰਾਮ ਹੈ ਤੇ ਕਿਤੇ ਰਹੀਮ ਹੈ, ਬਲਵਾਨ ਸਪੱਸ਼ਟ ਵਿਸ਼ਵ ਏਕਤਾ ਅਤੇ ਵਿਸ਼ਵ ਸਮਾਜ ਦਾ ਸਿਧਾਂਤ ਸੂਫ਼ੀ ਕਾਵਿ ਵਿਚ ਨਹੀਂ ਹੈ।

ਇਸੇ ਤਰ੍ਹਾਂ 'ਪਰਵਿਰਤ' ਮਾਰਗ ਤੇ ਸੂਫ਼ੀ ਕਾਵਿ ਬਿਲਕੁਲ ਨਹੀਂ ਪੈਂਦਾ ਅਤੇ ਨਾ ਹੀ ਸਪੱਸ਼ਟ ਤਰ੍ਹਾਂ ਨਿਰਵਿਰਤ-ਮਾਰਗ 'ਤੇ। ਪਰ ਗੁਰਮਤਿ ਕਾਵਿ ਵਿੱਚ 'ਰਾਜ-ਜੋਗ', 'ਘਰ ਵਿਚ ਉਦਾਸੀ', 'ਬਨ ਸੇ ਸਦਨ ਦੇ ਸਿਧਾਂਤ ਨੂੰ ਬੜੇ ਜ਼ੋਰਦਾਰ ਤਰੀਕੇ ਨਾਲ ਪ੍ਰਚਾਰਿਆ ਹੈ। ਜੋਗੀ ਬਣਨਾ ਹੈ, ਪਰ ਮੁੰਦਾ, ਝੋਲੀ, ਡੰਡਾ ਤੇ ਬਿਭੂਤ ਵਾਲਾ ਨਹੀਂ, ਸਗੋਂ ਸੰਤੋਖ, ਧਰਮ, ਧਿਆਨ, ਜੁਗਤਿ ਆਦਿ ਵਾਲਾ, ਅਪਰਸ ਬਣਨਾ ਹੈ ਪਰ :

ਮਿਥਿਆ ਨਾਹੀ ਰਸਨਾ ਪਰਸ ॥ ਮਨ ਮਹਿ ਪ੍ਰੀਤਿ ਨਿਰੰਜਨ ਦਰਸ ॥
ਪਰ ਤ੍ਰਿਅ ਰੂਪੁ ਨ ਪੇਖੈ ਨੇਤ੍ਰ ॥ ਸਾਧ ਕੀ ਟਹਲ ਸੰਤਸੰਗਿ ਹੇਤ ॥

ਕਰਨ ਨ ਸੁਨੈ ਕਾਹੂ ਕੀ ਨਿੰਦਾ ॥ ਸਭ ਤੇ ਜਾਨੈ ਆਪਸ ਕਉ ਮੰਦਾ ॥
ਗੁਰ ਪ੍ਰਸਾਦਿ ਬਿਖਿਆ ਪਰਹਰੈ ॥ ਮਨ ਕੀ ਬਾਸਨਾ ਮਨ ਤੇ ਟਰੈ ॥
ਇੰਦ੍ਰੀ ਜਿਤ ਪੰਚ ਦੋਖ ਤੇ ਰਹਤ ॥ ਨਾਨਕ ਕੋਟਿ ਮਧੇ ਕੋ ਐਸਾ ਅਪਰਸ ॥ (ਪੰਨਾ ੨੭੪)

ਵਾਲਾ ਅਪਰਸ ਬਣਨਾ ਹੈ । ਭਾਵ ਮਨੁੱਖ ਨੇ ਘਰ, ਸਮਾਜ, ਰਾਸ਼ਟਰ ਵਿਚ ਰਹਿਣਾ ਹੈ ਪਰ 'ਅਪਰਸ' ਬਣ ਕੇ– ਸੰਜਮ, ਸਦਾਚਾਰ ਦੇ ਵਿਹਾਰ ਵਿਚ । ਮਨੁੱਖ ਨੇ ਸਾਰੀ ਮਾਇਆ ਦੀ ਖੇਡ ਵਿਚ ਵੀ ਮੁਕਤ ਰਹਿਣਾ ਹੈ । ਗੁਰਮਤਿ ਕਾਵਿ ਦਾ ਜ਼ੋਰ ਸ਼ੁਧ ਗਿਆਨ, ਸਮਾਜਕ ਗ੍ਰਿਹਸਤੀ ਜੀਵਨ ਜੀਣ 'ਤੇ ਹੈ ਪਰ ਸੂਫ਼ੀ ਕਾਵਿ ਵਿੱਚ ਸਮਾਜਕ ਤੇ ਗ੍ਰਿਹਸਤੀ ਜੀਵਨ 'ਤੇ ਬਿਲਕੁਲ ਬਲ ਨਹੀਂ ਹੈ । ਇਹ ਸ਼ਖਸੀ ਮੌਜ ਵਾਲਾ ਧਰਮ ਹੈ ਜਿਥੇ 'ਕੋਈ ਇਸ਼ਕ ਦਾ ਤ੍ਰਿਖੜਾ ਤਾਲ ਹੈ' ਪਰ ਸਮਾਜਕ, ਰਾਸ਼ਟਰੀ ਤਾਲ ਨਹੀਂ ਹੈ । ਐਸੀ ਚੇਤਨਤਾ ਘਟੋ-ਘੱਟ ਸੂਫ਼ੀ ਕਾਵਿ ਵਿਚ ਕਿਧਰੇ ਨਹੀਂ ਹੈ । ਕੋਈ ਜੋਗ ਨਾਲ, ਸਿਧੀ ਵਾਲਾ, ਆਦਰਸ਼ਕ ਸਦਾਚਾਰ ਤੇ ਸ਼ਖਸੀਅਤ ਦੀਆਂ ਉਚਾਈਆਂ ਤੇ ਸਿਖਰਾਂ ਵਾਲਾ ਜੀਵਨ ਵੀ ਸੂਫ਼ੀਆਂ ਨੇ ਨਹੀਂ ਕਲਪਿਆ—ਇਕ ਮਸਤੀ ਮੌਜ, ਬੰਦਗੀ ਦੇ ਮੈਖ਼ਾਨੇ ਵਾਲਾ ਕਲਪਿਆ ਹੈ । ਜਿਥੇ ਮਨੁੱਖ ਅਰਧ-ਚੇਤੰਨ ਅਵਸਥਾ ਵਿਚ ਉਂਘਲਾਉਂਦਾ ਰਹੇ । 'ਸੰਤ-ਸਿਪਾਹੀ' ਬਣ ਕੇ ਸੂਫ਼ੀ ਜਾਤ, ਸਮਾਜ, ਦੇਸ਼, ਵਿਸ਼ਵ ਦਾ ਪਹਿਰਾ ਨਹੀਂ ਦੇ ਸਕਦਾ, ਨਾ ਐਸੀ ਜ਼ੁੰਮੇਵਾਰੀ ਉਹ ਲੈਂਦਾ ਹੈ, ਨਾ ਉਹ 'ਗਗਨ ਦਮਾਮਾ' ਸੁਣਦਾ ਹੈ, ਨਾ ਉਹ 'ਸੂਰਾ' ਬਣ ਕੇ 'ਦੀਨ ਹੇਤ' ਲੜਨਾ ਆਪਣਾ ਕਰਤੱਵ ਸਵੀਕਾਰ ਕਰਦਾ ਹੈ । 'ਮੀਰੀ ਪੀਰੀ' ਦੇ ਸਮੇਲ ਦਾ ਸੂਫੀ ਨੂੰ ਰਸ ਪ੍ਰਾਪਤ ਨਹੀਂ ਹੈ। ਬੰਦਗੀ ਵਿਚ ਸਰਸ਼ਾਰ ਤੇ ਹੈ-ਪਰ ਬੰਦਗੀ ਨੇ ਵਿਸ਼ਵ ਜੀਵਨ ਨੂੰ ਚੰਗੇਰਾ ਬਨਾਉਣ ਦੀ ਜ਼ੁੰਮੇਵਾਰੀ ਸੰਭਾਲਣੀ ਹੈ, ਇਹ ਅਹਿਸਾਸ ਸੂਫ਼ੀ ਨੂੰ ਨਹੀਂ ਹੈ ।

ਇਸ ਭੇਦ ਕਰਕੇ ਫਲ ਇਹ ਹੋਇਆ ਹੈ ਕਿ ਸਿੱਖ ਲਹਿਰ ਜੋ ਗੁਰਮਤਿ ਆਸਰੇ ਤੁਰੀ, ਇਕ ਪੰਥ-ਖਾਲਸਾ ਪੰਥ ਦਾ ਰੂਪ ਧਾਰਨ ਕਰ ਗਈ, ਜਿਨ੍ਹਾਂ ਰਾਜ ਵੀ ਕੀਤਾ ਅਤੇ ਰਾਜ ਕਰਨ ਦਾ ਆਦਰਸ਼ ਵੀ ਰੱਖਦੇ ਹਨ, ਪਰ ਸੂਫ਼ੀ ਧਾਰਾ ਇਕ 'ਮਾਰਗ' ਵੀ ਨਾ ਬਣ ਸਕੀ—ਕੇਵਲ ਇਤਨੀ ਪ੍ਰਾਪਤੀ ਹੋਈ ਕਿ ਕੁਝ ਸੂਫ਼ੀ ਮਜ਼ਾਰਾਂ 'ਤੇ ਬੈਠੇ ਭੰਗ ਪੀ ਕੇ ਘੜੀ ਦੀ ਘੜੀ ਕਾਫੀਆਂ ਗਾ ਕੇ ਅਨੰਦ ਮਾਣਦੇ ਤੇ ਦਿੰਦੇ ਰਹੇ ਹਨ । ਸਿੱਖ ਵੀ ਕੀਰਤਨ ਕਰਦੇ, ਹੁਲਾਰੇ ਲੈਂਦੇ ਰਹੇ, ਪਰ ਨਾਲ ਹੀ 'ਸਿਪਾਹੀ' ਹੋ ਕੇ ਜੂਝੇ—'ਸੁਭ ਕਰਮਨ ਤੇ ਕਬਹੂ ਨ ਟਰੋਂ' ਦਾ ਵਰ ਮੰਗਿਆ । ਸਿੱਖ-ਪੰਥ ਬਣਿਆ, ਜਥੇਬੰਦ ਤੇ ਬਲਵਾਨ ਪੰਥ ਅਤੇ ਆਪਣੀ, ਸਮਾਜ, ਦੇਸ਼ ਤੇ ਵਿਸ਼ਵ ਦੀ ਕਲਿਆਨ-ਕੁਸ਼ਲਤਾ ਵਿਚ ਸਤਿਕਾਰ ਯੋਗ ਭਾਗ ਪਾਇਆ । 'ਕਬੀਰ' ਵੀ ਕਿਸੇ ਹੱਦ ਤੀਕ 'ਪੰਥ' ਬਣਾ ਸਕਿਆ, ਪਰ 'ਸਿਪਾਹੀ' ਦਾ ਕਿਰਦਾਰ 'ਕਬੀਰ-ਪੰਥੀ' ਵੀ ਨਹੀਂ ਸੰਭਾਲ ਸਕੇ ਅਤੇ ਨਿਰੇ 'ਜੋਗੀ' ਬਣ ਗਏ ਅਤੇ ਹੌਲੀ-ਹੌਲੀ ਉਨ੍ਹਾਂ ਦੀ ਹਸਤੀ ਲਈ ਸਤਿਕਾਰ ਘਟਦਾ ਗਿਆ । ਸਮੁੱਚੇ ਤੌਰ 'ਤੇ ਇਸਲਾਮ, ਈਸਾਈ ਮੱਤ ਆਦਿ 'ਸੰਤ-ਸਿਪਾਹੀ' ਦੇ ਕਿਰਦਾਰ ਨੂੰ ਨਾ ਨਿਭਾ ਗਏ ।

(੫)

ਸੂਫ਼ੀ-ਬਾਣੀ ਤੇ ਗੁਰ-ਬਾਣੀ ਬੁਨਿਆਦੀ ਤੌਰ 'ਤੇ 'ਗੁਣ ਗੋਬਿੰਦ' ਅਤੇ 'ਨਾਮ ਧੁਨਿ' ਦੀਆਂ ਬਾਣੀਆਂ ਹਨ । ਦੋਹਾਂ ਵਿਚ ਪ੍ਰਮਾਤਮਾ, 'ਆਤਮਾ ਜਗਤ' ਗੁਰੂ, ਨਾਮ, ਮਨ ਤੇ ਜੀਵਨ ਬਾਰੇ ਕਈ ਸਾਂਝੇ ਤੇ ਕਈ ਭਿੰਨ ਸਿਧਾਂਤ ਹਨ ਦੋਹਾਂ ਵਿਚ ਕਈ ਨੁਕਤਿਆਂ ਤੇ ਦਿੱਤੇ ਬਲ ਵਿਚ ਫ਼ਰਕ ਹੈ—ਕਈ ਥਾਈਂ ਸਮਤਾ ਵੀ ਹੈ, ਪਰ ਇਹ ਠੀਕ ਹੈ ਕਿ ਦੋਵੇਂ ਇਕ ਦੂਜੇ ਵਿਚ ਸਮਾ ਨਹੀਂ ਸਕਦੀਆਂ— ਇਹ ਦੋ ਧਾਰਾ ਹੀ ਹਨ । ਇਸ

ਭਿੰਨਤਾ ਦਾ ਕਾਰਨ ਵਧੇਰੇ ਕਰਕੇ ਲਿਖਣ, ਬੋਲਣ, ਵਿਚਾਰਨ ਦੀ ਸ਼ੈਲੀ ਹੈ। ਵਿਚਾਰ ਤੇ ਨਜ਼ਰੀਏ ਦੀ ਸ਼ੈਲੀ ਪਹਿਲਾਂ ਤੇ ਦੋਹਾਂ ਧਾਰਾਂ ਵਿਚ ਭਿੰਨ ਹੈ, ਦੋਹਾਂ ਧਾਰਾਂ ਵਿਚ ਫ਼ਕੀਰਾਂ ਤੇ ਗੁਰੂਆਂ ਦੇ ਸੁਭਾ ਵਿਚ ਅੰਤਰ ਹੈ, ਫਿਰ ਲਿਖਣ-ਸ਼ੈਲੀ ਵਿਚ ਬੜਾ ਫ਼ਰਕ ਹੈ।

ਸਮੁੱਚੇ ਤੌਰ 'ਤੇ ਅਸੀਂ ਨਜ਼ਰੀਏ, ਦ੍ਰਿਸ਼ਟੀਕੋਨ ਆਦਿ ਦੇ ਸ਼ੈਲੀ-ਭੇਦਾਂ ਨੂੰ ਇਸ ਤਰ੍ਹਾਂ ਉਲੀਕ ਸਕਦੇ ਹਾਂ। ਪਹਿਲਾਂ ਭੇਦ ਜਿਹੜਾ ਸਮੁੱਚੇ ਤੌਰ 'ਤੇ ਦੋ ਧਾਰਾਂ ਵਿਚ ਹੈ, ਉਹ 'ਸਹਿਜ' ਤੇ 'ਸ਼ਖੀ' ਦਾ ਹੈ। ਗੁਰਬਾਣੀ ਵਿਚ ਵਿਚਾਰ-ਗਤੀ ਅਤੇ ਪ੍ਰਗਟਾ-ਗਤੀ ਦੋਵੇਂ 'ਸਹਿਜ' ਦੇ ਸੁਭਾ ਅਤੇ ਆਸ਼ਿਆ ਨੂੰ ਆਦਰਸ਼ ਮੰਨ ਕੇ ਚਲਦੀਆਂ ਹਨ। ਇਸੇ 'ਸਹਿਜ' ਦੇ ਦ੍ਰਿਸ਼ਟੀਕੋਣ ਨੇ ਅੱਗੇ 'ਸੰਤ-ਸਿਪਾਹੀ' ਦਾ 'ਸਹਿਜ' ਪ੍ਰਾਪਤ ਕੀਤਾ ਹੈ। 'ਸਹਿਜ' ਹੈ ਸੁਨਹਿਰੀ ਵਿਚਕਾਰਲਾ ਮਾਰਗ' ਜਿਥੇ ਕਦੇ ਕਿਸੇ ਪਾਸੇ ਉਲਾਰ ਨਹੀਂ ਹੋਣਾ, ਨਾ ਪਰਵਿਰਤ ਵਿਚ ਅਤੇ ਨਾ ਨਿਰਵਿਰਤ ਵਿਚ, ਨਾ ਕਾਮ ਵਿਚ ਅਤੇ ਨਾ ਜਤ ਵਿਚ, ਨਾ ਗ੍ਰਸਤ ਵਿਚ ਅਤੇ ਨਾ ਉਦਾਸ ਵਿਚ। ਉਮਾਹ ਤੇ ਉਤਸ਼ਾਹ ਵਿਚ ਵੀ ਸ਼ੋਖ ਨਹੀਂ ਹੋਣਾ। ਖੁਸ਼ੀ ਉਦਾਸੀ ਵਿਚ ਵੀ ਸ਼ੋਖ ਨਹੀਂ ਹੋਣਾ। ਪਰ ਸੂਫ਼ੀ-ਕਾਵਿ ਤੀਬਰਤਾ ਤੇ ਸ਼ੋਖੀ ਦਾ ਮਾਰਗ ਹੈ, ਇਥੇ ਇਸ਼ਕ ਦਾ ਤਾਲ ਵੀ ਤ੍ਰਿਖੜਾ ਹੈ, ਮੁਰਸ਼ਦ ਦਾ ਭੈ ਵੀ ਤ੍ਰਿਖੜਾ ਹੈ, ਗ੍ਰਿਸਤ ਤੋਂ ਘ੍ਰਿਣਾ ਵੀ ਤੀਬਰ ਹੈ। ਸੁਭਾ ਤੇ ਸਹਿਜ ਜਾਂ ਸ਼ੋਖੀ ਨੇ ਹੀ ਲਿਖਣ-ਸ਼ੈਲੀ ਵਿਚ ਵੀ ਸਹਿਜ ਜਾਂ ਸ਼ੋਖੀ ਪੈਦਾ ਕੀਤੀ ਹੈ। ਬੁਨਿਆਦੀ ਫ਼ਰਕ ਇਹੋ ਹੈ, ਬਾਕੀ ਸਾਰਾ ਫ਼ਰਕ ਇਹੋ ਹੈ, ਬਾਕੀ ਸਾਰੇ ਫ਼ਰਕ ਇਸ ਸੁਭਾ-ਫ਼ਰਕ ਦੇ ਸਿੱਟੇ ਹਨ।

ਇਸੇ ਫਰਕ ਕਰ ਕੇ ਗੁਰਬਾਣੀ ਵਿਚ 'ਸੋਹਜ' ਵੀ ਆਦਰਸ਼ ਹੋ ਨਿਬੜਿਆ ਹੈ, ਕਲਾਤਮਕ ਸੌਂਦਰਯ ਵੀ ਉਥੇ ਆਦਰਸ਼ ਹੈ, ਜਿਸ ਨੂੰ ਆਤਮਕ ਰੂਪ ਵਿਚ ਪ੍ਰਸਾਦੀ-ਗੁਣ ਵੀ ਕਹਿੰਦੇ ਹਨ ਅਤੇ ਗੁਰਬਾਣੀ ਵਿਚ 'ਪ੍ਰਸਾਦਿ' ਪਾਰਬ੍ਰਹਮ ਦਾ ਜ਼ਰੂਰੀ ਅੰਗ ਮੰਨਿਆ ਹੈ। ਸੂਫੀ ਕਾਵਿ ਵਿਚ 'ਸੁਹਜ' ਦੀ ਲਗਨ ਤੇ ਹੈ, ਪਰ ਜ਼ਾਤੀ ਸੁਹਜ ਵਧੇਰੇ ਹੈ—ਜਿਸ ਪਾਸੇ ਜਿਹੋ-ਜਿਹਾ ਵਹਿਣ ਆ ਗਿਆ, ਜੋ ਅਲੰਕਾਰ ਇਸਤਿਆਰੇ ਸਾਹਮਣੇ ਆ ਗਏ, ਉਹਨਾਂ ਵਿਚ ਹੀ ਕਵਿਤਾ ਨਿਭਾ ਦਿੱਤੀ। ਸੂਫੀ ਕਵਿਤਾ ਵਿਚ ਉਚੇਚਾ ਚੇਤੰਨ੍ ਸੁਹਜਵਾਦੀ ਯਤਨ ਨਹੀਂ ਹੈ, ਪਰ ਗੁਰਮਤਿ ਕਾਵਿ ਵਿਚ ਹੈ।

ਸੂਫ਼ੀ ਕਾਵਿ ਵਿਚ ਸੁਭਾਵਕ 'ਉਮਾਹ' ਹੈ— ਪ੍ਰਮਾਤਮਾ ਦੇ ਦੀਦਾਰ ਲਈ, ਮੁਰਸ਼ਦ ਦੇ ਦੀਦ ਲਈ, ਬੰਦਗੀ ਲਈ, ਪਰ ਬੜਾ ਗਰਮ ਤੀਬਰ ਉਮਾਹ ਹੈ। ਗੁਰਬਾਣੀ ਵਿਚ ਇਕ ਨਿਰੰਤਰ 'ਉਤਸ਼ਾਹ' ਹੈ—ਗਿਆਨਵਾਨ ਚੇਤੰਨ ਉਤਸ਼ਾਹ। ਉਮਾਹ ਇਕ ਉਬਾਲ ਹੈ, ਜਦੋਂ ਆਇਆ ਹੈ, ਬੜੀ ਤੀਬਰਤਾ ਤੇ ਵੇਗ ਨਾਲ ਆਇਆ ਹੈ, ਪਰ ਇਹ ਪਤਾ ਨਹੀਂ ਕਿਧਰ ਨੂੰ ਤੁਰ ਪਏ। 'ਉਤਸ਼ਾਹ' ਨਿਤ ਨਵੀਂ ਪ੍ਰੇਰਨਾ ਹੈ।

ਸੂਫ਼ੀ ਕਵੀ ਉਮਾਹ ਵਿਚ ਆ ਕੇ ਭਾਉ (ਪ੍ਰੇਮ-ਪਿਆਰ) ਵਿਚ ਪੁੱਜ ਜਾਂਦਾ ਹੈ, ਪਰ ਫਿਰ ਉਲਾਰ ਹੋ ਜਾਂਦਾ ਹੈ ਅਤੇ ਭਉ (ਨਿਰਮਲ ਭਉ) ਨੂੰ ਤਿਆਗ ਦਿੰਦਾ ਹੈ। ਉਹ ਜਦੋਂ ਭਉ (ਡਰ) ਨੂੰ ਤਿਆਗਦਾ ਹੈ ਤਾਂ ਉਸ ਅੰਦਰ (ਅਨਲ-ਹੱਕ) ਦੀ ਅਸਵਥਾ ਆ ਜਾਂਦੀ ਹੈ, ਉਹ ਪ੍ਰਭੂ ਨਾਲ ਅਭੇਦਤਾ ਦਾ ਦਾਅਵਾ ਕਰ ਦਿੰਦਾ ਹੈ ਤੇ ਕਈ ਵਾਰੀ ਸ਼ੋਖੀ ਵਿਚ ਉਸ ਨਾਲ ਰਿਸ਼ਤੇ ਦੀ ਇਕ ਗਰਮੀ ਵਿਚ ਉਹ ਖੁੱਲ੍ਹ ਲੈ ਲੈਂਦਾ ਹੈ, ਬੋਲ ਦੀ, ਕਹਿਣ ਦੀ, ਜੋ ਗੁਰੂ-ਕਵੀ ਕਦੇ ਨਹੀਂ ਲੈਂਦਾ। ਗੁਰੂ-ਕਾਵਿ ਦੀ 'ਹਉਮੈਂ' ਦਾ ਨਾਸ਼ ਹੋ ਕੇ ਕੇਵਲ 'ਤੂੰ ਹੀ ਰਹਿ ਜਾਂਦਾ ਹੈ, ਸੂਫ਼ੀ-ਕਾਵਿ ਵੀ 'ਮੈਂ ਉਹੀ ਰੇ, ਮੈਂ ਉਹੀ ਰੇ' ਦੀ ਅਹੰਗਤਾ ਵਾਲੀ ਸ਼ੋਖੀ ਜਾਗਦੀ ਹੈ। ਅਭੇਦਤਾ ਦੋਹਾਂ ਵਿਚ ਹੈ, ਸੂਫੀ-ਕਾਵਿ ਵਿਚ 'ਮੈਂ ਉਹੀ' ਦੇ ਅਹਿਸਾਸ ਦੀ ਅਤੇ ਗੁਰਮਤਿ ਵਿਚ 'ਤੂੰ ਹੀ, ਮੈਂ

ਨਾਹਿੰ ਪਰ ਸੂਫੀ ਮਤ ਜਾਂ 'ਭਾਉ' ਵੱਲ ਉਲਾਰ ਹੋ ਜਾਂਦਾ ਹੈ ਜਾਂ ਨਿਰਾ 'ਭਉ' ਵਾਲਾ—ਵਿਚਾਲੇ ਨਹੀਂ ਟਿਕਦਾ, ਜੋ 'ਸਹਿਜ' ਮਾਰਗ ਹੈ।

ਗੁਰਮਤਿ ਕਾਵਿ ਵਿਚ 'ਤਿਆਗ' ਅਤੇ 'ਬੈਰਾਗ' ਵਿੱਚੋਂ 'ਬੈਰਾਗ' ਨੂੰ ਚੁਣਿਆ ਹੈ। ਜੋ 'ਕੁਰਬਾਨੀ' ਦਾ ਮਾਰਗ ਹੈ, ਪਰ 'ਸੰਸਾਰ ਤਿਆਗ' ਦਾ ਨਹੀਂ ਹੈ। ਸੂਫੀ ਕਾਵਿ ਵਿਚ 'ਤਿਆਗ' ਦੀ ਪਰਵਿਰਤੀ ਕੁਝ ਵਧੇਰੇ ਪ੍ਰਤੱਖ ਹੈ, ਉਥੇ ਸਭ ਕੁਝ ਨਿਰਾ ਨਾਸ਼ਮਾਨ ਤੇ ਬਿਖ ਰੂਪ ਹੈ। ਗੁਰਬਾਣੀ ਵਿਚ ਇਹ 'ਬਿਖ' ਤੇ 'ਅੰਮ੍ਰਿਤ' ਦੋਵੇਂ ਹੈ— ਬ੍ਰਿਛ ਇਕ ਹੈ 'ਫਲ-ਅੰਮ੍ਰਿਤ' 'ਫਲ-ਬਿਖ' ਹੋ ਜਾਂਦਾ ਹੈ। ਜੇ ਗ੍ਰਿਹਸਤ ਵਿਚ ਬੈਰਾਗ ਨੂੰ ਪਕੜਿਆ ਜਾ ਸਕੇ ਤਾਂ ਇਹੋ ਜੀਵਨ 'ਅੰਮ੍ਰਿਤ' ਬਣ ਜਾਂਦਾ ਹੈ। ਜੇ ਮਾਇਆ ਨੂੰ ਪਕੜਿਆ ਜਾਵੇ ਤਾਂ ਇਹੋ ਜੀਵਨ ਬਿਖ ਬਣ ਜਾਂਦਾ ਹੈ। ਗੁਰਬਾਣੀ ਤਿਆਗ-ਬੈਰਾਗ ਦੇ ਵਿਚਲੇ ਮਾਰਗ ਦੀ ਧਾਰਨੀ ਹੈ, ਇਹ ਵੀ 'ਸਹਿਜ' ਹੈ, ਪਰ ਸੂਫ਼ੀ-ਕਾਵਿ ਵਿਚ ਇਸ ਮਸਲੇ ਤੇ ਚੇਤੰਨ ਨਿਰਨਾ ਨਹੀਂ ਹੈ, ਪਰ 'ਉਲਾਰ' ਦਿਸਦੀ ਹੈ ਕਵਿਤਾ।

ਸੂਫ਼ੀ ਕਵਿਤਾ ਵਿਚ ਮੰਜ਼ਲ ਤੇ ਹੈ—ਪ੍ਰਮਾਤਮਾ ਨਾਲ ਅਭੇਦਤਾ ਪਰ ਸੰਸਾਰ ਵਿਚ ਜੋ ਕੁਝ 'ਮਤਲੂਬ' ਹੈ, ਉਸ ਤੇ ਇਸ ਕਾਵਿ ਦਾ ਜ਼ੋਰ ਮੂਲੋਂ ਹੀ ਨਹੀਂ ਹੈ। ਗੁਰਬਾਣੀ ਦਾ ਜ਼ੋਰ ਇਤਨਾ ਮੁਕਤੀ 'ਤੇ ਨਹੀਂ ਹੈ, ਜਿਤਨਾ ਜੀਵਨ-ਮੁਕਤੀ 'ਤੇ ਹੈ। ਗੁਰਬਾਣੀ ਦਾ ਜ਼ੋਰ ਸਵਰਨ ਤੇ ਮਿੱਟੀ ਦੀਆਂ ਹਾਲਤਾਂ ਵਿਚ ਮਨ ਦੇ ਸਹਿਜ ਨੂੰ ਕਾਇਮ ਰੱਖ ਸਕਨ ਦੀ ਅਵਸਥਾ 'ਤੇ ਹੈ :

> ਪ੍ਰਭ ਕੀ ਆਗਿਆ ਆਤਮ ਹਿਤਾਵੈ ॥ ਜੀਵਨ ਮੁਕਤਿ ਸੋਊ ਕਹਾਵੈ ॥
> ਤੈਸਾ ਹਰਖੁ ਤੈਸਾ ਉਸੁ ਸੋਗੁ ॥ ਸਦਾ ਅਨੰਦੁ ਤਹ ਨਹੀਂ ਬਿਓਗੁ ॥
> ਤੈਸਾ ਸੁਵਰਨੁ ਤੈਸੀ ਉਸੁ ਮਾਟੀ ॥ ਤੈਸਾ ਅੰਮ੍ਰਿਤੁ ਤੈਸੀ ਬਿਖੁ ਖਾਟੀ ॥
> ਤੈਸਾ ਮਾਨੁ ਤੈਸਾ ਅਭਿਮਾਨੁ ॥ ਤੈਸਾ ਰੰਕੁ ਤੈਸਾ ਰਾਜਾਨੁ ॥ (ਪੰਨਾ ੨੭੫)

ਤਾਂ ਜੋ ਸਮਾਜਕ ਜੀਵਨ ਪ੍ਰਫੁਲਤ ਹੋਵੇ, ਪਰ ਇਸ 'ਸੰਤੁਲਤਾ ਮਨ' ਦਾ ਆਦਰਸ਼ ਸੂਫ਼ੀ-ਕਾਵਿ ਵਿਚ ਕਿਤੇ ਪ੍ਰਤੱਖ ਨਹੀਂ ਹੈ। ਭਾਵੇਂ ਸੰਸਾਰ ਵਿਚ ਉਹੀ ਹੈ। ਉੱਚੀ ਹੋਰ ਕੋਈ ਅਵਸਥਾ ਹੋ ਹੀ ਨਹੀਂ ਸਕਦੀ।

ਸੂਫ਼ੀ-ਕਾਵਿ ਵਿਚ 'ਰੰਗਤ' ਤੇ ਬਲ ਹੈ, 'ਸੰਗਤ' 'ਤੇ ਬਲ ਨਹੀਂ ਹੈ। ਹਰ ਸੂਫ਼ੀ 'ਰਤੇ ਇਸ਼ਕ ਖ਼ੁਦਾਇ' ਹੈ, ਗੂੜਾ ਲਾਲ ਰੰਗ ਉਸ ਨੂੰ ਚੜ੍ਹਿਆ ਹੋਇਆ ਹੈ, ਪਰ 'ਸੰਗਤ' ਦੇ ਸਿਧਾਂਤ ਤੇ ਉਸ ਦਾ ਬਲ ਨਹੀਂ ਹੈ। ਮੁਰਸ਼ਦ ਦੀ ਸੰਗਤ ਤੇ ਉਸ ਦਾ ਬਲ ਹੈ, ਪਰ ਸੰਤਾਂ ਦੀ ਸੰਗਤ ਤੇ ਨਹੀਂ ਹੈ। ਕਿਤੇ ਕਿਤੇ 'ਰਲ ਫਕੀਰਾਂ ਮਜਲਸ ਕੀਤੀ' ਦਾ ਸਿਧਾਂਤ ਸੂਫ਼ੀਆਂ ਨੇ ਅਪਣਾਇਆ ਹੈ, ਪਰ ਗੁਰੂ-ਕਾਵਿ ਵਿਚ ਤੇ ਹਰ ਸ਼ਬਦ ਵਿਚ ਸੰਗਤ, ਸਾਧ ਸੰਗਤ, ਸੰਤ-ਟਹਿਲ 'ਤੇ ਬਲ ਹੈ। ਇਸ ਕਰਕੇ ਇਸ ਫਲਸਫੇ ਵਿਚ ਸਮਾਜਕ ਚੇਤੰਨਤਾ ਹੈ ਤੇ ਸੂਫ਼ੀ ਕਾਵਿ ਵਿਚ ਨਹੀਂ ਹੈ, ਸੂਫ਼ੀ ਇਕੱਲਿਆਂ ਹੀ ਰੰਗ ਰਸ ਮਾਣਦਾ ਹੈ। ਸੂਫ਼ੀਆਂ ਵਿਚ ਇਸ਼ਕ ਤੇ ਰਿਸ਼ਕ ਦੋਵੇਂ ਹਨ, ਗੁਰਮਤਿ ਵਿਚ ਵੀ ਇਹ ਦੋਵੇਂ ਹਨ। ਰਿਸ਼ਕ ਦਾ ਭਾਵ ਇਹ ਹੈ ਕਿ ਹਰ 'ਸੁਹਾਗਣਾਂ' ਨੂੰ ਵੇਖ ਕੇ 'ਪਿਰ ਰਾਵਣ' ਦੀ ਇੱਛਾ ਦਾ ਪ੍ਰਬਲ ਹੋਣਾ। ਗੁਰਬਾਣੀ ਵਿਚ 'ਰਿਸ਼ਕ' ਦੀ 'ਇਸ਼ਕ' ਦਾ ਜ਼ਰੂਰੀ ਸਾਧਕ ਮੰਨਿਆ ਹੈ, ਸੂਫ਼ੀ ਵੀ 'ਸਹੇਲੀਆਂ' ਨੂੰ ਆਵਾਜ਼ਾਂ ਮਾਰਦਾ ਹੈ। ਇਸ ਤਰ੍ਹਾਂ ਸੰਗਤ ਦਾ ਸਿਧਾਂਤ ਦੋਹਾਂ ਵਿਚ ਆ ਪ੍ਰਵੇਸ਼ ਕਰਦਾ ਹੈ, ਪਰ ਕੋਈ ਕਾਰਨ ਹੈ ਕਿ ਸੂਫ਼ੀ-ਸੰਗਤਾਂ ਜਥੇਬੰਦ ਨਹੀਂ ਹੋ ਸਕੀਆਂ ਜਦੋਂ ਕਿ ਸਿੱਖ-ਸੰਗਤ ਬੜੀ ਦ੍ਰਿੜ੍ਹਤਾ ਨਾਲ ਜਥੇਬੰਦ ਹੈ। ਕਾਰਨ ਸਮਾਜਕ ਚੇਤੰਨਤਾ ਦੀ ਘਾਟ ਹੈ।

ਸੂਫ਼ੀ ਮਤ ਦਾ ਸਿਧਾਂਤ ਤੇ ਹੈ, ਪਰ ਮਤ ਬਣ ਨਹੀਂ ਸਕਿਆ।

ਸੂਫ਼ੀ-ਵਾਦ ਗਰਮ ਮੰਨਿਆ ਗਿਆ ਹੈ, ਗੁਰਮਤਿ ਤਰਲ ਤੇ ਸਹਿਜ ਵਾਲਾ ਮਾਰਗ ਮੰਨਿਆ ਗਿਆ ਹੈ। 'ਗਰਮ' ਭਾਵ ਸ਼ੋਖ ਉਲਾਰ, ਇਕ ਪਾਸੜ ਹੈ।

ਗੁਰਮਤਿ ਕਾਵਿ ਨੇ ਭਾਰਤੀ ਜਾਂ ਗੈਰ ਭਾਰਤੀ ਦਰਸ਼ਨਾਂ (ਫਿਲਾਸਫੀਆਂ) ਦੀ ਆਲੋਚਨਾ ਨਹੀਂ ਕੀਤੀ, ਪਰ ਉਨ੍ਹਾਂ (ਬ੍ਰਾਹਮਣ, ਬੁਧ, ਜੈਨ, ਜੋਗੀ, ਮੁੱਲਾਂ) ਦੇ ਜੀਵਨ-ਢੰਗਾਂ, ਭੇਖਾਂ, ਭਾਵਨਾ ਨਾਲੋਂ ਸ਼ਰ੍ਹਾ 'ਤੇ ਵਧੇਰੇ ਜ਼ੋਰ ਦੀ ਨਿਖੇਧੀ ਬੜੀ ਸਪੱਸ਼ਟਤਾ ਅਤੇ ਦਲੇਰੀ ਨਾਲ ਕੀਤੀ ਹੈ। ਸੂਫ਼ੀ ਕਾਵਿ ਵਿਚ ਇਹ ਸਾਹਸ ਨਹੀਂ ਉਪਜਿਆ। ਸੂਫ਼ੀ ਕਾਵਿ ਨੇ ਕਿਤੇ-ਕਿਤੇ ਇਸਲਾਮੀ ਤੇ ਹਿੰਦੂ ਕਰਮ-ਕਾਂਡ ਦੀ ਬੜੀ ਨਿੰਮੀ ਜਿਹੀ ਅਲੋਚਨਾ ਕੀਤੀ ਹੈ, ਪਰ ਗੁਰੂ-ਕਾਵਿ ਇਸ ਪੱਖ ਵਿਚ ਅਥਾਹ ਸਾਹਸ ਦਾ ਧਾਰਨੀ ਹੈ। ਸੂਫ਼ੀ ਕਵੀ ਮੁਸਲਮਾਨ ਸਨ ਅਤੇ ਉਨ੍ਹਾਂ ਦੀ ਨੀਤੀ ਹਿੰਦੂ-ਮੁਸਲਮ ਮਿਲਾਪ ਸੀ, ਇਸ ਲਈ ਉਹ ਬੜਾ ਫੂਕ-ਫੂਕ ਕੇ ਕਦਮ ਧਰਦੇ ਰਹੇ ਹਨ। ਇਸੇ ਵਾਸਤੇ ਉਹਨਾਂ ਦੀ ਕਾਵਿ ਪੈਗੰਬਰਾਂ ਵਾਲੀ ਅੱਗ ਨਹੀਂ ਉਪਜੀ ਜੋ ਗੁਰੂ-ਬਾਣੀ ਵਿਚ ਹੈ। ਗੁਰੂਆਂ ਦਾ ਆਸ਼ਾ ਵੀ ਹਿੰਦੂ-ਮੁਸਲਮ ਮਿਲਾਪ ਸੀ, ਪਰ ਇਹ ਭਾਰਤੀ ਸਮਾਜ ਨੂੰ ਆਪਣਾ ਹੀ ਅੰਗ ਸਮਝਦੇ ਸਨ ਜੋ ਮੁਸਲਮਾਨ ਸੂਫ਼ੀ ਨਹੀਂ ਸਨ ਕਰ ਸਕੇ। ਇਸ ਨੁਕਤੇ ਤੋਂ ਦੇਖਿਆਂ ਗੁਰਬਾਣੀ ਪੈਗੰਬਰਾਂ ਦੀ ਕ੍ਰਿਤ ਹੈ ਅਤੇ ਸੂਫ਼ੀ ਬਾਣੀ ਫਕੀਰਾਂ ਦੀ। ਗੁਰੂ ਪੈਗੰਬਰ ਸਨ।



# ਗੁਰਮਤਿ ਤੇ ਨਾਥ-ਜੋਗੀ

ਪੰਜਾਬੀ ਸਾਹਿਤ ਦੀ ਇਤਿਹਾਸਕਾਰੀ ਵਿਚ ਜੋ ਵੀ ਨਾਥ-ਜੋਗੀਆਂ ਦੇ ਜਨਮ, ਸਥਾਨ ਅਤੇ ਉਹਨਾਂ ਦੀ ਰਚਨਾ ਬਾਰੇ ਗਿਆਨ ਪ੍ਰਾਪਤ ਹੈ, ਉਹ ਸਾਰਾ ਨਿਰੋਲ ਡਾ: ਮੋਹਨ ਸਿੰਘ ਦੀ ਦੇਣ ਹੈ। ਪਤਾ ਨਹੀਂ ਕਿਤਨੀ ਮਿਹਨਤ ਨਾਲ ਉਹਨਾਂ ਨੇ ਨਾਥ-ਜੋਗੀਆਂ ਦੀ ਕਵਿਤਾ ਦੇ ਨਮੂਨੇ ਲੱਭੇ ਹਨ ਅਤੇ ਉਨ੍ਹਾਂ ਦੀਆਂ ਜੀਵਨੀਆਂ ਦੀ ਖੋਜ ਕੀਤੀ ਹੋਈ ਹੈ। ਸੋ, ਜੋ ਵਾਰਤਾਲਾਪ ਇਥੇ ਦੇ ਰਹਿਆ ਹਾਂ ਉਸ ਦਾ ਆਧਾਰ ਕੇਵਲ ਡਾ: ਮੋਹਨ ਸਿੰਘ ਦੀ ਰਚਨਾ ਪੰਜਾਬੀ ਸਾਹਿਤ ਦਾ ਸੰਖੇਪ ਇਤਿਹਾਸ ਜਿਸ ਨੂੰ ਪਹਿਲਾਂ ਪਹਿਲਾਂ ਉਨ੍ਹਾਂ ਨੇ ਪੰਜਾਬੀ ਅਦਬ ਦੀ ਮੁਖਤਸਰ ਤਾਰੀਖ ਦਾ ਨਾਮ ਦਿੱਤਾ ਸੀ।

ਨਾਥ-ਜੋਗੀਆਂ ਦੇ ਪ੍ਰਤੀਨਿਧ ਕਵੀ ਡਾ: ਮੋਹਨ ਸਿੰਘ ਨੇ ਗੋਰਖ, ਚਰਪਟ, ਚੌਰੰਗੀ ਨਾਥ, ਪੂਰਨ ਨਾਥ ਅਤੇ ਰਤਨ ਨਾਥ ਮੰਨੇ ਹਨ। ਆਪ ਨੇ ਇਹਨਾਂ ਸਾਰਿਆਂ ਨੂੰ ਪੰਜਾਬੀ ਮੰਨਿਆ ਹੈ। ਗੋਰਖ ਨਾਥ ਦੀਆਂ ਤਾਰੀਖਾਂ ੯੪੦ ਤੋਂ ੧੦੪੦ ਈ: ਮਿੱਥੀਆਂ ਹਨ। ਚਰਪਟ ਦੀਆਂ ੮੯੦ ਤੋਂ ੯੯੦ ਈ:; ਪੂਰਨ ਦੀਆਂ ੯੭੦ ਤੋਂ ੧੦੮੦ ਈ: ਅਤੇ ਰਤਨ ਨਾਥ ਦੀਆਂ ੧੦੦੦ ਤੋਂ ੧੧੨੦ ਈ:। ਮਛੰਦ੍ਰ ਗੋਰਖ ਜੀ ਦਾ ਨਾਂ ਹੀ ਸੀ।

ਨਾਥ-ਜੋਗੀਆਂ ਦੀ ਕਥਾ ਨੂੰ ਸਮੁੱਚੀ ੧੭੦੮ ਈ: ਦੀਆਂ ਪੰਜਾਬੀ ਕਵਿਤਾ ਦੇ ਚੌਖਟੇ ਵਿਚ ਰੱਖ ਕੇ ਵੇਖਿਆਂ ਇਹ ਗੱਲ ਸਿੱਧ ਹੁੰਦੀ ਹੈ ਕਿ ਪੰਜਾਬੀ ਕਵਿਤਾ ਵਿਚ ਜਨਮ ਤੋਂ ੧੭੦੮ ਈ: ਤੀਕ ਤੇ ਮਗਰੋਂ ਵੀ ਇਸ ਦਾ ਨਿਰੰਤਰ ਵਿਚਾਰਾਤਮਕ ਪਰਵਾਹ ਤੁਰਿਆ ਰਹਿਆ ਹੈ। ਇਸ ਵਿਚ ਮਨੁੱਖੀ-ਜੀਵਨ ਦੇ ਆਦਰਸ਼ ਸਦਾ ਇਵੇਂ ਹੀ ਮੰਨੇ ਜਾਂਦੇ ਰਹੇ ਹਨ। ਮੈਂ ਇਸ ਕਥਾ ਦੀ ਪ੍ਰੋੜ੍ਹਤਾ ਲਈ ਗੋਰਖ ਤੇ ਚਰਪਟ ਵਿਚੋਂ ਕੁਝ ਤੁਕਾਂ ਦੱਸਦਾ ਹਾਂ ਅਤੇ ਫਿਰ ਗੁਰੂ ਨਾਨਕ ਦੇਵ ਜੀ ਅਤੇ ਗੁਰੂ ਗੋਬਿੰਦ ਸਿੰਘ ਜੀ ਦੀ ਰਚਨਾ ਵਿਚੋਂ ਕੁਝ ਤੁਕਾਂ ਲੈਂਦਾ ਹਾਂ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਜੋਗੀਆਂ ਨੂੰ ਭੇਖ ਤੇ ਹਠ ਦੀ ਥਾਂ ਅੰਦਰਲੇ ਗੁਣਾਂ ਦਾ ਧਾਰਨੀ ਹੋਣ ਲਈ ਪ੍ਰੇਰਿਆ ਹੈ। ਪਰ ਗੋਰਖ ਚਰਪਟ ਤੇ ਚੌਰੰਗੀ ਨਾਥ ਦੀ ਕ੍ਰਿਤ ਵਿਚੋਂ ਵੀ ਸਪੱਸ਼ਟ ਇਹ ਗੱਲ ਦਿੱਸਦੀ ਹੈ ਕਿ ਜੋਗੀ ਇਕ ਮਹਾਨ ਸਦਾਚਾਰ ਦੇ ਧਾਰਨੀ ਦਾ ਨਾਮ ਹੈ ਨਾ ਕਿ ਤਿਆਗੀ ਦਾ। ਜੋਗ ਧਰਮ ਮਨ ਦੇ ਸੰਜਮ ਦਾ ਧਰਮ ਮੰਨਿਆ ਹੈ। ਗੋਰਖ ਜੀ ਜੋਗੀਆਂ ਨੂੰ ਕਾਇਆ ਵਿਚ ਬ੍ਰਹਮ-ਪ੍ਰਾਪਤੀ ਦਾ ਉਪਦੇਸ਼ ਦਿੰਦੇ ਹਨ :

ਅਨਤ ਨ ਭਰਮੋ ਸਿਧਾ ਤੇਰੀ ਕਾਇਆ ਮੱਧੇ ਸਾਰ।
ਬੋਲਤੇ ਕਾ ਖੋਜ ਕਰਨਾ, ਜੀਵਤੇ ਹੀ ਉਲਟਿ ਮਰਨਾ।
ਸਹਿਜ ਹੀ ਅਕਾਸ਼ ਚੜਨਾ। ਕਾਹੇ ਜਮ ਦਾ ਡੰਡ ਭਰਨਾ।
ਉਤਰ ਪੜਨਾ ਪਾਰ।

ਜੋਗੀ ਆਮ ਕਰਕੇ ਤਿਆਗੀ ਅਤੇ ਅਵਧੂਤ ਹੋਏ ਹਨ। ਪਰ ਗੋਰਖ ਉਨ੍ਹਾਂ ਨੂੰ ਭਰਮਣ ਦੀ ਥਾਂ ਅੰਤਰ-ਆਤਮੇ ਖੋਜ ਦਾ ਉਪਦੇਸ਼ ਦਿੰਦਾ ਹੈ। ਗੁਰੂ ਸਾਹਿਬ ਦਾ ਵਿਚਾਰ ਵੀ ਇਹੋ ਹੈ ਕਿ ਮਨੁੱਖ ਦੇ ਅੰਦਰ ਅੰਮ੍ਰਿਤ ਦਾ ਖੂਹ ਭਰਿਆ ਪਇਆ ਹੈ, ਪਰ ਇਹ ਗੁਰ-ਸ਼ਬਦ ਦੁਆਰਾ ਹੀ ਪ੍ਰਾਪਤ ਹੋ ਸਕਦਾ ਹੈ :

ਅੰਤਰਿ ਖੂਹਟਾ ਅੰਮ੍ਰਿਤਿ ਭਰਿਆ ਸਬਦੇ ਕਾਢਿ ਪੀਐ ਪਨਿਹਾਰੀ ॥ (ਪੰਨਾ ੫੭੦)

ਅਤੇ ਮਨੁੱਖ ਨੂੰ ਗੁਰੂ ਸਾਹਿਬ ਉਪਦੇਸ਼ ਦਿੰਦੇ ਹਨ ਕਿ ਉਹ ਅੰਮ੍ਰਿਤ ਛੱਡ ਕੇ ਬਾਹਰ ਕੀ ਭਟਕਦਾ ਫਿਰਦਾ ਏ :

ਅੰਮ੍ਰਿਤੁ ਛੋਡਿ ਕਾਹੇ ਬਿਖੁ ਖਾਇ ॥ (ਪੰਨਾ ੭੨੮)

ਭਾਵ ਪੰਜਾਬੀ ਜੋਗੀਆਂ, ਗੁਰੂਆਂ ਦੀ ਬਾਣੀ ਦਾ ਇਕ ਸਿਧਾਂਤ ਇਹ ਹੈ ਕਿ ਮਨੁੱਖੀ-ਕਾਇਆ ਅੰਦਰ ਬੜੇ ਕੀਮਤੀ ਰਤਨ-ਪ੍ਰਮਾਤਮਾ ਦਾ ਨਿਵਾਸ ਹੈ, ਅੰਤਰ-ਆਤਮੇ ਖੋਜ ਕਰਨ ਨਾਲ ਉਹ ਮਿਲ ਸਕਦਾ ਹੈ। ਇਹ ਖੋਜ ਕਰਦਿਆਂ ਮਨੁੱਖ ਆਤਮਾ ਦੇ ਮੰਡਲ ਤੀਕ ਪੁੱਜ ਜਾਂਦਾ ਹੈ। ਉਸ ਮੰਡਲ ਨੂੰ ਗੋਰਖ ਨੇ ਸਹਿਜੇ ਹੀ ਅਕਾਸ਼ ਚੜਨਾ 'ਮਹਲ ਦੀ ਜਬ ਖਬਰ ਪਾਈ', ਬਿਨਾਂ ਮੂਰਤਿ ਦ੍ਰਿਸ਼ਟਿਆਂ ਆਪ 'ਸਿਖਰਿ ਭੀਤਰਿ ਨਾਦ ਬਾਜੇ' ਕਹਿਆ ਹੈ। ਕਬੀਰ ਜੀ ਨੇ ਉਸ ਮੰਡਲ ਨੂੰ—

ਐਸਾ ਜੋਗੀ ਨਉ ਨਿਧਿ ਪਾਵੈ ॥ ਤਲ ਕਾ ਬ੍ਰਹਮੁ ਲੇ ਗਗਨਿ ਚਰਾਵੈ ॥...
ਸਭ ਜੋਗਤਣ ਰਾਮ ਨਾਮੁ ਹੈ ਜਿਸ ਕਾ ਪਿੰਡੁ ਪਰਾਨਾ ॥
ਕਹੁ ਕਬੀਰ ਜੇ ਕਿਰਪਾ ਧਾਰੈ ਦੇਇ ਸਚਾ ਨੀਸਾਨਾ ॥ (ਪੰਨਾ ੪੭੭)

ਕਹਿਆ ਹੈ। ਰਵਿਦਾਸ ਜੀ ਉਥੇ ਪੁੱਜਦੇ ਹਨ, ਜਿਥੇ—

ਬੇਗਮ ਪੁਰਾ ਸਹਰ ਕੋ ਨਾਉ ॥ ਦੂਖੁ ਅੰਦੋਹੁ ਨਹੀ ਤਿਹਿ ਠਾਉ ॥ (ਪੰਨਾ ੩੪੫)

ਹੈ। ਗੁਰੂ ਨਾਨਕ ਸਾਹਿਬ ਨੇ ਮਾਛਿੰਦ੍ਰ ਨੂੰ ਸੰਬੋਧਨ ਕਰਕੇ ਕਹਿਆ :

ਸੁਣਿ ਮਾਛਿੰਦ੍ਰਾ ਨਾਨਕੁ ਬੋਲੈ ॥ ਵਸਗਤਿ ਪੰਚ ਕਰੇ ਨਹ ਡੋਲੈ ॥
ਐਸੀ ਜੁਗਤਿ ਜੋਗ ਕਉ ਪਾਲੇ ॥ ਆਪਿ ਤਰੈ ਸਗਲੇ ਕੁਲ ਤਾਰੇ ॥ ੧ ॥ (੮੭੭)

ਜੋਗੀ ਤਰ ਜਾਂਦਾ ਹੈ।

ਦੂਜਾ ਸਿਧਾਂਤ ਇਹ ਹੈ ਅਤੇ ਇਹ ਵੀ ਜੋਗੀਆਂ, ਗੁਰੂਆਂ ਦਾ ਸਾਂਝਾ ਹੈ ਕਿ ਮਨੁ ਵਸਿ ਕਰਨਾ ਹੀ ਜੋਗ ਜੋਗਤਿ ਹੈ। ਚਰਪਟ ਕਹਿੰਦਾ ਹੈ ;

ਤਟਿ ਤੀਰਥ ਬ੍ਰਹਮਣਿ ਨ ਕਰਿਆ। ਪੁੰਨ ਦਾਨ ਖਤ੍ਰੀ ਨੇ ਧਰਿਆ।
ਬਣਿਜ ਬਿਉਪਾਰ ਬੈਸਣੋ ਕੇ ਕਰਿਆ। ਸੇਵਾ ਭਾਉ ਸੂਦ੍ਰ ਕੇ ਧਰਿਆ।
ਚਾਰੋ ਵਰਣ ਇਹੁ ਚਾਰੋ ਕਰਿਆ। ਚਰਪਟ ਪ੍ਰਣਵੈ ਸੁਣਿਹੋ ਸਿਧੋ।
ਮਨੁ ਵਸਿ ਕੀਏ ਜੋਗੀ ਕੇ ਧਰਿਆ।

ਗੁਰੂ ਸਾਹਿਬ ਵੀ ਮਨੁ ਵਸਿ ਨੂੰ ਪ੍ਰਾਪਤੀ ਮੰਨਦੇ ਹਨ ਅਤੇ ਕਹਿੰਦੇ ਹਨ ਕਿ 'ਮਨੁ ਬਸਿ ਆਵੈ ਨਾਨਕਾ ਜੇ ਪੂਰਨ ਕਿਰਪਾ ਹੋਇ ॥', 'ਮਨ ਜੀਤੈ' ਦੇ ਸਿਧਾਂਤ ਦਾ ਗੁਰੂ ਨਾਨਕ ਸਾਹਿਬ ਜੋਗੀਆਂ ਪ੍ਰਤੀ ਉਪਦੇਸ਼ ਇਹ

ਹੀ ਦਿੰਦੇ ਹਨ :

ਮੁੰਦਾ ਸੰਤੋਖੁ ਸਰਮੁ ਪਤੁ ਝੋਲੀ ਧਿਆਨ ਕੀ ਕਰਹਿ ਬਿਭੂਤਿ ॥
ਖਿੰਥਾ ਕਾਲੁ ਕੁਆਰੀ ਕਾਇਆ ਜੁਗਤਿ ਡੰਡਾ ਪਰਤੀਤਿ ॥
ਆਈ ਪੰਥੀ ਸਗਲ ਜਮਾਤੀ ਮਨਿ ਜੀਤੈ ਜਗੁ ਜੀਤੁ ॥ (ਪੰਨਾ ੬)

'ਵਸਗਤਿ ਪੰਚ ਕਰੇ ਨਹ ਡੋਲੈ' ਵੀ ਗੁਰੂ ਨਾਨਕ ਸਾਹਿਬ ਦਾ ਫੁਰਮਾਨ ਹੈ ਅਤੇ ਇਹ ਮੰਨਣ ਸਿੱਖ ਦੀ ਵਿਆਖਿਆ ਕੀਤੀ ਹੈ। ਕਾਮ, ਕ੍ਰੋਧ, ਲੋਭ, ਮੋਹ, ਹੰਕਾਰ, ਤ੍ਰਿਸ਼ਨਾ, ਆਸਾ ਮਨਸ਼ਾ ਦਾ ਕਾਬੂ ਹੀ 'ਵਸਗਤਿ ਜਾ ਕੈ ਮਨਿ' ਉਸੇ ਦੀ ਅਵਸਥਾ ਹੈ।

ਚਰਪਟ ਜੀ ਦਾ ਸਿਧਾਂਤ ਹੈ :– 'ਮਨੁ ਬਾਂਧੇ ਤੇ ਮਨਿ ਕੋ ਪਾਵੇ, ਨਹੀਂ ਤੇ ਭਰਮਿਤਾ ਜੂਨੀ ਆਵੈ : 'ਦੁੰਦਰ ਬਾਧਹੁ ਸੁੰਦਰ ਪਾਵਹੁ' ਤੇ ਮਨ ਹੀ ਦੁੰਦਰ ਹੈ, ਪ੍ਰਮਾਤਮਾ ਸੁੰਦਰ ਹੈ। ਜੋ ਮਨ ਨੂੰ ਕਾਬੂ ਰੱਖ ਸਕੇ, ਉਹ ਸੁੰਦਰ ਨੂੰ ਵੇਖ ਲੈਂਦਾ ਹੈ।

ਗੁਰੂ ਗੋਬਿੰਦ ਸਿੰਘ ਜੀ ਨੇ ਉਹੋ ਜੋਗ ਸੰਨਿਆਸ ਦੱਸਿਆ ਹੈ :

ਰੇ ਮਨ ਐਸੋ ਕਰਿ ਸੰਨਿਆਸਾ ॥
ਬਨ ਸੇ ਸਦਨ ਸਬੈ ਕਰਿ ਸਮਝਹੁ, ਮਨ ਹੀ ਮਾਹਿ ਉਦਾਸਾ ॥ ੧ ॥ ਰਹਾਉ ॥
ਜਤ ਕੀ ਜਟਾ ਜੋਗ ਕੋ ਮੱਜਨੁ ਨੇਮ ਕੇ ਨਖਨ ਬਢਾਓ ॥
ਗਿਆਨ ਗੁਰੂ ਆਤਮ ਉਪਦੇਸਹੁ ਨਾਮ ਬਿਭੂਤਿ ਲਗਾਓ ॥
(ਦਸਮ ਗ੍ਰੰਥ, ਪੰਨਾ ੭੦੯)

ਗੁਰੂ ਗੋਬਿੰਦ ਸਿੰਘ ਜੀ ਹੋਰ ਥਾਂ ਕਹਿੰਦੇ ਹਨ :

ਰੇ ਮਨ ਇਹ ਬਿਧਿ ਜੋਗੁ ਕਮਾਓ ॥
ਸਿੰਙੀ ਸਾਚ ਅਕਪਟ ਕੰਠਲਾ ਧਿਆਨ ਬਿਭੂਤ ਚੜ੍ਹਾਓ ॥ (ਦਸਮ ਗ੍ਰੰਥ, ਪੰਨਾ ੭੧੦)

ਤੀਜੀ ਗੱਲ ਇਹ ਵਿਚਾਰਦੇ ਹਾਂ ਕਿ ਕੇਵਲ ਗੁਰੂ ਸਾਹਿਬਾਨ ਨੇ ਭੇਖੀ ਜੋਗੀ ਦੀ ਨਿਖੇਧੀ ਨਹੀਂ ਕੀਤੀ, ਸਗੋਂ ਚਰਪਟ ਆਪ ਭੇਖਾਂ ਨੂੰ ਮਹਾਨਤਾ ਨਹੀਂ ਸਨ ਦਿੰਦੇ, ਸਗੋਂ ਆਚਰਨ ਨੂੰ ਮਹਾਨ੍ਹਤਾ ਦਿੰਦੇ ਹਨ ਅਤੇ ਆਚਰਨ ਬਿਨਾਂ ਭੇਖ ਨੂੰ ਕਪਟ ਪਾਖੰਡ ਦੱਸਦੇ ਸਨ। ਚਰਪਟ ਇਸ ਪੱਖ ਵਿਚ ਬੜਾ ਹੀ ਮੂੰਹ ਫਟ ਸੀ। ਚਰਪਟ ਦੇ ਇਹ ਬਚਨ ਸੁਣੋ :

ਬਿਭੂਤਿ ਨ ਲਗਾਓ ਜਿਉਂ ਤਹਿਰ ਉਤਰਿ ਜਾਓ। ਪਰ ਜਿਉਂ ਧੂੜਿ ਲੋਟੇ ਮੇਰੀ ਬਲਾਇ।
ਸੇਲੀ ਨ ਬਾਛੋਂ ਲੇਵੋ ਨ ਮ੍ਰਿਗਾਨੀ। ਓਢੋ ਨ ਖਿੰਥਾ ਜਿ ਹੋਇ ਪੁਰਾਨੀ।
ਪਤ੍ਰ ਨਾ ਪੂਜੋ ਡੰਡਾ ਨ ਉਠਾਵੋ। ਕੁਤੇ ਦੀ ਨਿਆਈ ਮਾਰਨੇ ਨਾ ਜਾਵੋ।

ਹੋਰ ਥਾਂ ਚਰਪਟ ਕਹਿੰਦਾ ਹੈ :

ਲੰਮੀ ਖਿੰਥਾ ਝੋਲ ਮਝੋਲੀ। ਕੰਨਿ ਫੜਾਇ ਮੁਖਿ ਡੰਬੋਲੀ।

ਇਹੈ ਭਿਖਿਆ ਰਾਤੀ ਰਸ ਭੋਗੁ । ਚਰਪਟ ਕਹੈ ਕਮਾਲਿਆ ਜੋਗੁ ।

ਚਰਪਟ ਹੀ ਨਿਰਨਾ ਕਰਦਾ ਹੈ :

ਭੇਖ ਮ੍ਰਿਤਕ ਕਾ ਏਕ ਸੁਭਾਉ ਹੈ ਭਾਈ । ਉਸ ਖਫਨੀ ਉਸ ਖਪਨੀ ਲਾਈ ।
ਉਸ ਟੋਪੀ ਉਸ ਅੰਚਲਾ ਵਧਾਈ । ਉਹ ਨਹੀਂ ਬੋਲੇ ਉਹ ਸੁਨਿ ਸਿਧਾਈ ।

ਜੋਗੀ ਮੁੜ ਗ੍ਰਸਤੀਆਂ ਦੇ ਘਰੀਂ ਆਉਂਦੇ ਹਨ, ਚਰਪਟ ਉਨ੍ਹਾਂ ਬਾਰੇ ਕਹਿੰਦਾ ਹੈ :

ਸਾਧੋ ਆਵਹਿ ਸੇ ਘਰਿ ਬਾਰੀ । ਸੇਵਾ ਕਰਹਿ ਰੇ ਹਮਾਰੀ ।
ਹੇਠਿ ਬਿਛਾਵਹਿ ਰੇ ਤੁਲਿ ਤੁਲਾਈ । ਊਪਰ ਉਹਾ ਕਹਿ ਬੈਠਾਈ ।
ਜਤਿ ਸਤਿ ਕੀ ਮਾਇਆ ਲਇ ਆਇਆ । ਫੂਲ ਬੈਠਾ ਨਿਰੰਜਨ ਪਾਇਆ ।
ਸਿਖਿ ਜੋ ਪੁਤ੍ਰਿ ਕਾ ਮੁਖੁ ਸੇ ਚਰੋਲੈ । ਜੈਸੇ ਕੁੱਪਾ ਹਾਦਿ ਕਉ ਬਿਰੋਲੈ ।

ਇਤਨੇ ਕਟਾਖਮਈ, ਚੋਣਵੇਂ ਸ਼ਬਦਾਂ ਵਿਚ ਤਾਂ ਗੁਰੂ ਸਾਹਿਬਾਨ ਨੇ ਭੀ ਭੇਖੀ ਜੋਗ ਨੂੰ ਨਹੀਂ ਨਿੰਦਿਆ । ਚਰਪਟ ਬਹੁਤ ਹੀ ਵਧ ਰਿਹਾ ਹੈ । ਗੁਰੂ ਗੋਬਿੰਦ ਸਿੰਘ ਜੀ ਚਰਪਟ ਵਤਿ 'ਭੇਖ ਖੰਡਨ ਦੰਭ ਬਿਦਾਰੁ ਹੱਥ' ਅਕਾਲ ਉਸਤਤਿ ਵਿਚ ਆਪ ਲਿਖਦੇ ਹਨ :

ਖੂਕ ਮਲਹਾਰੀ ਗਜ......
ਘੁਘੂ ਮਟ ਬਾਸੀ.......
ਬਿੰਦ ਕੇ ਸਧੱਯਾ...... (ਦਸਮ ਗ੍ਰੰਥ, ਪੰਨਾ ੧੭)

ਪਰ ਆਮ ਕਰਕੇ ਗੁਰੂ ਸਾਹਿਬਾਨ ਨੇ ਭੇਖ ਨੂੰ ਸਦਾਚਾਰ ਪ੍ਰੇਰਨਾ ਦਾ ਸਾਧਨ ਬਣਾ ਕੇ ਪੇਸ਼ ਕੀਤਾ ਹੈ । ਜਿਵੇਂ "ਮੁੰਦਾ ਸੰਤੋਖੁ ਸਰਮੁ ਪਤੁ ਝੋਲੀ" ਜਾਂ "ਜਤ ਕੀ ਜਟਾ ਜੋਗ ਕੋ ਮੱਜਨੁ ਨੇਮ ਕੇ ਨਖਨ ਬਢਾਓ" ਹਨ ।

ਨਾਥ ਜੋਗੀ ਦੀ ਇਹ ਬੋਲੀ ਅਵੱਸ਼ ਹੀ ੧੦ਵੀਂ ਤੋਂ ੧੨ਵੀਂ ਸਦੀ ਵਿਚਾਲ ਦੀ ਪੰਜਾਬੀ ਹੈ ਪਰ ਐਸੀ ਨਹੀਂ, ਜੋ ਹੁਣ ਸਮਝੀ ਜਾ ਸਕੇ । ਉਹਨਾਂ ਦੇ ਕਾਵਿ ਰੂਪ ਵੀ ਸਲੋਕ, ਪਦਾ, ਸਪਤ, ਬਾਰੇ, ਤਿਥਾਂ ਆਦਿ ਹਨ । ਉਹਨਾਂ ਨੇ, ਉਸੇ ਰਾਗਾਂ ਵਿਚ ਕਾਵਿ ਰਚਨਾ ਕੀਤੀ ਹੈ, ਜਿਵੇਂ ਗੁਰੂ ਸਾਹਿਬਾਨ ਤੇ ਭਗਤਾਂ ਨੇ । ਉਹਨਾਂ ਦੀ ਰਚਨਾ ਕਲਪਨਾ ਜਜ਼ਬਾਤ, ਰਸ, ਕਟਾਖਸ਼, ਆਲੋਚਨਾ, ਸੁਧਾਰ ਪ੍ਰਚਾਰ ਸਭ ਤੁਲ ਹੈ, ਜੋ ਮਾਤਰੋਂ ਦੀ ਪੰਜਾਬੀ ਬਣੀ ਹੋਈ ਹੈ । ਲੋਕ ਸਾਹਿਤ ਰਚਨਾ ਦੇ ਨਾਲ ਨਾਲ ਹੀ ਪੰਜਾਬੀ ਦੇ ਇਹ ਮੋਢੀ ਸਨ ।



# ਸੂਫ਼ੀ ਮਤ ਤੇ ਸਿੱਖ ਧਰਮ

ਇਸਲਾਮ ਧਰਮ ਦੇ ਅੰਤਰਗਤਿ ਵਿਚਰਨ ਵਾਲੀ ਇਕ ਵਿਚਾਰਧਾਰਾ ਨੂੰ ਸੂਫ਼ੀ-ਮਤ ਕਿਹਾ ਜਾਣ ਲੱਗ ਪਿਆ, ਪਰ ਸਿੱਖ ਧਰਮ ਇਕ ਸੁਤੰਤਰ ਧਰਮ ਹੈ ਜਿਸਦੀ ਹੋਂਦ ਦੇ ਸਾਰੇ ਅੰਗ ਹੋਰ ਵਿਸ਼ਵ-ਧਰਮਾਂ ਵਾਂਗ ਨਿਵੇਕਲੇ ਤੇ ਸੁਤੰਤਰ ਹਨ। ਸਿੱਖ ਧਰਮ ਦੇ ਫ਼ਲਸਫ਼ੇ ਦੀ ਆਪਣੀ ਹਸਤੀ ਹੈ, ਉਸ ਦੀ ਆਪਣੀ ਗੁਰੂ-ਪਰੰਪਰਾ ਹੈ, ਉਸ ਦੀ ਆਪਣੀ ਜਥੇਬੰਦੀ ਹੈ। ਉਸ ਦਾ ਆਪਣਾ ਗ੍ਰੰਥ ਹੈ, ਉਸ ਦੇ ਗੁਰ-ਧਾਮ ਗੁਰ-ਅਸਥਾਨ, ਭੇਖ-ਚਿੰਨ੍ਹ ਹਨ। ਸੂਫ਼ੀ-ਮਤ ਇਸਲਾਮ ਦੇ ਸਾਗਰ ਵਿਚ ਰਲ ਰਹੀ ਇਕ ਸ਼ਾਖਾ ਹੈ, ਜਿਸ ਦਾ ਦਾਹਵਾ ਹੈ ਕਿ ਉਨ੍ਹਾਂ ਨੇ ਜੋ ਕੁਰਾਨ ਦੀ ਵਿਆਖਿਆ ਕੀਤੀ ਉਹਦਾ ਅਸਲ ਇਸਲਾਮ ਹੈ। ਇਸਲਾਮ ਦੇ ਧਰਮ ਗ੍ਰੰਥ ਕੁਰਾਨ ਵਿਚ ਵਰਤੇ ਬਿੰਬਾਂ ਨੂੰ ਸੂਫ਼ੀਆਂ ਨੇ ਰਹੱਸ ਸਮਝ ਕੇ ਉਨ੍ਹਾਂ ਦੀ ਵਿਆਖਿਆ ਕੀਤੀ ਹੈ ਜਦੋਂ ਕਿ ਆਮ ਮੌਲਵੀਆਂ ਨੇ ਕੁਰਾਨ ਨੂੰ ਉਸ ਦੇ ਅੱਖਰੀਂ ਅਰਥਾਂ ਵਿਚ ਪੜ੍ਹਿਆ ਹੈ। ਸੂਫ਼ੀ-ਮਤ ਦੇ ਵੀ ਕਈ ਰੂਪ ਹੋ ਗਏ ਹਨ, ਕਿਉਂਕਿ ਵਿਆਖਿਆ ਦਾ ਭਿੰਨ ਹੋਣਾ ਕੁਦਰਤੀ ਗੱਲ ਹੈ।

ਸੂਫ਼ੀ-ਮਤ ਨਾਲ ਸਿੱਖ ਧਰਮ ਦੀ ਜੋ ਸਾਂਝ ਹੈ ਉਸ ਨੂੰ ਗੁਰੂ ਗ੍ਰੰਥ ਸਾਹਿਬ ਵਿਚ ਇਸ ਤਰ੍ਹਾਂ ਪ੍ਰਵਾਨ ਕੀਤਾ ਗਿਆ ਹੈ ਕਿ ਸ਼ੇਖ ਫ਼ਰੀਦ ਅਤੇ ਸ਼ੇਖ ਭੀਖਨ ਜੀ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਲ ਕੀਤੀ ਗਈ ਹੈ। ਸ਼ੇਖ ਫ਼ਰੀਦ ਜੀ ਨਾਲ ਜਿਥੇ ਕੋਈ ਮਤਿ-ਭੇਦ ਸਿੱਖ ਧਰਮ ਦਾ ਸੀ, ਉਹ ਵੀ ਗੁਰੂ ਗ੍ਰੰਥ ਸਾਹਿਬ ਵਿਚ ਪ੍ਰਗਟ ਕੀਤਾ ਹੋਇਆ ਹੈ, ਦੋ ਗੱਲਾਂ ਉਸ ਮਤਿ-ਭੇਦ ਦੀਆਂ ਸਪੱਸ਼ਟ ਹਨ। ਇਕ ਇਹ ਹੈ ਕਿ ਸਿਮਰਨ ਭਗਤੀ ਪ੍ਰਭੂ ਦੀ ਆਪਣੀ ਦਾਤ ਹੈ ਜਿਸ ਨੂੰ ਪ੍ਰਭੂ ਦੇਣਾ ਚਾਹੇ, ਉਸ ਨੂੰ ਸੁੱਤਿਆਂ ਪਿਆ ਉਠਾਲ ਕੇ ਵੀ ਦੇ ਦਿੰਦਾ ਹੈ; ਇਹ ਆਪਣੀ ਮਿਹਨਤ, ਯਤਨ ਜਾਂ ਸਾਧਨਾਂ ਨਾਲ ਪ੍ਰਾਪਤ ਹੋਣ ਵਾਲੀ ਚੀਜ਼ ਨਹੀਂ। ਭਗਤੀ ਮਿਹਰ, ਨਦਰਿ, ਬਖਸ਼ਸ਼ ਹੈ ਅਤੇ ਨਿਰੋਲ ਬਖਸ਼ਸ਼ ਹੈ। ਪਰ ਫਰੀਦ ਜੀ ਦਾ ਬਚਨ ਇਹ ਹੈ :

ਪਹਿਲੈ ਪਹਰੈ ਫੁਲੜਾ ਫਲੁ ਭੀ ਪਛਾ ਰਾਤਿ ॥
ਜੋ ਜਾਗੰਨ੍ਹਿ ਲਹੰਨਿ ਸੇ ਸਾਈ ਕੰਨੋ ਦਾਤਿ ॥ ੧੧੨ ॥ (ਪੰਨਾ ੧੩੮੪)

ਦੂਜਾ ਭੇਦ, ਫਰੀਦ ਜੀ ਨਾਲ ਗੁਰੂ ਨਾਨਕ ਦੇਵ ਜੀ ਨੇ ਰਾਗ ਸੂਹੀ ਵਿਚ ਇਹ ਦੱਸਿਆ ਹੈ ਕਿ ਨਿਰਾਸ਼ ਹੋਣ ਦੀ ਲੋੜ ਨਹੀਂ ਹੈ, ਭਗਤੀ ਲਈ ਸਦਾ ਹੀ ਸਮਾਂ ਹੈ। ਕਾਲੀ-ਧੌਲੀ ਹਰ ਸਮੇਂ ਭਗਤੀ ਹੋ ਸਕਦੀ ਹੈ। ਜੇ ਪਹਿਲਾ ਬੇੜਾ ਨਹੀਂ ਬੰਨ੍ਹਿਆ ਗਿਆ ਤਾਂ ਹੁਣ ਬੰਨ੍ਹਿਆ ਜਾ ਸਕਦਾ ਹੈ :

ਬੇੜਾ ਬੰਧਿ ਨ ਸਕਿਓ ਬੰਧਨ ਕੀ ਵੇਲਾ ॥
ਭਰਿ ਸਰਵਰੁ ਜਬ ਊਛਲੈ ਤਬ ਤਰਣੁ ਦੁਹੇਲਾ ॥ (ਪੰਨਾ ੭੯੪)

ਫਰੀਦ ਜੀ ਦੀ ਆਵਾਜ਼ ਸੀ।
ਗੁਰੂ-ਬਾਬੇ ਨੇ ਕਿਹਾ :

ਜਪ ਤਪ ਕਾ ਬੰਧੁ ਬੇੜੁਲਾ ਜਿਤੁ ਲੰਘਹਿ ਵਹੇਲਾ ॥
ਨਾ ਸਰਵਰੁ ਨਾ ਊਛਲੈ ਐਸਾ ਪੰਥੁ ਸੁਹੇਲਾ ॥ (ਪੰਨਾ ੭੨੯)

ਸ਼ੇਖ ਫਰੀਦ ਨੇ ਕਈ ਗੱਲਾਂ ਕਹਿੰਦਿਆਂ-ਕਹਿੰਦਿਆਂ ਇਕ ਗੱਲ ਐਸੀ ਕਹਿ ਦਿੱਤੀ ਹੈ, ਜਿਸ ਨਾਲ ਸਿੱਖ ਧਰਮ ਦੀ ਬੁਨਿਆਦੀ ਸਾਂਝ ਹੈ। ਇਹ ਗੱਲ ਫਰੀਦ ਜੀ ਨੇ ਹੀ ਕਹੀ ਹੈ, ਹੋਰ ਕਿਸੇ ਸੂਫ਼ੀ ਕਵੀ ਨੇ ਵੀ ਇਸ ਪਾਸੇ ਧਿਆਨ ਨਹੀਂ ਦਿੱਤਾ :

ਫਰੀਦਾ ਬਾਰਿ ਪਰਾਇਐ ਬੈਸਣਾ ਸਾਂਈ ਮੁਝੈ ਨ ਦੇਹਿ ॥
ਜੇ ਤੂ ਏਵੈ ਰਖਸੀ ਜੀਉ ਸਰੀਰਹੁ ਲੇਹਿ ॥ ੪੨ ॥ (ਪੰਨਾ ੧੩੮੦)

ਫਰੀਦ ਜੀ ਦੀ ਬਾ-ਗ਼ੈਰਤ, ਇੱਜ਼ਤ, ਪਤਿ ਤੇ ਸ੍ਵਾਧੀਨਤਾ ਦੇ ਜੀਵਨ ਜੀਣ ਦੀ ਲਗਨ ਇਸ ਸਲੋਕ ਵਿਚ ਪ੍ਰਗਟ ਹੈ ਤੇ ਇਹ ਲਗਨ ਸਿੱਖ ਧਰਮ ਦੀ ਬੁਨਿਆਦੀ ਚੂਲ ਹੈ।

ਸ਼ੇਖ ਫਰੀਦ ਜੀ ਸੂਫੀ ਸਨ ਤੇ ਪਹਿਲੇ ਪੜਾਅ ਦੇ ਸੂਫ਼ੀ। ਉਨ੍ਹਾਂ ਦੇ ਇਸ ਇਲਾਹੀ ਅਲਾਪ ਨੂੰ ਸਿੱਖ ਧਰਮ ਨੇ ਆਪਣਾ ਇਸ਼ਟ ਬਣਾ ਰਖਿਆ ਹੈ। ਉਨ੍ਹਾਂ ਦੇ ਹੋਰ ਵੀ ਬਹੁਤ ਸਾਰੇ ਬਚਨ ਸਾਂਭੇ ਹੋਏ ਹਨ ਅਤੇ ਉਨ੍ਹਾਂ ਅੱਗੇ ਸਿਰ ਨਿਵਾਉਂਦੇ ਹਨ। ਇਹ ਬਚਨ ਆਸਾ ਰਾਗ ਵਿਚ ਹਨ :

ਦਿਲਹੁ ਮੁਹਬਤਿ ਜਿੰਨ੍ ਸੇਈ ਸਚਿਆ ॥
ਜਿਨ੍ ਮਨਿ ਹੋਰੁ ਮੁਖਿ ਹੋਰੁ ਸਿ ਕਾਂਢੇ ਕਚਿਆ ॥ ੧ ॥
ਰਤੇ ਇਸਕ ਖੁਦਾਇ ਰੰਗਿ ਦੀਦਾਰ ਕੇ ॥
ਵਿਸਰਿਆ ਜਿਨ੍ ਨਾਮੁ ਤੇ ਭੁਇ ਭਾਰੁ ਥੀਏ ॥ ੧ ॥ ਰਹਾਉ ॥
ਆਪਿ ਲੀਏ ਲੜਿ ਲਾਇ ਦਰਿ ਦਰਵੇਸ ਸੇ ॥
ਤਿਨ ਧੰਨੁ ਜਣੇਦੀ ਮਾਉ ਆਏ ਸਫਲੁ ਸੇ ॥ ੨ ॥
ਪਰਵਦਗਾਰ ਅਪਾਰ ਅਗਮ ਬੇਅੰਤ ਤੂ ॥
ਜਿਨਾ ਪਛਾਤਾ ਸਚੁ ਚੁੰਮਾ ਪੈਰ ਮੂੰ ॥ ੩ ॥
ਤੇਰੀ ਪਨਹ ਖੁਦਾਇ ਤੂ ਬਖਸੰਦਗੀ ॥
ਸੇਖ ਫਰੀਦੈ ਖੈਰੁ ਦੀਜੈ ਬੰਦਗੀ ॥ ੪ ॥ ੧ ॥ (ਆਸਾ, ਪੰਨਾ ੪੮੮)

ਭਗਤ ਭੀਖਨ ਲਖਨਊ ਦੇ ਇਲਾਕੇ ਦੇ ਰਹਿਣ ਵਾਲੇ ਵਿਦਵਾਨ ਸੂਫ਼ੀ ਫਕੀਰ ਹੋਏ ਹਨ। ਜਿਨ੍ਹਾਂ ਦਾ ਦੇਹਾਂਤ ਸੰਨ ੧੫੭੪ ਵਿਚ ਹੋਇਆ। ਉਨ੍ਹਾਂ ਦੇ ਇਹ ਬਚਨ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਰਾਗ ਸੋਰਠਿ ਵਿਚ ਇਸ਼ਟ ਦੇ ਤੌਰ 'ਤੇ ਸਾਂਭੇ ਹੋਏ ਹਨ :

ਐਸਾ ਨਾਮੁ ਰਤਨੁ ਨਿਰਮੋਲਕੁ ਪੁੰਨਿ ਪਦਾਰਥੁ ਪਾਇਆ ॥
ਅਨਿਕ ਜਤਨ ਕਰਿ ਹਿਰਦੈ ਰਾਖਿਆ ਰਤਨੁ ਨ ਛਪੈ ਛਪਾਇਆ ॥ ੧ ॥
ਹਰਿ ਗੁਨ ਕਹਤੇ ਕਹਨੁ ਨ ਜਾਈ ॥ ਜੈਸੇ ਗੂੰਗੇ ਕੀ ਮਿਠਿਆਈ ॥ ੧ ॥ ਰਹਾਉ ॥
ਰਸਨਾ ਰਮਤ ਸੁਨਤ ਸੁਖੁ ਸ੍ਰਵਨਾ ਚਿਤ ਚੇਤੇ ਸੁਖੁ ਹੋਈ ॥

ਕਹੁ ਭੀਖਨ ਦੁਇ ਨੈਨ ਸੰਤੋਖੇ ਜਹ ਦੇਖਾਂ ਤਹ ਸੋਈ ॥ ੨ ॥ ੨ ॥

(ਪੰਨਾ ੬੫੯)

ਸ਼ੇਖ ਫਰੀਦ ਜੀ ਬਾਹਰਵੀਂ ਸਦੀ ਈਸਵੀਂ ਵਿਚ ਹੋਏ, ਫਕੀਰ ਭੀਖਨ ਸੋਲ੍ਹਵੀਂ ਸਦੀ ਈਸਵੀ ਵਿਚ ਹੋਏ। ਇਨ੍ਹਾਂ ਸੂਫ਼ੀਆਂ ਨਾਲ ਸਿੱਖ ਧਰਮ ਦੀ ਸਾਂਝ ਬੁਨਿਆਦੀ ਸਿਧਾਂਤਾਂ ਦੀ ਹੈ। ਪਰ ਇਹ ਸਿਧਾਂਤ ਐਸੇ ਹਨ ਜੋ ਉਸ ਵੇਲੇ ਦੀ ਭਗਤੀ ਫ਼ਿਜ਼ਾ ਵਿਚ ਮੌਜੂਦ ਸਨ। ਹੋਰ ਵੀ ਪੰਜਾਬ ਵਿਚ ਵਿਚਰਨ ਵਾਲੇ ਸੂਫੀ ਫਕੀਰਾਂ ਨਾਲ ਸਿਧਾਂਤਾਂ ਦੀ ਕੁਝ ਬੁਨਿਆਨੀ ਸਾਂਝ ਸਿੱਖ ਧਰਮ ਵਿਚ ਮੌਜੂਦ ਸੀ। ਸ਼ਾਹ ਹੁਸੈਨ, ਅਲੀ ਹੈਦਰ, ਬੁਲ੍ਹੇ ਸ਼ਾਹ ਆਦਿ ਨਾਲ ਇਹ ਸਾਂਝ ਮੌਜੂਦ ਸੀ। ਸਿੱਖ ਧਰਮ ਦੀ ਇਹ ਸਾਂਝ ਇਤਨੀ ਹੀ ਭਾਰਤੀ ਧਰਮਾਂ ਨਾਲ ਵੀ ਸੀ, ਜਿਵੇਂ ਕਿ ਸਨਾਤਨੀ ਹਿੰਦੂ ਧਰਮ ਨਾਲ ਸੀ। ਪ੍ਰਮਾਤਮਾ ਇਕ ਹੈ ਅਤੇ 'ਹਰ ਰੰਗੇ, ਹਰ ਜਾਈ' ਵਿਚ ਵਿਚਰ ਰਹਿਆ ਹੈ, ਇਹ ਪ੍ਰਮੁਖ ਸਿਧਾਂਤ ਸੀ ਜੋ ਸੂਫ਼ੀ-ਮਤ, ਵੇਦਾਂਤ ਅਤੇ ਸਿੱਖ ਧਰਮ ਵਿਚ ਸਾਂਝਾ ਸੀ ਅਤੇ ਇਹੋ ਹੀ ਇਕ ਵਿਚਾਰ ਹੈ ਜਿਹੜਾ ਉਸ ਵੇਲੇ ਦੀ ਫ਼ਿਜ਼ਾ ਦਾ ਬੁਨਿਆਦੀ ਵਿਚਾਰ ਸੀ, ਜਿਸ ਨਾਲ ਮਨੁੱਖਤਾ ਦੀਆਂ ਵੰਡੀਆਂ ਤੁੰਡੀਆਂ ਜਾ ਰਹੀਆਂ ਸਨ। ਪ੍ਰਮਾਤਮਾ ਦੇ 'ਹਰ ਰੰਗੇ-ਹਰ ਜਾਈ' ਹੋਣ ਦੇ ਸਿਧਾਂਤ ਨੇ ਜ਼ਾਤ-ਪਾਤ, ਰੰਗ-ਰੂਪ, ਬੋਲੀ-ਸਭਿਆਚਾਰ ਦੇ ਵਿਤਕਰੇ ਖਤਮ ਕੀਤੇ। ਗੁਰੂ-ਮੁਰਸ਼ਦ ਦੀ ਸ਼ਰਨ ਲੈਣਾ ਇਕ ਹੋਰ ਵਿਚਾਰ ਹੈ ਜੋ ਸੂਫ਼ੀ ਮਤ ਅਤੇ ਸਿੱਖ ਧਰਮ ਵਿਚ ਡੂੰਘੀ ਸਾਂਝ ਵਾਲਾ ਹੈ। ਹੋਰਾਂ ਧਰਮਾਂ ਮਤਾਂ ਵਿਚ ਵੀ ਇਹ ਸਿਧਾਂਤ ਮੌਜੂਦ ਹੈ— ਪਰ ਸੂਫ਼ੀਆਂ ਨੇ ਇਸ ਸਿਧਾਂਤ ਨੂੰ ਆਪਣੇ ਮਸਤੀ ਰੰਗ ਵਿਚ ਖੂਬ ਗਾਂਵਿਆ ਹੈ :

ਅਲਫ ਅਲਾ ਚੰਬੇ ਦੀ ਬੂਟੀ ਮੁਰਸ਼ਦ ਮਨ ਮੇਰੇ ਵਿਚ ਲਾਈ ਹੂ।
ਨਫੀ ਇਸਬਾਤ ਦਾ ਪਾਣੀ ਮਿਲਿਆ, ਹਰ ਰੰਗੇ ਹਰ ਜਾਈ ਹੂ।
ਅੰਦਰ ਬੂਟੀ ਮੁਸਕ ਮਚਾਇਆ, ਜਾਂ ਫੂਲਣ ਪਰ ਆਈ ਹੂ।
ਮੁਰਸ਼ਦ ਬਾਹੂ ਹਰ ਦਮ ਜੀਵੇ ਜਿਸ ਇਹ ਬੂਟੀ ਲਾਈ ਹੂ।

ਜੀਵਨ ਦਾ ਪਰਮ ਮਨੋਰਥ ਨਾਮ ਦਾ ਦਾਜ ਤਿਆਰ ਕਰਨਾ ਹੈ ਤਾਂ ਜੋ ਸਾਈਂ ਨਾਲ ਮੇਲ ਹੋਵੇ। ਇਹ ਖਿਆਲ ਵੀ ਸੂਫ਼ੀ ਮਤ ਅਤੇ ਸਿੱਖ ਧਰਮ ਵਿਚ ਸਾਂਝਾ ਹੈ। ਬੰਦਗੀ ਭਗਤੀ ਦੀ ਵੱਡੀ ਸਾਂਝ ਹੈ। ਸਿੱਖ ਧਰਮ ਤੇ ਹੈ ਹੀ ਨਾਮ-ਮਾਰਗ ਦਾ ਧਰਮ। ਨਾਮ ਇਹ ਹੈ :

ਐਸੋ ਸਹਾਈ ਹਰਿ ਕੋ ਨਾਮ ॥ ਸਾਧਸੰਗਤਿ ਭਜੁ ਪੂਰਨ ਕਾਮ ॥ ੧ ॥ ਰਹਾਉ ॥
ਬੂਡਤ ਕਉ ਜੈਸੇ ਬੇੜੀ ਮਿਲਤ ॥ ਬੂਝਤ ਦੀਪਕ ਮਿਲਤ ਤਿਲਤ ॥
ਜਲਤ ਅਗਨੀ ਮਿਲਤ ਨੀਰ ॥ ਜੈਸੇ ਬਾਰਿਕ ਮੁਖਹਿ ਖੀਰ ॥ ੧ ॥
ਜੈਸੇ ਰਣ ਮਹਿ ਸਖਾ ਭ੍ਰਾਤ ॥ ਜੈਸੇ ਭੂਖੇ ਭੋਜਨ ਮਾਤ ॥
ਜੈਸੇ ਕਿਰਖਹਿ ਬਰਸ ਮੇਘ ॥ ਜੈਸੇ ਪਾਲਨ ਸਰਨਿ ਸੇਂਘ ॥ ੨ ॥
ਗਰੁੜ ਮੁਖਿ ਨਹੀ ਸਰਪ ਤ੍ਰਾਸ ॥ ਸੂਆ ਪਿੰਜਰਿ ਨਹੀ ਖਾਇ ਬਿਲਾਸੁ ॥
ਜੈਸੋ ਆਂਡੋ ਹਿਰਦੇ ਮਾਹਿ ॥ ਜੈਸੋ ਦਾਨੋ ਚਕੀ ਦਰਾਹਿ ॥ ੩ ॥ (ਪੰਨਾ ੯੮੬)

ਇਤਨੀ ਬੁਨਿਆਦੀ ਸਾਂਝ ਹੋਣ ਦੇ ਬਾਵਜੂਦ ਸੂਫ਼ੀ-ਮਤ ਇਕ ਮਤਿ ਹੀ ਹੈ, ਇਕ ਵਿਚਾਰਧਾਰਾ ਹੀ ਹੈ, ਧਰਮ ਨਹੀਂ ਹੈ, ਜਦੋਂ ਕਿ ਸਿੱਖੀ ਇਕ ਮਾਰਗ ਹੈ, ਧਰਮ ਹੈ ਅਤੇ ਪੰਥ ਹੈ, ਇਸ ਦੇ ਕਾਰਨ ਦੋ ਹਨ। ਪਹਿਲੀ ਗੱਲ ਇਹ ਕਿ ਸੂਫ਼ੀ-ਮਤ ਜੀਵਨ ਦੀ ਸਮੂਹਕਤਾ ਨੂੰ ਆਪਣਾ ਆਦਰਸ਼ ਨਹੀਂ ਬਣਾਉਂਦਾ। ਦੂਜੀ

ਗੱਲ ਇਹ ਹੈ ਕਿ ਉਸ ਵਿਚ ਜੀਵਨ ਦੀ ਸਮੂਹਕਤਾ ਨੂੰ ਧਾਰਨ ਕਰਨ ਲਈ ਲੋੜੀਂਦਾ ਸਹਿਜ ਨਹੀਂ ਹੈ। ਇਹ ਦੋ ਭੇਦ ਸਪੱਸ਼ਟ ਤੌਰ 'ਤੇ ਸਮਝਣੇ ਉਚਿਤ ਹਨ। ਸਿੱਖ ਧਰਮ ਕੇਵਲ ਆਸਤਕਤਾ, ਭਗਤੀ-ਬੰਦਗੀ ਜਾਂ ਗੁਰੂ-ਸ਼ਰਧਾ ਦਾ ਧਰਮ ਨਹੀ ਹੈਂ; ਉਸ ਦੀਆਂ ਬੁਨਿਆਦੀ ਚੀਜ਼ਾਂ ਸਮਾਜਿਕ ਚੇਤੰਨਤਾ, ਗ੍ਰਿਹਸਤੀ ਧਰਮ ਦੀ ਮਹਾਨਤਾ, ਪਤਿ-ਇੱਜ਼ਤ ਦਾ ਰਾਜਸੀ ਜੀਵਨ ਆਦਿ ਵੀ ਹਨ। ਸਿੱਖ ਧਰਮ ਵਿਚ ਭਗਤੀ ਆਪਣੇ ਆਪ ਵਿਚ ਮੰਤਵ ਨਹੀਂ ਹੈ, ਭਗਤੀ ਸਾਧਨ ਹੈ। ਇਹ ਸਾਧਨ ਹੈ ਐਸੀ ਸ਼ਖਸੀਅਤ ਪੈਦਾ ਕਰਨ ਦਾ ਜਿਹੜੀ ਸਾਰੇ ਸਮਾਜ ਨੂੰ ਉੱਨਤ ਕਰੇ। 'ਸਬਦ ਸੁਰਤਿ ਭਾਵ ਸਾਗਰ ਤਰੀਐ' ਨੂੰ ਅਪਨਾ ਸਕੇ। 'ਵਿਚਿ ਦੁਨੀਆ ਸੇਵ ਕਮਾਈਐ ਤਾਂ ਦਰਗਹ ਬੈਸਣੁ ਪਾਈਐ' ਨੂੰ ਪ੍ਰਾਪਤ ਹੋ ਸਕੇ। ਸਿੱਖ ਧਰਮ ਵਿਚ ਮਨੁੱਖੀ ਸ਼ਖਸੀਅਤ 'ਗੁਰਮੁਖਿ' ਦੀ ਹੈ, ਬ੍ਰਹਮ ਗਿਆਨੀ ਦੀ ਹੈ। ਬ੍ਰਹਮ ਗਿਆਨੀ ਉਹ ਹੈ, ਜੋ 'ਜੈਸੇ ਜਲ ਮਹਿ ਕਮਲ ਅਲੇਪ' ਦੀ ਤਰ੍ਹਾਂ ਮਾਇਆ-ਰੰਗਾਂ ਵਿਚ ਨਿਰਲੇਪ ਰਹਿ ਸਕੇ। ਸਿੱਖ ਧਰਮ ਦੀ ਉਸਾਰੀ ਸੱਤ ਵਿਸ਼ਵ-ਵਿਆਪੀ ਮਾਨਵੀ ਆਦਰਸ਼ਾਂ 'ਤੇ ਹੋਈ ਹੋਈ ਹੈ। ਇਸ ਧਰਮ ਦਾ ਆਦਰਸ਼ 'ਮਾਨਵੀ ਏਕਤਾ' ਦੇ ਆਦਰਸ਼ ਨੂੰ ਸਾਕਾਰ ਕਰਨਾ ਹੈ। ਇਹ '੧ਓ' ਦੀ ਉਪਾਸ਼ਨਾ ਵਾਲਾ ਧਰਮ ਹੈ, ਇਸ ਲਈ ਸਾਰੀ ਮਨੁੱਖਤਾ ਦੀ ਏਕਤਾ ਇਸ ਦਾ ਆਦਰਸ਼ ਹੈ; ਸਿੱਖ ਧਰਮ ਜੀਵਨ ਨੂੰ ਸੰਸਾਰ ਨੂੰ, ਸਤਿ-ਸੱਚ ਮੰਨਦਾ ਹੈ ਤੇ ਜ਼ਿੰਦਗੀ ਨੂੰ ਉਤਨੀ ਹੀ ਮਹਾਨਤਾ ਦਿੰਦਾ ਹੈ ਜਿਤਨੀ 'ਨਾਮ' ਨੂੰ ਇਹ ਧਰਮ 'ਕਰਤਾਰ' ਦਾ ਉਪਾਸ਼ਕ ਹੈ ਤੇ ਰਚਨਾ, ਉਸਾਰੀ ਦਾ ਵਿਸ਼ਵਾਸੀ ਹੈ—ਇਹ ਜੀਵਨ ਵਿਚ ਕਰਤਾਰੀ, ਉਸਾਰੂ ਹੈ ਤੇ ਕੰਮ ਮਿਹਨਤ ਨਾਲ ਕਰਨਾ ਭਗਤੀ ਸਮਝਦਾ ਹੈ। ਇਹ ਸਮਾਜ ਵਿਚ ਨਿਰਭੈਤਾ-ਨਿਰਵੈਰਤਾ ਦੀ ਸਮਾਨਤਾ ਲਿਆਉਣ ਦਾ ਹਰ ਉਪਰਾਲਾ ਕਰਦਾ ਹੈ। ਇਹ ਧਰਮ ਸੁੰਦਰਤਾ, ਕੋਮਲਤਾ, ਮਧੁਰਤਾ ਦਾ ਜੀਵਨ ਜੀਊਣਾ ਆਦਰਸ਼ ਮੰਨਦਾ ਹੈ, ਕਿਉਂਕਿ ਇਹ 'ਅਕਾਲ ਮੂਰਤਿ' ਦਾ ਵਿਸ਼ਵਾਸੀ ਹੈ। ਇਹ ਸ੍ਵਾਧੀਨਤਾ, ਸੁਤੰਤਰਤਾ, ਰਾਜਸੀ, ਸਮਾਜਿਕ, ਸਭਿਆਚਾਰਕ ਆਜ਼ਾਦੀ ਦਾ ਸਮਰਥਕ ਹੈ। ਇਹ ਸ਼ੀਲ, ਸੰਜਮ ਤੇ ਆਪਣੇ ਅੰਦਰਲੇ ਦੀ ਸਾਧਨਾ ਦਾ ਉਪਾਸ਼ਕ ਹੈ। ਸਿੱਖ ਧਰਮ ਵਿਚ 'ਮੰਨੈ ਤਰੈ ਤਾਰੇ ਗੁਰਸਿਖ' ਦਾ ਆਦਰਸ਼ ਹੈ; "ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ ॥ ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ" ਇਥੇ ਸਾਰੇ ਸਮਾਜ ਨੂੰ ਉੱਨਤ ਕਰਨ ਦਾ ਆਦਰਸ਼ ਹੈ। ਸਿੱਖ ਧਰਮ ਦੇਗ-ਤੇਗ, ਸੰਗਤ-ਪੰਗਤ ਦਾ ਧਰਮ ਹੈ। ਸੂਫ਼ੀ-ਮਤ ਵਿਚ ਜ਼ਿੰਦਗੀ ਦੀ ਸਮੂਹਕਤਾ ਵੱਲ ਧਿਆਨ ਨਹੀਂ ਹੈ। ਉਸ ਵਿਚ ਸਮਾਜਿਕ ਚੇਤੰਨਤਾ ਨਹੀਂ, ਜਥੇਬੰਦੀ ਨਹੀਂ ਹੈ, ਕਿਉਂਕਿ ਬੰਦਗੀ ਦੇ ਜ਼ਾਤੀ ਆਦਰਸ਼ ਤੋਂ ਅੱਗੇ ਉਹ ਲੰਘਿਆ ਨਹੀਂ ਹੈ।

ਸੂਫ਼ੀ-ਮਤ ਨੇ ਜੀਵਨ ਦੀ ਸਮੂਹਕਤਾ ਨੂੰ ਆਪਣਾ ਆਦਰਸ਼ ਨਹੀਂ ਬਣਾਇਆ। ਇਸੇ ਲਈ ਹੀ ਉਸ ਵਿਚ ਸਹਿਜ ਨਹੀਂ ਹੈ। ਸਗੋਂ ਉਸ ਵਿਚ ਉਲਾਰਪਨ ਜੋ ਕਿ ਸੂਫ਼ੀਆਂ ਦੀ ਕਾਵਿ-ਰਚਨਾ, ਇਸ਼ਕ ਦੀ ਤੀਬਰਤਾ, ਰਾਗ ਦੇ ਤ੍ਰਿਖੜੇ ਤਾਲ, ਨਾਚਾਂ ਤੇ ਕਵਾਲੀਆਂ ਦੀ ਸ਼ੋਖੀ ਤੋਂ ਲੈ ਕੇ ਵਜਦ, ਮਸਤੀ, ਹਾਲ ਵਿਚ ਪ੍ਰਗਟ ਹੁੰਦਾ ਹੈ। ਉਹ 'ਮਸਤ ਫਕੀਰਾਂ ਦੇ ਹਾਲ' ਦਾ ਮਤਿ ਹੈ। ਦੂਜੇ ਪਾਸੇ ਸਿੱਖ ਧਰਮ ਸਾਂਵੇ-ਪੱਧਰੇ, ਸੰਤੋਖ-ਸੰਜਮ ਵਾਲੇ ਗ੍ਰਿਹਸਤੀਆਂ ਦਾ ਧਰਮ ਹੈ, ਜੋ 'ਕਿਰਤ ਕਰਨਾ, ਨਾਮ ਜਪਣਾ, ਵੰਡ ਛਕਣਾ' ਦੇ ਆਦਰਸ਼ਾਂ 'ਤੇ ਕਾਇਮ ਹੈ। ਇਹ 'ਕਰਮੀ ਆਪੋ ਆਪਣੀ' ਦਾ ਧਰਮ ਹੈ, ਪਰ ਕਰਮ ਪ੍ਰਧਾਨ ਚੀਜ਼ ਹੈ। ਇਹ ਕਰਮ-ਕਿਰਤ ਦਾ ਧਰਮ ਹੈ, ਸੂਫ਼ੀ-ਮਤ ਖ਼ਾਨਗਾਹ ਦੀ ਬੰਦਗੀ ਦਾ ਮਤ ਹੈ।

ਸ਼ੇਖ ਫ਼ਰੀਦ ਤੋਂ ਮਗਰੋਂ ਪੰਜਾਬ ਵਿਚ ਉਪਜੀ ਸੂਫ਼ੀ ਕਵਿਤਾ ਕਿਸੇ ਤਰ੍ਹਾਂ ਵੀ ਗੁਰੂ ਗ੍ਰੰਥ ਸਾਹਿਬ ਦੀ

ਬਾਣੀ ਦਾ ਅੰਗ ਨਹੀਂ ਬਣ ਸਕੀ। ਉਸ ਦਾ ਰੰਗ ਹੀ ਵੱਖਰਾ ਹੈ, ਉਸ ਦਾ ਸੁਨੇਹਾ ਹੀ ਉਲਾਰ ਹੈ। ਉਸ ਦੀ ਬੋਲੀ ਵਿਚ ਰਮਜ਼ ਵੀ ਸ਼ੋਖ ਹੈ ਤੇ ਉਸ ਵਿਚ ਉਹ ਸੰਜੀਦਗੀ ਨਹੀਂ ਹੈ, ਜੋ 'ਸਿਧ ਗੋਸਟਿ' ਦੀ ਸੰਜੀਦਗੀ ਹੈ। ਗੁਰਬਾਣੀ ਵਿਚ ਸ਼ਬਦਾਵਲੀ, ਬਿੰਬਾਵਲੀ, ਰਾਗ, ਛੰਦ, ਚਾਲ, ਵਿਚਾਰਾਂ ਦਾ ਸਹਜ ਹੈ, ਜੋ ਸੂਫ਼ੀ-ਰਚਨਾ ਵਿਚ ਨਹੀਂ ਹੈ। ਸਾਰੇ ਫਰਕ ਦਾ ਕਾਰਨ ਸੂਫ਼ੀ ਜੀਵਨ-ਆਦਰਸ਼ਾਂ ਵਿਚ ਸਮੂਹਕਤਾ ਤੇ ਸਹਜ ਦਾ ਨਾ ਹੋਣਾ ਹੈ, ਜਦੋਂ ਕਿ ਸਿੱਖ ਧਰਮ ਦੇ ਮੁੱਖ ਆਦਰਸ਼ ਸਮੂਹੀ ਜੀਵਨ ਤੇ ਜੀਵਨ-ਸਹਜ ਹੀ ਹਨ।



# ਬੁਲ੍ਹੇ ਸ਼ਾਹ ਤੇ ਗੁਰਬਾਣੀ

ਮੈਨੂੰ ਰੰਚਕ ਮਾਤਰ ਵੀ ਇਹ ਕਹਿਣ ਵਿਚ ਸੰਦੇਹ ਨਹੀਂ ਕਿ ਬੁਲ੍ਹੇ ਸ਼ਾਹ 'ਤੇ ਗੁਰਬਾਣੀ ਦਾ ਕੋਈ ਪ੍ਰਭਾਵ ਨਹੀਂ। ਕੋਈ ਸੰਕੇਤ ਨਹੀਂ ਮਿਲਦਾ ਕਿ ਉਸ ਨੇ ਗੁਰਬਾਣੀ ਦਾ ਅਧਿਐਨ ਕੀਤਾ ਹੋਇਆ ਸੀ ਜਾਂ ਕਿਸੇ ਹੋਰ ਸਾਧਨ ਰਾਹੀਂ ਸਰਵਣ ਆਦਿ ਨਾਲ ਉਸ ਨੂੰ ਬਾਣੀ ਦੀ ਸੂਝ ਸੀ ਜਾਂ ਬਾਣੀ ਦੇ ਕਿਸੇ ਸ਼ਬਦ ਨੂੰ ਉਸ ਨੇ ਸਾਹਮਣੇ ਰੱਖਦੇ ਹੋਏ ਕੋਈ ਰਚਨਾ ਕੀਤੀ ਹੈ। ਉਹ ਬਾਣੀ ਦੇ ਪ੍ਰਭਾਵ ਤੋਂ ਬਿਲਕੁਲ ਸੁਤੰਤਰ ਜਾਪਦਾ ਹੈ। ਕੋਈ ਇਕ ਸਤਰ ਜਿਸ ਤੋਂ ਬਾਣੀ ਦੇ ਕਿਸੇ ਪ੍ਰਭਾਵ ਦਾ ਇਸ਼ਾਰਾ ਮਿਲ ਸਕਦਾ ਹੈ, ਉਹ ਇਹ ਹੈ : "ਪਾਇਆ ਹੈ ਕਿਛੁ ਪਾਇਆ ਹੈ, ਮੇਰੇ ਸਤਿਗੁਰ ਅਲਖ ਲਖਾਇਆ ਹੈ।" ਇਸੇ ਦੇ ਸਾਰੇ ਸ਼ਬਦ ਗੁਰਬਾਣੀ ਦੀ ਧਾਰਾ ਦੇ ਅਨੁਕੂਲ ਹਨ, ਪਰ ਪਹਿਲਾ ਹਿੱਸਾ ਇਸੇ ਸਤਰ ਦਾ ਇਹ ਦੱਸਦਾ ਹੈ ਕਿ ਬੁਲ੍ਹੇ 'ਤੇ ਬਾਣੀ ਦਾ ਕੋਈ ਪ੍ਰਭਾਵ ਨਹੀਂ। ਬਾਣੀ ਵਿਚ 'ਪਾਇਆ ਹੈ ਕਿਛੁ ਪਾਇਆ ਹੈ' ਵਾਲੀ ਸ਼ੇਖੀ ਤੇ ਦਾਹਵਾ ਨਹੀਂ ਹੈ। ਖਿਆਲ ਤੇ ਇਸੇ ਭਾਵ ਦਾ ਗੁਰਬਾਣੀ ਵਿਚ ਕਈ ਥਾਈਂ ਆਇਆ ਹੈ ਪਰ ਸੁਭਾ ਦਾ ਫਰਕ, ਦੋਹਾਂ ਧਾਰਾ ਵਿਚ ਪ੍ਰਤੱਖ ਹੈ :

ਸਤਿਗੁਰਿ ਮਿਲਿਐ ਸਚੁ ਪਾਇਆ
ਜਿਨ੍ੀ ਵਿਚਹੁ ਆਪੁ ਗਵਾਇਆ ॥ ਜਿਨਿ ਸਚੋ ਸਚੁ ਬੁਝਾਇਆ ॥ (੪੬੫)
ਸਤਿਗੁਰ ਮਿਲਿਐ ਸਦਾ ਮੁਕਤੁ ਹੈ, ਜਿਨਿ ਵਿਚਹੁ ਮੋਹੁ ਚੁਕਾਇਆ ॥ (੪੬੬)

ਹੋਰ ਬੁਲ੍ਹੇ ਦੀ ਕੋਈ ਸਤਰ ਗੁਰਬਾਣੀ ਦੇ ਬੁਲ੍ਹੇ ਸ਼ਾਹ 'ਤੇ ਸਿਧੇ ਪ੍ਰਭਾਵ ਦੀ ਸੂਚਕ ਨਹੀਂ ਦਿੱਸਦੀ। ਕਿਸੇ ਹੋਰ ਸੂਫ਼ੀ ਕਵੀ 'ਤੇ ਵੀ ਗੁਰਬਾਣੀ ਦਾ ਸਿੱਧਾ ਕੋਈ ਪ੍ਰਭਾਵ ਨਹੀਂ ਜਾਪਦਾ।

ਜਿਨ੍ਹਾਂ ਕੁਝ ਖਿਆਲਾਂ ਵਿਚਾਰਾਂ ਦੀ ਸਮਤਾ ਗੁਰਬਾਣੀ ਤੇ ਸੂਫੀਆਂ ਵਿਚ ਭਾਸਦੀ ਹੈ, ਉਹ ਵਿਚਾਰ ਤੇ ਪੰਜਾਬ ਤੇ ਹਿੰਦੁਸਤਾਨ ਦੀ ਹਵਾ ਵਿਚ ਸਨ ਤੇ ਹਨ ਉਨ੍ਹਾਂ ਤੇ ਨਾ ਬਾਣੀ ਦੀ ਮਾਲਕੀ ਹੈ ਤੇ ਨਾ ਸੂਫੀਆਂ ਦੀ, ਸਗੋਂ ਉਹ ਅਧਿਆਤਮਕ ਵਿਸ਼ੇ ਤੇ ਵਿਚਾਰ ਸਾਰੇ ਸੰਸਾਰ ਵਿਚ ਪਸਰੇ ਹੋਏ ਹਨ।

ਪਰ ਉਹ ਹੀ ਖਿਆਲ ਗੁਰਬਾਣੀ ਵਿਚ ਹੋਰ ਡਲ੍ਹਕ ਦਿੰਦੇ ਹਨ ਤੇ ਸੂਫੀ ਕਵਿਤਾ ਵਿਚ ਹੋਰ।

ਹੁਣ ਅਸੀਂ ਬੁਲ੍ਹੇ ਸ਼ਾਹ ਦੀ ਕਵਿਤਾ ਤੇ ਗੁਰਬਾਣੀ ਨਾਲ ਰੱਖ ਕੇ ਵਿਚਾਰ ਕਰਨ ਦਾ ਯਤਨ ਕਰਦੇ ਹਾਂ :

**(ੳ) ਪ੍ਰਮਾਤਮਾ—**

ਪ੍ਰਮਾਤਮਾ ਦੇ ਸਰੂਪ ਦੇ ਕਿੰਨੇ ਪੱਖ ਗੁਰਬਾਣੀ ਵਿਚ ਅੰਕਤ ਕੀਤੇ ਹਨ, ਇਹ ਤੇ ਇਥੇ ਦੱਸਣਾ ਅਸੰਭਵ ਹੈ। ਪਰ ਇਹ ਥੋੜ੍ਹੇ ਯਤਨ ਨਾਲ ਹੀ ਦਰਸਾਇਆ ਜਾ ਸਕਦਾ ਹੈ ਕਿ ਬਾਣੀ ਦੇ ਹਰ ਸਿਧਾਂਤ ਵਿਚ ਵਿਸ਼ਾਲਤਾ ਹੈ ਤੇ ਬੇਅੰਤ ਪੱਖ ਪ੍ਰਮਾਤਮਾ ਦੇ ਦਰਸਾਏ ਹਨ। ਇਕ ਬੁਲ੍ਹੇ ਸ਼ਾਹ ਕੀ, ਉਹ ਵਿਸ਼ਾਲਤਾ ਸਾਰੇ ਪੰਜਾਬੀ ਸੂਫ਼ੀ-ਕਾਵਿ ਵਿਚ ਕਿਤੇ ਨਹੀਂ। ਗੁਰੂ ਸਾਹਿਬਾਨ ਦਾ ਪ੍ਰਮਾਤਮਾ ਹੈ :

ਆਦਿ ਸਚੁ ਜੁਗਾਦਿ ਸਚੁ ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥ (੧)
ਹੁਕਮੀ ਹੋਵਨਿ ਆਕਾਰ ਹੁਕਮੁ ਨ ਕਹਿਆ ਜਾਈ ॥ (੧)
ਸਾਚਾ ਸਾਹਿਬੁ, ਸਾਚੁ ਨਾਇ, ਭਾਖਿਆ ਭਾਉ ਅਪਾਰੁ ॥ (੨)
ਥਾਪਿਆ ਨ ਜਾਇ ਕੀਤਾ ਨ ਹੋਇ ॥ ਆਪੇ ਆਪਿ ਨਿਰੰਜਨੁ ਸੋਇ ॥ ......
ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਇ ॥ ੫ ॥
ਅੰਤੁ ਨ ਸਿਫਤੀ ਕਹਣਿ ਨ ਅੰਤੁ ॥......੨੪ ॥
ਬਹੁਤਾ ਕਰਮੁ ਲਿਖਿਆ ਨਾ ਜਾਇ ॥.....੨੫ ॥
ਸੋ ਦਰੁ ਕੇਹਾ ਸੋ ਘਰੁ ਕੇਹਾ ਜਿਤੁ ਬਹਿ ਸਰਬ ਸਮਾਲੇ ॥ ੨੭ ॥
ਆਵਹੁ ਸਜਣਾ ਹਉ ਦੇਖਾ ਦਰਸਨੁ ਤੇਰਾ ਰਾਮ ॥ (੭੬੪)
ਹਮ ਮੈਲੇ ਤੁਮ ਊਜਲ ਕਰਤੇ, ਹਮ ਨਿਰਗੁਨ ਤੂ ਦਾਤਾ ॥ (੬੧੩)
ਕੋਈ ਆਣਿ ਮਿਲਾਵੈ ਮੇਰਾ ਪ੍ਰੀਤਮੁ ਪਿਆਰਾ, ਹਉ ਤਿਸੁ ਪਹਿ ਆਪੁ ਵੇਚਾਈ ॥ (੭੫੭)
ਠਾਕੁਰ ਤੁਮੑ ਸਰਣਾਈ ਆਇਆ ॥......
ਅਨਬੋਲਤ ਮੇਰੀ ਬਿਰਥਾ ਜਾਨੀ ਅਪਨਾ ਨਾਮੁ ਜਪਾਇਆ ॥ (੧੨੧੮)
ਤੂੰ ਵਿਸਰਹਿ ਤਾਂ ਸਭੁ ਕੋ ਲਾਗੂ, ਚੀਤਿ ਆਵਹਿ ਤਾਂ ਸੇਵਾ ॥ (੩੮੩)
ਪ੍ਰਭ ਕੀਜੈ ਕ੍ਰਿਪਾ ਨਿਧਾਨ ਹਮ ਹਰਿ ਗੁਨ ਗਾਵਹਗੇ ॥ (੧੩੨੧)
ਸਾਈ ਅਲਖੁ ਅਪਾਰੁ ਭੋਰੀ ਮਨਿ ਵਸੈ ॥ (੩੯੭)
ਰਾਖਾ ਏਕੁ ਹਮਾਰਾ ਸੁਆਮੀ ॥ ਸਗਲ ਘਟਾ ਕਾ ਅੰਤਰਜਾਮੀ ॥ (੧੧੩੬)
ਨਾਰਾਇਨ ਨਰਪਤਿ ਨਮਸਕਾਰੈ ॥ (੧੩੦੧)
ਤੂੰ ਮੇਰਾ ਪਿਤਾ, ਤੂੰਹੈ ਮੇਰਾ ਮਾਤਾ ॥ (੧੦੩)

ਤੇ ਗੁਰਬਾਣੀ ਵਿਚ ਵਰਤੇ ਸਾਰੇ ਪ੍ਰਮਾਤਮਾ ਦੇ ਨਾਮ ਗਿਣੇ ਜਾਣ ਤੇ ਕੋਈ ਅੰਤ ਹੀ ਨਹੀਂ ਹੈ। ਇਕ ਅਸਗਾਹਤਾ ਹੈ ਗੁਰਬਾਣੀ ਦੇ ਸਿਧਾਂਤਾਂ ਵਿਚ। ਸੂਫ਼ੀਆਂ ਤੇ ਬੁਲ੍ਹੇ ਸ਼ਾਹ ਨੇ ਉਸ ਦੇ ਮਾਸ਼ੂਕ ਸਰੂਪ ਨੂੰ ਬਿਆਨਿਆ ਹੈ ਜਾਂ ਉਸ ਨੂੰ ਹਰ ਥਾਂ, ਹਰ ਘਟ ਵਿਚ ਵਿਆਪਕ ਦੇਖਿਆ ਹੈ। ਇਸ ਸਰਬ-ਵਿਆਪੀ ਪੱਖ ਦੇ ਬਿਆਨ ਵਿਚ ਵੀ ਬਾਣੀ ਵਿਚ ਜੋ ਵਿਸਥਾਰ ਹੈ ਉਹ ਬੁਲ੍ਹੇ ਵਿਚ ਨਹੀਂ ਹੈ:

ਆਪੇ ਦਾਨਾ ਆਪੇ ਬੀਨਾ ॥ ਆਪੇ ਆਪੁ ਉਪਾਇ ਪਤੀਨਾ ॥
ਆਪੇ ਪਉਣੁ ਪਾਣੀ ਬੈਸੰਤਰੁ, ਆਪੇ ਮੇਲਿ ਮਿਲਾਈ ਹੇ ॥ ੩ ॥
ਆਪੇ ਸਸਿ ਸੂਰਾ ਪੂਰੋ ਪੂਰਾ ॥ ਆਪੇ ਗਿਆਨਿ ਧਿਆਨਿ ਗੁਰੁ ਸੂਰਾ ॥
ਕਾਲੁ ਜਾਲੁ ਜਮੁ ਜੋਹਿ ਨ ਸਾਕੈ, ਸਾਚੇ ਸਿਉ ਲਿਵ ਲਾਈ ਹੇ ॥ ੪ ॥
ਆਪੇ ਪੁਰਖੁ ਆਪੇ ਹੀ ਨਾਰੀ ॥ ਆਪੇ ਪਾਸਾ ਆਪੇ ਸਾਰੀ ॥
ਆਪੇ ਪਿੜ ਬਾਧੀ ਜਗੁ ਖੇਲੈ, ਆਪੇ ਕੀਮਤਿ ਪਾਈ ਹੇ ॥ ੫ ॥
ਆਪੇ ਭਵਰੁ ਫੁਲੁ ਫਲੁ ਤਰਵਰੁ ॥ ਆਪੇ ਜਲੁ ਥਲੁ ਸਾਗਰੁ ਸਰਵਰੁ ॥
ਆਪੇ ਮਛੁ ਕਛੁ ਕਰਣੀਕਰੁ, ਤੇਰਾ ਰੂਪੁ ਨ ਲਖਣਾ ਜਾਈ ਹੇ ॥ ੬ ॥ (੧੦੨੦)

ਬੁਲ੍ਹੇ ਸ਼ਾਹ ਨੂੰ ਸਰਬ-ਵਿਆਪੀ ਪ੍ਰਭੂ ਦੀ ਸੂਝ ਹੈ, ਪਰ ਉਸ ਦੀ ਕਲਪਨਾ ਵਿਚ ਉਹ ਵਿਸ਼ਾਲਤਾ ਨਹੀਂ। ਹਿਰਦੇ ਵਿਚ ਉਹ ਭਾਵੁਕਤਾ ਨਹੀਂ ਤੇ ਬੋਲੀ ਵਿਚ ਉਹ ਰਸ ਤੇ ਵਹਾਉ ਨਹੀਂ। ਉਹ ਇਸ ਤਰ੍ਹਾਂ ਕਹਿੰਦਾ ਹੈ :

ਕਹੂੰ ਬੈਰ ਪੜਾ ਕਹੂੰ ਬੇਲੀ ਹੈ, ਕਹੂੰ ਮਜਨੂੰ ਹੈ ਕਹੂੰ ਲੇਲੀ ਹੈ।
ਕਹੂੰ ਆਪ ਗੁਰੂ ਕਹੂੰ ਚੇਲੀ ਹੈ, ਆਪ ਆਪ ਕਾ ਪੰਥ ਬਤਾਇਆ ਹੈ।
ਕਿਤੇ ਮੁਲਾਂ ਹੋ ਵਲੇਂਦੇ ਹੋ, ਕਿਤੇ ਰਾਮ ਦੁਹਾਈ ਦੇਂਦੇ ਹੋ।
ਕਿਤੇ ਸੁੰਨਤ ਪਏ ਦਸੇਂਦੇ ਹੋ, ਕਿਤੇ ਮੱਥੇ ਤਿਲਕ ਲਗਾਈ ਦਾ।
ਸਭ ਇਕੋ ਰੰਗ ਕਮਾਹੀ ਦਾ, ਇਕ ਆਪੇ ਰੂਪ ਵਟਾਈ ਦਾ।

ਇਨ੍ਹਾਂ ਬੁਲ੍ਹੇ ਸ਼ਾਹ ਦੀਆਂ ਤੁਕਾਂ ਵਿਚ ਸੀਮਤ ਜਿਹਾ ਵਾਯੂ ਮੰਡਲ ਹੈ, ਸੀਮਤ ਕਲਪਨਾ ਦੀ ਉਡਾਰੀ ਹੈ। ਕਵੀ ਘਰ, ਬਾਜ਼ਾਰ ਤੇ ਮਸੀਤ-ਮੰਦਰ ਤੋਂ ਪਰ੍ਹੇ ਝਾਕਦਾ ਹੀ ਨਹੀਂ ਹੈ। ਸ਼ਬਦ ਚੋਣ ਵੀ ਕੋਈ ਰਹੱਸਮਈ ਨਹੀਂ ਹੈ ਤੇ ਰਸਾਤਮਕਤਾ ਵਿਚ ਵੀ ਕਸਰ ਹੈ। ਪਰ ਵੱਡੀ ਗੱਲ ਤੇ ਵਿਚਾਰ ਦੀ ਹੈ। ਉਹ ਘਟੀਆ ਜਿਹਾ ਤੇ ਸੀਮਤ ਹੈ।

ਕਈ ਥਾਂ ਪ੍ਰਮਾਤਮਾ ਦਾ ਦਾਰਸ਼ਨਿਕ ਸਰੂਪ ਬੁਲ੍ਹੇ ਸ਼ਾਹ ਦੀ ਕਵਿਤਾ ਵਿਚ ਪੂਰਾ-ਪੂਰਾ ਨਹੀਂ ਉਘੜਦਾ, ਪਰ ਸਿਧਾਂਤ—'ਜਾਤਿ ਮਹਿ ਜੋਤਿ ਜੋਤਿ ਮਹਿ ਜਾਤਾ' ਤੇ ਉਸ ਦਾ ਇਸ ਤਰ੍ਹਾਂ ਤ੍ਰਿਖਾ ਧਿਆਨ ਕਿਤੇ ਨਹੀਂ ਹੈ। ਇਹ ਬੌਧਿਕਤਾ ਬੁਲ੍ਹੇ ਸ਼ਾਹ ਵਿਚ ਨਹੀਂ ਸੀ।

ਨਾਮ-ਸਰੂਪ ਦਾ ਕੋਈ ਬੋਧ ਬੁਲ੍ਹੇ ਸ਼ਾਹ ਦੀ ਕਵਿਤਾ ਵਿਚੋਂ ਨਹੀ ਹੁੰਦਾ ਤੇ ਨਾ ਹੀ ਕਰਮ-ਨਾਮ, ਉਸ ਦੀ ਕਵਿਤਾ ਵਿਚ ਲੱਭੇ ਜਾ ਸਕਦੇ ਹਨ। ਗੁਰੂ ਗੋਬਿੰਦ ਸਿੰਘ ਜੀ ਦੇ 'ਜਾਪੁ ਸਾਹਿਬ' ਵਿਚੋਂ ਸ਼ਾਇਦ 'ਕੁਰਾਨ ਦੇ ਸਾਰੇ' ਨਾਮ ਲੱਭੇ ਜਾ ਸਕਦੇ ਹਨ। ਭਾਵਾਚੀ 'ਨਾਮਾ' ਦਾ ਵਰਣਨ ਨਹੀਂ ਕਰਦੇ ਜਿਵੇਂ 'ਸਤਿਨਾਮ' ਪਰਾ ਪੂਰਬਲਾ ਹੈ।

ਪ੍ਰਮਾਤਮਾ ਦਾ ਜੀਵ ਤੇ ਜਗਤ ਨਾਲ ਜੋ ਸਬੰਧ ਹੈ ਉਸ ਦਾ ਦਾਰਸ਼ਨਿਕ ਸਰੂਪ ਬੁਲ੍ਹੇ ਸ਼ਾਹ ਵਿਚ ਕਿਧਰੇ ਨਹੀਂ ਹੈ।

**(ਅ) ਗੁਰੂ-ਮੁਰਸ਼ਦ**

ਬ੍ਰਹਮ ਵਿਚਾਰ ਵਿਚੋਂ ਕੇਵਲ ਬ੍ਰਹਮ ਦਾ ਪੱਖ ਉਪਰ ਲਿਆ ਹੈ; ਹੋਰ ਪੱਖ ਨਹੀਂ ਲੈਂਦੇ। ਧਰਮ ਵਿਚੋਂ ਕੇਵਲ ਗੁਰੂ-ਮੁਰਸ਼ਦ ਦੇ ਸਰੂਪ ਨੂੰ ਲੈਂਦੇ ਹਾਂ। ਇਥੇ ਵੀ ਉਹ ਹੀ ਵਿਸ਼ਾਲਤਾ ਤੇ ਸੀਮਤਤਾ ਦਾ ਬਹੁਪਖਤਾ ਤੇ ਇਕ ਪਾਸੜਤਾ ਦਾ ਭੇਦ ਹੈ।

ਗੁਰਬਾਣੀ ਵਿਚ ਗੁਰੂ ਦੇ ਉਨੇ ਹੀ ਰੰਗ ਤੇ ਪੱਖ ਹਨ, ਜਿੰਨੇ ਪ੍ਰਮਾਤਮਾ ਦੇ ਹਨ ਤੇ ਗੁਰੂ ਪ੍ਰਮਾਤਮਾ ਹੀ ਹੋ ਨਿਬੜਦਾ ਹੈ :

ਗੁਰਮੁਖਿ ਨਾਦੰ ਗੁਰਮਖਿ ਵੇਦੰ, ਗੁਰਮੁਖਿ ਰਹਿਆ ਸਮਾਈ ॥
ਗੁਰੁ ਈਸਰੁ ਗੁਰੁ ਗੋਰਖੁ ਬਰਮਾ ਗੁਰੁ ਪਾਰਬਤੀ ਮਾਈ ॥ (ਜਪੁਜੀ ਪੰਨਾ ੨)

ਬਲਿਹਾਰੀ ਗੁਰ ਆਪਣੇ ਦਿਉਹਾੜੀ ਸਦ ਵਾਰ ॥
ਜਿਨਿ ਮਾਣਸ ਤੇ ਦੇਵਤੇ ਕੀਏ ਕਰਤ ਨ ਲਾਗੀ ਵਾਰ ॥ (ਪੰਨਾ ੪੬੨)
ਗੁਰ ਬਿਨੁ ਘੋਰੁ ਅੰਧਾਰੁ ॥ (੧੩੯੯)
ਸਤਿ ਪੁਰਖੁ ਜਿਨਿ ਜਾਨਿਆ, ਸਤਿਗੁਰੁ ਤਿਸ ਕਾ ਨਾਉ ॥.....
ਸਤਿਗੁਰੁ ਸਿਖ ਕੀ ਕਰੈ ਪ੍ਰਤਿਪਾਲ ॥ ਸੇਵਕ ਕਉ ਗੁਰੁ ਸਦਾ ਦਇਆਲ ॥
ਸਿਖ ਕੀ ਗੁਰੁ ਦੁਰਮਤਿ ਮਲੁ ਹਿਰੈ ॥ ਗੁਰ ਬਚਨੀ ਹਰਿ ਨਾਮੁ ਉਚਰੈ ॥
ਸਤਿਗੁਰੁ ਸਿਖ ਕੇ ਬੰਧਨ ਕਾਟੈ ॥ ਗੁਰ ਕਾ ਸਿਖੁ ਬਿਕਾਰ ਤੇ ਹਾਟੈ ॥ (੨੮੬)
ਗੁਰ ਪ੍ਰਸਾਦਿ ਊਰਧ ਕਮਲ ਬਿਗਾਸ ॥ ਅੰਧਕਾਰ ਮਹਿ ਭਇਆ ਪ੍ਰਗਾਸ ॥
ਜਿਨਿ ਕੀਆ ਸੋ ਗੁਰ ਤੇ ਜਾਨਿਆ ॥ ਗੁਰ ਕਿਰਪਾ ਤੇ ਮੁਗਧ ਮਨੁ ਮਾਨਿਆ ॥ ੩ ॥
ਗੁਰੁ ਕਰਤਾ ਗੁਰੁ ਕਰਣੈ ਜੋਗੁ ॥ ਗੁਰੁ ਪਰਮੇਸਰੁ ਹੈ ਭੀ ਹੋਗੁ ॥ (੮੬੪)
ਗੁਰੁ ਦਾਤਾ, ਗੁਰੁ ਹਿਵੈ ਘਰੁ, ਗੁਰੁ ਦੀਪਕੁ ਤਿਹ ਲੋਇ ॥
ਅਮਰ ਪਦਾਰਥੁ ਨਾਨਕਾ, ਮਨਿ ਮਾਨਿਐ ਸੁਖੁ ਹੋਇ ॥ (ਵਾਰ ਮਾਝ, ਪੰਨਾ ੧੩੭)

ਗੁਰੂ ਦੀ ਮਹਾਨਤਾ ਅਕਥ ਹੈ ਤੇ ਅਨੰਤ ਹੀ ਅਲੰਕਾਰ ਗੁਰੂ ਲਈ ਗੁਰੂ ਸਾਹਿਬਾਨ ਨੇ ਵਰਤੇ ਹਨ। ਕੋਈ ਸ਼ਬਦ ਨਹੀਂ ਜਿਸ ਵਿਚ ਗੁਰੂ ਦੀ ਸ਼ਖ਼ਸੀਅਤ ਦਾ ਸੰਕੇਤ ਨਾ ਹੋਵੇ। ਗੁਰੂ 'ਅਭੁੱਲ' ਹੈ, ਗੁਰੂ 'ਕਰਤਾਰ' ਹੈ; ਗੁਰੂ ਕਿਰਪਾ ਬਿਨਾਂ ਕੋਈ ਪ੍ਰਾਪਤੀ ਨਹੀਂ ਹੈ ਪਰ ਬੜੀ ਵਿਸ਼ੇਸ਼ ਚੀਜ਼ ਗੁਰਬਾਣੀ ਵਿਚ ਇਹ ਹੈ ਕਿ 'ਬਾਣੀ' ਹੀ 'ਗੁਰੂ' ਹੈ। ਇਹ ਸਿਧਾਂਤ ਸੂਫ਼ੀਆਂ ਤੇ ਬੁਲ੍ਹੇ ਵਿਚ ਨਹੀਂ ਹੈ। 'ਪੰਥ', 'ਗੁਰੂ' ਹੈ। ਇਹ ਸਿਧਾਂਤ ਵੀ ਹੋਰ ਕਿਸੇ ਥਾਂ ਨਹੀਂ ਹੈ। 'ਗ੍ਰੰਥ', 'ਗੁਰੂ' ਹੈ। ਇਹ ਸਿਧਾਂਤ ਵੀ ਹੋਰ ਕਿਤੇ ਨਹੀਂ ਹੈ। 'ਸੰਗਤ', 'ਗੁਰੂ' ਹੈ। ਇਹ ਸਿਧਾਂਤ ਵੀ ਹੋਰ ਕਿਤੇ ਨਹੀਂ ਹੈ, ਅਤੇ 'ਸਾਧ' ਵੀ 'ਗੁਰੂ' ਹਨ ਇਹ ਸਿਧਾਂਤ ਵੀ ਇੰਨੇ ਸਪੱਸ਼ਟ ਰੂਪ ਵਿਚ ਹੋਰ ਕਿਤੇ ਨਹੀਂ ਹੈ।

ਬੁਲ੍ਹੇ ਨੂੰ ਗੁਰੂ-ਮੁਰਸ਼ਦ ਦੇ ਦਰਸ਼ਨ ਵਿਚੋਂ ਇਹ ਉਤਸ਼ਾਹ ਪ੍ਰਾਪਤ ਨਹੀਂ ਹੁੰਦਾ, ਜੋ ਗੁਰੂ ਅਮਰਦਾਸ ਜੀ ਨੂੰ ਪ੍ਰਾਪਤ ਹੁੰਦਾ ਹੈ ਤੇ ਨਾ ਉਸ ਨੂੰ 'ਸਹਜ ਸਤੀਂ' ਗੁਰੂ ਪ੍ਰਾਪਤ ਹੋਇਆ ਹੈ :

ਅਨੰਦੁ ਭਇਆ ਮੇਰੀ ਮਾਏ ਸਤਿਗੁਰੂ ਮੈ ਪਾਇਆ ॥
ਸਤਿਗੁਰ ਤ ਪਾਇਆ ਸਹਜ ਸੇਤੀ, ਮਨਿ ਵਜੀਆ ਵਾਧਈਆ ॥ (ਪੰਨਾ ੯੧੭)
ਆਨੰਦੁ ਆਨੰਦੁ ਸਭੁ ਕੋ ਕਹੈ, ਆਨੰਦੁ ਗੁਰੂ ਤੇ ਜਾਣਿਆ ॥
ਜਾਣਿਆ ਆਨੰਦੁ ਸਦਾ ਗੁਰ ਤੇ, ਕ੍ਰਿਪਾ ਕਰੇ ਪਿਆਰਿਆ ॥ (ਪੰਨਾ ੯੧੭)

ਬੁਲ੍ਹੇ ਦਾ ਮੁਰਸ਼ਦ ਪੂਰਾ ਜ਼ਰੂਰ ਹੈ ਤੇ ਉਸ ਦਾ ਸਹਿਮ ਹੈ, ਉਸ ਤੋਂ ਨਾਰਾਜ਼ ਵੀ ਹੋ ਜਾਂਦਾ ਸੀ, ਪਰ ਚੰਗਾ ਸੀ; ਫਿਰ ਮਨੀਜ ਜਾਂਦਾ ਸੀ :

ਹਾਦੀ ਮੈਨੂੰ ਸਬਕ ਪੜ੍ਹਾਯਾ। ਉਥੇ ਗੈਰ ਨਾ ਆਯਾ ਜਾਯਾ।
ਮੁਤਲਕ ਜਾਤ ਜਮਾਲ ਵਿਖਾਯਾ। ਵਹਦਤ ਪਾਯਾ ਜ਼ੋਰ ਨੀ।

ਬੁਲ੍ਹੇ ਨੂੰ ਆਪਣੇ ਗੁਰੂ 'ਤੇ ਮਾਣ ਹੈ ਤੇ ਉਸ ਦੀ ਮਹਾਨਤਾ ਦਾ ਵਿਸ਼ਵਾਸ ਹੈ :

ਬੁਲ੍ਹਾ ਸ਼ਾਹ ਦੀ ਸੁਣੋ ਹਕਾਇਤ। ਹਾਦੀ ਪਕੜਿਆ ਹੋਗ ਹਦਾਇਤ।
ਮੇਰਾ ਮੁਰਸ਼ਦ ਸ਼ਾਹ ਇਨਾਇਤ, ਓਹ ਲਗਾਏ ਪਾਰ। ਕੈਸੀ ਤੋਬਾ ਹੈ।

ਬੁਲ੍ਹੇ ਦੀ ਆਪਣੀ ਮਹਾਨਤਾ ਇਸ ਗੱਲ ਵਿਚੋਂ ਅਵੱਸ਼ ਪ੍ਰਗਟ ਹੈ ਕਿ ਉਹ ਆਪ ਸਯਦ ਹੁੰਦਿਆਂ ਸ਼ਾਹ ਇਨਾਇਤ ਅਰਾਈਂ ਦਾ ਚੇਲਾ ਬਣਿਆ ਤੇ ਉਸ ਨੇ ਕਿਹਾ :

ਜਿਹੜਾ ਸਾਨੂੰ ਸਯਦ ਆਖੇ, ਦੋਜ਼ਖ ਮਿਲਨ ਸਜਾਈਆਂ।
ਜਿਹੜਾ ਸਾਨੂੰ ਰਾਈਂ ਆਖੇ, ਬਹਿਸ਼ਤੀ ਪੀਘਾਂ ਪਾਈਆਂ।
ਜੇ ਤੂੰ ਲੋੜੇਂ ਬਾਗ ਬਹਾਰਾਂ, ਬੁਲ੍ਹਿਆਂ ਤਾਲਬ ਹੋ ਜਾ ਰਾਈਆਂ।

ਤੇ ਉਸ ਰਾਈਂ ਨੇ ਵੀ ਆਪਣੇ ਕਸਬ-ਕਿੱਤੇ ਅਨਕੂਲ ਹੀ ਬੁਲ੍ਹੇ ਨੂੰ ਉਪਦੇਸ਼ ਦਿੱਤਾ :

ਬੁਲ੍ਹਿਆ ਰੱਬ ਦਾ ਕੀ ਪਾਵਣਾ। ਇਧਰੋਂ ਪੁੱਟਣਾ ਤੇ ਉਧਰ ਲਾਵਣਾ।

## (ਏ) ਰਹੱਸ-ਰਮਜ਼

(ੳ) ਸੂਫ਼ੀ 'ਰਮਜ਼' ਵਾਲੇ ਲੋਕ ਸਨ—ਭਾਵ, ਇਨ੍ਹਾਂ ਨੂੰ ਲੁਕੀ 'ਰਮਜ਼' ਦਾ ਪਤਾ ਲੱਗ ਗਿਆ ਸੀ ਤੇ ਰਮਜ਼ਾਂ ਵਿਚ ਲੁਕੀ 'ਰਮਜ਼' ਨੂੰ ਦੱਸਣ ਦਾ ਯਤਨ ਕਰਦੇ। ਉਨ੍ਹਾਂ ਦੀ ਕਵਿਤਾ ਪ੍ਰਮੁਖ ਤੌਰ 'ਤੇ ਰਹੱਸਵਾਦੀ ਕਵਿਤਾ ਹੈ, ਪਰ ਗੁਰਬਾਣੀ ਪ੍ਰਮੁਖ ਤੌਰ 'ਤੇ 'ਅਧਿਆਤਮਕ' ਕਵਿਤਾ ਹੈ, ਭਾਵੇਂ 'ਰਹੱਸ' ਉਸ ਵਿਚ ਵੀ ਹਨ। ਅਧਿਆਤਮਕ ਕਵਿਤਾ ਇਕ ਹੁਲਾਰੇ ਤੇ ਖੁਸ਼ੀ ਦੀ ਕਵਿਤਾ ਹੈ, ਉਥੇ ਬੁਲ੍ਹੇ ਵਾਲਾ 'ਦਰਦ' ਨਹੀਂ ਹੈ। 'ਅਨੰਦ' ਹੈ, ਬੁਲ੍ਹਾ 'ਪਿਆਰ-ਪੀੜਾ' ਵਿਚ ਹੀ ਗ੍ਰਸਤ ਰਿਹਾ ਹੈ :

"ਬਸਿ ਕਰਿ ਜੀ ਹੁਣ ਬਸਿ ਕਰ ਜੀ, ਕਾਈ ਗਲ ਅਸਾਂ ਨਾਲਿ ਹਸਿ ਕਰ ਜੀ"
ਤੂੰ ਮੋਇਆਂ ਨੂੰ ਮਾਰ ਨ ਮੁਕਦਾ ਸੈਂ ਫੜ ਖਿਦੋ ਵਾਂਗੂੰ ਕੁਟਦਾ ਸੈਂ,
"ਗਲਿ ਕਰਦੇ ਸਾਂ ਗਲਿ ਘੁਟਦਾ ਸੈਂ, ਹੁਣ ਤੀਰ ਲਾਇਉ ਈ ਕਸਿ ਕਰਿ ਜੀ"
"ਪੀਆ ਬਸਿ ਕਰ ਬਹੁਤੀ ਹੋਈ, ਤੇਰਾ ਇਸ਼ਕ ਮੇਰੀ ਦਿਲਜੋਈ"
"ਬੋਲੀ ਜਿਤ ਘਰ ਤੇਰਾ ਫੇਰਿ ਹੋਆ, ਉਹ ਜਲਿ ਬਲਿ ਮਾਟੀ ਢੇਰ ਹੋਆ"
"ਜਕੜੀਏ ਸਿਰ ਕਲਵਤ੍ਰ ਦਿਤੋ ਈ। ਜੂਸਬ ਹਟੋ ਹਟ ਵਿਕਓ ਈ"

ਗੁਰਬਾਣੀ ਵਿਚ ਪ੍ਰੇਮ-ਭਗਤੀ ਸਦਾ 'ਅਨੰਦ' ਉਪਜਾਉਂਦੀ ਹੈ, ਉਹ ਦਰਦ ਨਹੀਂ ਹੈ :

"ਮਨਿ ਚਾਉ ਘਨੇਰਾ, ਸੁਣਿ ਪ੍ਰਭ ਮੇਰਾ ਮੈ ਤੇਰਾ ਭਰਵਾਸਾ ॥
ਦਰਸਨੁ ਦੇਖਿ ਭਈ ਨਿਹਕੇਵਲ ਜਨਮ ਮਰਣ ਦੁਖੁ ਨਾਸਾ ॥ (ਪੰਨਾ ੭੬੪)
"ਮੇਰੇ ਰਾਮ ਹਰਿ ਜਨ ਕੈ ਹਉ ਬਲਿ ਜਾਇ ॥"
ਕੇਸਾ ਕਾ ਕਰਿ ਚਵਰੁ ਢੁਲਾਵਾ, ਚਰਣ ਧੂੜਿ ਮੁਖਿ ਲਾਈ ॥ (ਪੰਨਾ ੭੪੯)
"ਅਨਦਿਨੁ ਮੇਲੁ ਭਇਆ ਮਨੁ ਮਾਨਿਆ, ਘਰ ਮੰਦਰ ਸੋਹਾਏ ॥
ਪੰਚ ਸਬਦ ਧੁਨਿ ਅਨਹਦ ਵਾਜੇ, ਹਮ ਘਰਿ ਸਾਜਨ ਆਏ ॥ ੧ ॥" (ਪੰਨਾ ੭੬੪)
"ਅਨਬੋਲਤ ਮੇਰੀ ਬਿਰਥਾ ਜਾਨੀ ਅਪਨਾ ਨਾਮੁ ਜਪਾਇਆ ॥
ਦੁਖ ਨਾਠੇ ਸੁਖ ਸਹਜਿ ਸਮਾਏ, ਅਨਦ ਅਨਦ ਗੁਣ ਗਾਇਆ ॥" (ਪੰਨਾ ੧੨੧੮)

ਜਿਸ 'ਰਹੱਸ' ਨੂੰ ਬੁਲ੍ਹੇ ਨੇ ਅਨੁਭਵ ਕੀਤਾ ਹੈ ਉਹ ਵੀ ਉਤੇ ਦੱਸ ਦਿੱਤਾ ਹੈ ਤੇ ਜਿਸ ਰਹੱਸ ਨੂੰ ਗੁਰੂ ਸਾਹਿਬਾਨ ਨੇ ਅਨੁਭਵ ਕੀਤਾ ਹੈ, ਉਹ ਵੀ ਦੱਸ ਦਿੱਤਾ ਹੈ।

(ਅ) ਵੱਡਾ ਸਾਧਨ ਤੇ ਇਸ ਰਹੱਸ ਤੀਕ ਪੁੱਜਣ ਦਾ ਗੁਰੂ-ਮੁਰਸ਼ਦ ਹੈ, ਉਹ ਵੀ ਪਿੱਛੇ ਦੱਸ ਦਿੱਤਾ ਹੈ, ਪਰ 'ਸਿਮਰਨ-ਜ਼ੋਹਦ' ਵੀ ਵੱਡਾ ਸਾਧਨ ਹੈ। ਬੁਲ੍ਹੇ ਨੇ 'ਜ਼ੋਹਦ ਦੇ ਰਹੱਸ' ਨੂੰ ਰਮਜ਼ਾਂ ਵਿਚ ਦੱਸਿਆ ਹੈ:

"ਅਬ ਲਗਨ ਲਗੀ ਕਿਆ ਕਰੀਏ, ਨਾ ਜੀ ਸਕੀਏ ਨਾਹ ਮਰੀਏ"
"ਤੇਰਾ ਨਾਮ ਤਿਹਾਈ ਦਾ, ਸਾਂਈ ਤੇਰਾ ਨਾਮ ਤਿਹਾਈ ਦਾ"
"ਕੁਝ ਕਤ ਕੁੜੇ, ਕੁਝ ਵਤ ਕੁੜੇ, ਛੱਲੀ ਲਾਹ ਭਰੋਟੇ ਘੱਤ ਕੁੜੇ"
"ਹਥੀ ਢਿਲਕ ਪਈ ਮੇਰੇ ਚਰਖੇ ਦੀ, ਮੈਥੋਂ ਕੱਤਿਆ ਮੂਲ ਨ ਜਾਵੇ"
"ਹਿਕ ਅਲਫ਼ ਪੜ੍ਹੋ ਛੁਟਕਾਰਾ ਹੈ"

ਪਰ ਬੜੀ ਹੀ ਭਾਰੀ ਆਸ਼ਾ ਦੀ ਝਲਕ ਹੁੰਦੀ ਹੈ, ਨਾਮ ਸਿਮਰਨ ਵਿਚ:

"ਹਰਿ ਕਾ ਨਾਮੁ ਸੰਗਿ ਉਜੀਆਰਾ" (ਪੰਨਾ ੨੬੪)
"ਹਰਿ ਕਾ ਨਾਮੁ ਤਹ ਨਾਲਿ ਪਛਾਨੂ"
"ਤਹ ਹਰਿ ਕੇ ਨਾਮ ਕੀ ਤੁਮ ਊਪਰਿ ਛਾਮ"
"ਹਰਿ ਕਾ ਨਾਮੁ ਦਾਸ ਕੀ ਓਟ"
"ਹਰਿ ਕਾ ਨਾਮੁ ਜਨ ਕਾ ਰੂਪ ਰੰਗੁ"
"ਨਾਮੁ ਸੁਨਤ ਦਰਦ ਦੁਖ ਲਥਾ" (ਪੰਨਾ ੨੬੫)

(ੲ) ਅੰਤਮ ਪਰਾਪਤੀ ਜਾਂ ਮੁਕਤੀ ਦੇ ਰਹੱਸ ਨੂੰ ਬੁਲ੍ਹੇ 'ਤੇ ਗੁਰੂ ਸਾਹਿਬਾਨ ਨੇ ਦੱਸਿਆ ਹੈ ਮਿਲਾਪ ਦੇ ਰਹੱਸ ਨੂੰ। ਉਹ ਰਹੱਸ ਦੋਹਾਂ ਦਾ ਇਕੋ ਜਿਹਾ ਹੈ ਪਰ ਬਿਆਨ ਢੰਗ ਵਿਚ ਫਰਕ ਹੈ:

"ਜਬ ਵਸਲ ਵਸਾਲ ਬਹਾਈ ਐਗਾ। ਤਬ ਗੁੰਗੇ ਕਾ ਗੁੜ ਖਾਈ ਐਗਾ॥"
"ਰਾਂਝਾ ਰਾਂਝਾ ਕਰਦੀ ਨੀ ਮੈਂ ਆਪੇ ਰਾਂਝਾ ਹੋਈ"
"ਹੁਣ ਮੈਂ ਲਖਿਆ ਸੋਹਣਾ ਯਾਰ। ਜਿਸ ਦੇ ਹੁਸਨ ਦਾ ਗਰਮ ਬਜ਼ਾਰ॥"

ਇਹ ਵਿਸਮਾਦ ਹੈ, ਗੁਰਬਾਣੀ ਵਿਚ:

"ਬਿਸਮ ਬਿਸਮ ਬਿਸਮ ਹੀ ਭਈ ਹੈ ਲਾਲ ਗੁਲਾਲ ਰੰਗਾਰੈ॥
ਕਹੁ ਨਾਨਕ ਸੰਤਨ ਰਸੁ ਆਈ ਹੈ ਜਿਉ ਚਾਖਿ ਗੂੰਗਾ ਮੁਸਕਾਰੈ॥ (ਪੰਨਾ ੧੩੦੨)
ਪਾਰਬ੍ਰਹਮੁ ਪ੍ਰਭੁ ਪਾਇਆ ਉਤਰੇ ਸਗਲ ਵਿਸੂਰੇ,
ਦੂਖ ਰੋਗ ਸੰਤਾਪ ਉਤਰੇ....॥" (ਪੰਨਾ ੯੨੨)

ਬੁਲ੍ਹੇ ਤੇ ਗੁਰੂ ਸਾਹਿਬਾਨ ਵਿਚ ਪ੍ਰਾਪਤੀ ਲਿਵ ਦੀ ਹੈ, ਲਯ ਹੋਣ ਦੀ ਨਹੀਂ ਹੈ।

**(ਸ) ਫੁਟਕਲ ਵਿਚਾਰ –**

ਚਾਰ ਹੋਰ ਪੱਖਾਂ ਵਿਚ ਬੁਲ੍ਹੇ ਸ਼ਾਹ ਤੇ ਗੁਰੂ ਸਾਹਿਬਾਨ ਦਾ ਭੇਦ ਵੇਖਣਾ ਚਾਹੀਦਾ ਹੈ, ਪਰ ਉਹਨਾਂ ਵੱਲ

ਇਥੇ ਕੇਵਲ ਸੰਕੇਤ ਹੀ ਕੀਤਾ ਜਾ ਸਕਦਾ ਹੈ।

(ੳ) ਮਰਯਾਦਾ-ਸ਼ਰ੍ਹਾ :–ਕਥਨ ਵਿਚ ਸੂਫੀ ਤੇ ਗੁਰਬਾਣੀ ਦੋਵੇਂ ਖੁਲ੍ਹ-ਵਰਤੀਏ ਹਨ ਪਰ ਬੁਲ੍ਹੇ ਵਿਚ ਲੋਕ-ਡਰ ਹੈ, ਗੁਰੂ ਸਾਹਿਬਾਨ ਵਿਚ ਲੋਕ-ਡਰ ਬਿਲਕੁਲ ਨਹੀਂ ਹੈ ਪਰ ਇਹ ਵਿਸ਼ਵਾਸ ਹੈ ਕਿ ਚਿੰਨ੍ਹ ਆਦਰਸ਼ ਦੀ ਸ਼ਕਤੀ ਹਨ ਤੇ "ਮੁੰਦਾ-ਸੰਤੋਖ" "ਦਇਆ-ਕਪਾਹ" "ਮਿਹਰ-ਮਸੀਤ" ਪੈਦਾ ਕਰ ਸਕਦੇ ਹਨ–ਜੋਗ, ਸੰਤੋਖ, ਦਇਆ, ਮਿਹਰ ਤੇ ਹੈ ਪਰ ਮੁੰਦਾ, ਕਪਾਹ, ਮਸੀਤ ਇਸ ਪ੍ਰਾਪਤੀ ਦੇ ਸਾਧਨ ਸਨ।

(ਅ) ਸਮਕਾਲੀ ਜੀਵਨ ਦੀ ਆਲੋਚਨਾ :

ਬੁਲ੍ਹੇ ਸ਼ਾਹ ਨੇ ਬਹੁਤ ਸਾਰੀ ਥਾਈਂ –

"ਸਾਂਵੀ ਦੇ ਕੈ ਲਹੋ ਸਵਾਈ"
"ਹਕ ਬਿਗਾਨਾ ਮੁਕਰ ਖਾਏ"
"ਮੂੰਹੋਂ ਤੋਬਾ ਦਿਲੋਂ ਨ ਕਰਦਾ"
"ਉਮਰ ਗਵਾਈ ਵਿਚ ਮਸੀਤੀ, ਅੰਦਰ ਭਰਿਆ ਨਾਲ ਪਲੀਤੀ"
"ਮਸਜਿਦ ਦੇ ਵਿਚ ਕਾਫ਼ਰ ਵਸਦੇ, ਠਾਕਰ ਦੁਆਰੇ ਠੱਗ"

ਦੱਸਿਆ ਹੈ, ਪਰ ਇਸ ਤਰ੍ਹਾਂ ਦੇ ਜੀਵਨ-ਦੰਭ ਦੇ ਜੋ ਬਖੀਏ ਗੁਰੂ ਨਾਨਕ ਸਾਹਿਬ ਨੇ ਉਧੇੜੇ ਹਨ, ਉਹ ਸੂਫੀ ਕਵੀਆਂ ਲਈ ਦੂਰ ਦੀ ਗੱਲ ਹੈ। ਇਵੇਂ ਹੀ ਬੁਲ੍ਹੇ ਕਿਹਾ, 'ਦਰ ਖੁਲ੍ਹਾ ਹਸ਼ਰ ਅਜ਼ਾਬ ਦਾ', 'ਭੂਰਿਆਂ ਵਾਲੇ ਰਾਜੇ ਕੀਤੇ ਮੁਗਲਾਂ ਜ਼ਹਿਰ ਪਿਆਲੇ ਪੀਤੇ' ਪਰ ਜੋ ਕੁਝ 'ਬਾਬਰ ਵਾਣੀ' ਹੈ, ਉਹ ਅਜਬ ਹੀ ਹੈ, ਕੀ ਕਵਿਤਾ ਦੇ ਪੱਖ ਤੋਂ ਤੇ ਕੀ ਭਾਵ ਦੇ ਪੱਖ ਤੋਂ।

(ੲ) ਜੀਵਨ-ਜਾਚ :–ਬੁਲ੍ਹੇ ਸ਼ਾਹ ਦੀ ਸਮਕਾਲੀ ਜੀਵਨ ਦੀ ਆਲੋਚਨਾ ਤੋਂ ਇਹ ਤੇ ਪਤਾ ਲਗਦਾ ਹੈ ਕਿ ਉਹ ਸਦਾਚਾਰਕ ਜੀਵਨ ਦਾ ਹਾਮੀ ਸੀ ਤੇ ਆਦਰਸ਼ ਜੀਵਨ ਮਰਯਾਦਾ ਦਾ ਧਾਰਨੀ ਹੋਣ ਦਾ ਉਪਦੇਸ਼ਕ ਸੀ। ਧਰਮ ਦੇ ਵਿਹਾਰਕ ਪੱਖ ਤੋਂ ਜਾਣੂ ਸੀ ਪਰ ਉਹ ਮਸਤੀ ਵਾਲਾ ਵਧੇਰੇ ਹੈ ਤੇ 'ਗ੍ਰਿਹਸਤੀ' ਘੱਟ। ਗੁਰਬਾਣੀ ਵਿਚ ਇਕ ਪੂਰਾ ਰੋਜ਼ਾਨਾ ਜੀਵਨ ਲਈ ਆਦਰਸ਼ ਸਦਾਚਾਰ ਉਘੜਦਾ ਹੈ, ਜੋ ਰੰਗ ਬੁਲ੍ਹੇ ਵਿਚ ਕੇਵਲ ਲੁਕੇ ਰੂਪ ਵਿਚ ਹੈ।

(ਸ) ਕੌਮੀਅਤ —ਸੂਫ਼ੀ ਵੀ ਹਿੰਦੂ ਮੁਸਲਮਾਨਾਂ ਦੀ ਏਕਤਾ ਵਿਚ ਵਿਸ਼ਵਾਸ ਰੱਖਦੇ ਸਨ। ਉਹ ਸਾਰੀ ਮਨੁੱਖਤਾ ਵਿਚ ਇਕੋ ਜੋਤ ਦਾ ਦਰਸ਼ਨ ਕਰਦੇ ਸਨ ਪਰ ਜਥੇਬੰਦੀ ਲਈ ਉਹਨਾਂ ਵਿਚ ਪ੍ਰਤਿਭਾ ਨਹੀਂ ਸੀ। ਗੁਰੂ ਨਾਨਕ ਸਾਹਿਬ ਤੇ ਗੁਰੂ ਅਰਜਨ ਸਾਹਿਬ ਨੇ ਜਿਸ ਤਰ੍ਹਾਂ ਹਿੰਦੂ, ਮੁਸਲਮਾਨ ਤੇ ਉਚ ਨੀਚ ਸਭ ਦਾ ਸੰਜੋਗ ਗੁਰੂ ਗ੍ਰੰਥ ਸਾਹਿਬ ਵਿਚ ਕੀਤਾ, ਉਸ ਨੇ ਸਿੱਖ ਧਰਮ ਨੂੰ ਸਹੀ ਅਰਥਾਂ ਵਿਚ ਸੰਸਾਰ ਦਾ ਪਹਿਲਾ ਸੰਜੋਗਾਤਮਕ ਧਰਮ ਬਣਾ ਦਿੱਤਾ।

## (ਹ) ਗੁਰਬਾਣੀ ਤੇ ਬੁਲ੍ਹੇ ਸ਼ਾਹ

(ਕਲਾਤਮਕ ਪੱਖ)

ਸੂਫ਼ੀ ਕਵਿਤਾ ਤੇ ਗੁਰਬਾਣੀ (ਸਣੇ ਭਗਤ ਬਾਣੀ ਦੇ) ਦੇ ਕਲਾਤਮਕ ਪੱਧਰ ਵਿਚ ਬਹੁਤ ਫ਼ਰਕ ਜਾਪਦਾ ਹੈ। ਗੁਰਬਾਣੀ ਦੀ ਸੁਹਜ ਸਵਾਦ ਦੀ ਸ਼ਕਤੀ ਸੂਫ਼ੀ ਕਵਿਤਾ ਨਾਲੋਂ ਕਿਤੇ ਵੱਧ ਹੈ। ਦੋਹਾਂ ਦੀ ਪੱਧਰ

ਵਿਚ ਕੇਵਲ ਦਰਜੇ ਦਾ ਫ਼ਰਕ ਨਹੀਂ, ਸਗੋਂ ਵੰਨਗੀ ਤੇ ਕਿਸਮ ਦਾ ਫ਼ਰਕ ਹੈ। ਗੁਰਬਾਣੀ ਸਾਊ (Aristocratic) ਸ੍ਰੇਸ਼ਟਾਚਾਰੀ (Cultured) ਤੇ ਵਿਦਵਾਨ (Scholarship) ਦੀ ਰਚਨਾ ਜਾਪਦੀ ਹੈ ਜਿਸ ਦੇ ਪਿੱਛੇ ਕੌਮੀ ਜੀਵਨ (National life) ਦੀ ਪਰੰਪਰਾ ਹੈ ਪਰ ਸੂਫ਼ੀ ਕਵਿਤਾ ਗਰਾਮੀਨ ਤੇ ਲੋਕ-ਪਧਰੀ ਜਾਪਦੀ ਹੈ, ਜੋ ਅਧਪੜ੍ਹ ਲੋਕਾਂ ਦੀ ਰਚਨਾ ਹੈ ਤੇ ਜਿਸ ਪਿੱਛੇ ਪਰੰਪਰਾ ਨਹੀਂ ਹੈ। ਕੇਵਲ ਆਪਣੇ ਜ਼ਾਤੀ ਤਜਰਬੇ ਤੇ ਆਲੇ-ਦੁਆਲੇ ਵਿਚੋਂ ਲਏ ਸ਼ਬਦ-ਚਿੰਨ੍ਹ ਤੇ ਅਲੰਕਾਰ ਹਨ।

(੧) ਕਲਪਨਾ ਸ਼ਕਤੀ ਦੀ ਵਰਤੋਂ ਤੇ ਰਹੱਸਵਾਦੀ-ਅਧਿਆਤਮਕ ਕਵਿਤਾ ਵਿਚ ਵੀ ਹੁੰਦੀ ਹੈ, ਪਰ ਸੰਸਾਰੀ ਕਵੀਆਂ ਨਾਲੋਂ ਉਲਟ ਤਰੀਕੇ ਨਾਲ। ਰਹੱਸਵਾਦੀਆਂ ਦਾ ਉਸ ਆਤਮੀ ਰਹੱਸ ਦਾ ਤਜ਼ਰਬਾ ਹੁੰਦਾ ਹੈ ਤੇ ਉਹ ਤਜ਼ਰਬਾ ਵਿਸ਼ਾਲਤਾ ਵਾਲਾ ਹੁੰਦਾ ਹੈ, ਅਕਹਿ ਸੁਆਦ ਤੇ ਰਸ ਵਾਲਾ ਹੁੰਦਾ ਹੈ— ਪਰ ਇਹ ਕਵੀ ਬੋਲੀ ਦੀ ਸੀਮਤ ਪਹੁੰਚ ਕਾਰਨ ਉਸ ਅਸਗਾਹ ਤੇ ਅਕਹਿ (ਅਕਥਾ ਕਥਾ) ਨੂੰ ਜਿਥੋਂ ਤੀਕ ਸੰਭਵ ਹੋਵੇ, ਕਥਦੇ ਹਨ ਤੇ ਵਿਸ਼ਾਲ ਤਜਰਬੇ ਨੂੰ ਸੰਕੋਚ ਕੇ ਦੱਸਣ ਲਈ ਮਜਬੂਰ ਹੁੰਦੇ ਹਨ ਕਿਉਂਕਿ ਉਸ ਵਿਸ਼ਾਲਤਾ ਨੂੰ ਮਨੁੱਖੀ ਬੋਲੀ ਦਰਸਾ ਨਹੀਂ ਸਕਦੀ। ਸੋ ਇਹ ਕਵੀ ਕਲਪਨਾ ਨੂੰ ਸੰਕੋਚਦੇ ਹਨ ਤੇ ਸੰਸਾਰੀ ਕਵੀ ਥੋੜ੍ਹੇ ਸੀਮਤ ਤਜਰਬੇ ਦੇ ਅਨੁਮਾਨ ਤੇ ਵਿਸ਼ਾਲਤਾ ਦੀ ਕਲਪਨਾ ਕਰ ਲੈਂਦੇ ਹਨ ਤੇ ਦੱਸਦੇ ਹਨ।

ਸੂਫ਼ੀਆਂ ਨੂੰ ਤਜਰਬਾ ਤੇ ਉਸ ਅਸਗਾਹਤਾ ਦਾ ਹੈ, ਪਰ ਇਨ੍ਹਾਂ ਪਾਸ ਸ਼ਬਦਾਵਲੀ ਬਹੁਤ ਹੀ ਸੀਮਤ ਹੈ। ਗੁਰਬਾਣੀ ਦੀ ਸ਼ਬਦਾਵਲੀ ਵੇਦਾਂ ਪੁਰਾਣਾਂ, ਸ਼ਾਸਤਰਾਂ, ਰਾਮਾਇਣ, ਮਹਾਂਭਾਰਤ, ਸੰਸਕ੍ਰਿਤ ਸਾਹਿਤ ਤੇ ਅਰਬੀ ਫ਼ਾਰਸੀ ਦੀ ਬੱਧੀ ਪਰੰਪਰਾ ਵਿਚੋਂ ਆਈ ਹੈ ਤੇ ਉਹ ਬਲਵਾਨ ਹੈ। ਸੂਫ਼ੀ ਸ਼ਬਦਾਵਲੀ ਵਿਚ ਉਹ ਬਲ ਨਹੀਂ ਹੈ, ਇਸ ਲਈ ਉੱਚਾ ਰਸ ਵੀ ਨਹੀਂ ਹੈ।

ਭਾਵੁਕਤਾ ਵੀ ਗੁਰੂ ਸਾਹਿਬਾਨ ਤੇ ਸੂਫ਼ੀਆਂ ਵਿਚ ਬਰਾਬਰ ਹੈ, ਪਰ ਸ਼ਬਦਾਵਲੀ ਫਿਰ ਸੂਫ਼ੀਆਂ ਦਾ ਸਾਥ ਨਹੀਂ ਦਿੰਦੀ।

ਸ਼ਬਦ-ਭੰਡਾਰ ਸੂਫ਼ੀਆਂ ਦਾ ਸੀਮਤ ਹੈ ਤੇ ਇਸੇ ਲਈ ਬਹੁਤੀ ਥਾਈਂ ਉਹ ਇੰਨੇ ਲੋਕ-ਪੱਧਰੇ ਹੋ ਜਾਂਦੇ ਹਨ ਕਿ ਕਾਵਿਕ ਹੀ ਨਹੀਂ ਰਹਿੰਦੇ। ਫਰੀਦ ਕਿਧਰੇ ਉਸ ਪੱਧਰ 'ਤੇ ਨਹੀਂ ਜਾਂਦਾ।

ਹੇਠਲੀਆਂ ਤਿੰਨ ਟੁਕੜੀਆਂ ਵਿਚੋਂ ਸ਼ਬਦ-ਰਸ ਦਾ ਭੇਦ ਪਤਾ ਲਗਦਾ ਹੈ। ਵਿੱਦਿਆ ਉਨ੍ਹਾਂ ਦੀ ਹੋਰ ਬੋਲੀ ਦੀ ਸੀ, ਲਿਖਦੇ ਹੋਰ ਬੋਲੀ ਵਿਚ ਸਨ। ਇਹ ਕਠਨਾਈ ਸੀ :

ਜੇ ਭੁਲੀ ਜੇ ਚੁਕੀ ਸਾਈਂ ਭੀ ਤਹਿੰਜੀ ਕਾਢੀਆ ॥
ਜਿਨ੍ਹਾ ਨੇਹੁ ਦੂਜਾਣੇ ਲਗਾ, ਝੂਰਿ ਮਰਹੁ ਸੇ ਵਾਢੀਆ ॥ ੧ ॥
ਹਉ ਨਾ ਛੋਡਉ ਕੰਤ ਪਾਸਰਾ ॥
ਸਦਾ ਰੰਗੀਲਾ ਲਾਲੁ ਪਿਆਰਾ ਏਹੁ ਮਹਿੰਜਾ ਆਸਰਾ ॥ (ਸੂਹੀ ਮ: ੫, ਪੰਨਾ ੭੬੧)

**ਸੂਹੀ ਫ਼ਰੀਦ**

ਤਪਿ ਤਪਿ ਲੁਹਿ ਲੁਹਿ ਹਾਥ ਮਰੋਰਉ ॥ ਬਾਵਲਿ ਹੋਈ ਸੋ ਸਹੁ ਲੋਰਉ ॥
ਤੈ ਸਹਿ ਮਨ ਮਹਿ ਕੀਆ ਰੋਸੁ ॥ ਮੁਝੁ ਅਵਗਨ ਸਹ ਨਾਹੀ ਦੋਸੁ ॥ ੧ ॥

ਤੈ ਸਾਹਿਬ ਕੀ ਮੈ ਸਾਰ ਨ ਜਾਨੀ ॥ ਜੋਬਨੁ ਖੋਇ ਪਾਛੈ ਪਛੁਤਾਨੀ ॥ ੧ ॥ ਰਹਾਉ ॥
ਕਾਲੀ ਕੋਇਲ ਤੂ ਕਿਤ ਗੁਨ ਕਾਲੀ ॥ ਅਪਨੇ ਪ੍ਰੀਤਮ ਕੇ ਹਉ ਬਿਰਹੈ ਜਾਲੀ ॥ (ਪੰਨਾ ੭੯੪)

**ਬੁਲ੍ਹੇ ਸ਼ਾਹ**

ਬੁਲ੍ਹਾ ਮੈਂ ਥੀ ਬੇ ਮੁਹਤਾਜ ਹੋਆ । ਮਹਾਰਾਜ, ਮਿਲਿਆ, ਮੇਰਾ ਕਾਜ ਹੋਆ ।
ਦਰਸਨ ਪੀਆ ਕਾ ਮੁਝੈ ਇਲਾਜ ਹੋਆ । ਆਪ ਆਪ ਮੈਂ ਆਪ ਸਮਾਇਆ ਹੈ ।
ਬੁਲ੍ਹੇ ਨਾਲੋਂ ਚੁਲ੍ਹਾ ਚੰਗਾ, ਜਿਸ ਤੇ ਤਾਮ ਪਕਾਈਦਾ ।
ਰਲ ਫਕੀਰਾਂ ਮਸਲਤ ਕੀਤੀ, ਭੋਰਾ ਭੋਰਾ ਪਾਈਦਾ ।

(੨) ਸਿਧਾਂਤਕ ਸ਼ਬਦਾਵਲੀ ਸੂਫ਼ੀਆਂ ਦੀ ਉਨੀ ਹੀ ਬਲਵਾਨ ਹੈ, ਜਿੰਨੀ ਗੁਰੂ ਸਾਹਿਬਾਨ ਦੀ, ਇਥੇ ਉਨ੍ਹਾਂ ਦੀ ਆਪਣੀ ਇਸਲਾਮੀ ਪਰੰਪਰਾ ਅਰਬੀ, ਉਨ੍ਹਾਂ ਦੇ ਨਾਲ ਹੈ ।

ਬੁਲ੍ਹੇ ਸ਼ਾਹ ਦੀ ਸਿਧਾਂਤਕ ਸ਼ਬਦਾਵਲੀ ਪੂਰਨ ਹੈ (ਭਾਵੇਂ ਪੰਜਾਬੀ ਕਵਿਤਾ ਵਿਚ ਓਪਰੀ ਲਗਦੀ ਹੈ।) ਜਿਵੇਂ ਅਸ਼ਨਾਈ, ਅਨਲਹਕ, ਅਹਦ, ਅਮਰ, ਮਾਰੂਫ਼, ਅਕਬਤ, ਮਸ਼ਨਾ, ਆਰਫ, ਆਲਮ, ਇਸਤਗਫਾਰ, ਸਾਲਕ, ਸੈਹਮ, ਸਿਜਦੇ, ਸਤਾਰ, ਹਬਸੀ, ਹਿਦਾਇਤ, ਹਾਦੀ, ਹਿਸਾਬ, ਹਸ਼ਰ, ਗਫਲਤ, ਗ਼ੈਰ-ਸ਼ਰ੍ਹਾ, ਗਫਾਰ, ਰੰਜ, ਜ਼ੋਹਦ, ਨਫ਼ਸਾਨੀ, ਮਹਿਜਤ ਆਦਿ ਉਸ ਵਰਤੇ ਹਨ ।

(੩) ਰਹੱਸਮਈ ਚਿੰਨ੍ਹਵਾਦ ਬੁਲ੍ਹੇ ਸ਼ਾਹ ਦਾ ਉਨਾ ਸੁਹਜ ਸਵਾਦ ਦੇਣ ਵਾਲਾ ਤੇ ਵਿਸ਼ਾਲ ਨਹੀਂ ਹੈ ਜਿੰਨਾ ਫਰੀਦ ਤੇ ਗੁਰੂ ਸਾਹਿਬਾਨ ਦਾ ਹੈ । ਬੁਲ੍ਹਾ ਚਰਖੇ, ਰਾਂਝੇ, ਘੜਿਆਲੀ, ਜ਼ਕਰੀਏ, ਯੂਸਫ, ਬੁੱਕਲ, ਕਾਹਨ, ਕਪਾਹ, ਮਾਟੀ, ਸਹੁਰੇ-ਪੇਕੇ ਆਦਿ ਦੁਆਲੇ ਘੁੰਮਦਾ ਹੈ ਪਰ ਜੇ ਕੇਵਲ ਸੂਹੀ ਰਾਗ ਵਿਚੋਂ ਹੀ ਤੇ ਫਰੀਦ ਦੇ ਸਲੋਕਾਂ ਵਿਚ ਗੁਰੂ ਸਾਹਿਬਾਨ ਤੇ ਫਰੀਦ ਦੀ ਰਹੱਸਮਈ ਚਿੰਨ੍ਹਾਵਲੀ ਦਾ ਘੇਰਾ ਵੇਖਿਆ ਜਾਏ ਤਾਂ ਉਹ ਬੜਾ ਵਿਸ਼ਾਲ ਵੀ ਤੇ ਕੋਮਲਤਾ ਦੇ ਅਹਿਸਾਸਾਂ ਨਾਲ ਲੱਦਿਆ ਵੀ ਜਾਪਦਾ ਹੈ।

ਕਾਲੀ ਕੋਇਲ, ਵਿਧਣ ਖੂਹੀ, ਮੁੰਧ ਇਕੇਲੀ, ਵਾਟ ਹਮਾਰੀ, ਪੰਥ, ਬੇੜਾ, ਸਰਵਰੁ, ਤਰਣੁ, ਕਸੁੰਭੜੇ, ਪਤਲੀ, ਦੁਧਾ ਥਣੀ, ਹੰਸ ਚਲਸੀ ਡੁੰਮਣਾ, ਢੇਰੀ, 'ਉਜਲ ਕੈਹਾ ਚਿਲਕਣਾ' ਦਾ ਸ਼ਬਦ ਹੀ ਦੇਖੋ (ਪੰਨਾ ੭੨੯), ਜਪ ਤਪ ਕਾ ਬੰਧੁ ਬੇੜੁਲਾ (੭੨੯), ਭਾਂਡਾ ਧੋਇ ਬੈਸਿ ਧੂਪੁ ਦੇਵਹੁ (੭੨੮), ਨਿਸਚੇ ਹੀ ਗੁਰਬਾਣੀ ਦੀ ਚਿੰਨ੍ਹਾਵਲੀ ਬਹੁਤ ਸੁਹਜਵਾਦੀ ਤੇ ਵਿਸ਼ਾਲਤਾ ਵਾਲੀ ਹੈ ਤੇ ਨਿਸਚਿਤ ਬਧੇ ਹੋਏ ਸਰਬ-ਵਿਆਪੀ ਤੇ ਸਭ ਥਾਈਂ ਸਮਝ ਜਾਣ ਵਾਲੇ ਅਰਥਾਂ ਵਾਲੀ ਹੈ।

(੪) ਉਪਮਾਵਾਂ—ਰਹੱਸਵਾਦੀ ਤੇ ਅਧਿਆਤਮਕ ਤਜਰਬਿਆਂ ਨੂੰ ਦੁਨਿਆਵੀ ਬੋਲੀ ਵਿਚ ਬਿਆਨ ਕਰਨ ਲਈ ਗੁਰੂ ਗ੍ਰੰਥ ਸਾਹਿਬ ਵਿਚ ਦਿੱਤੀਆਂ ਉਪਮਾਵਾਂ ਅਣਗਿਣਤ ਹਨ, ਜਿਨ੍ਹਾਂ ਵਿਚ ਕਈ ਮੌਲਿਕ ਵੀ ਹਨ ਤੇ ਬਾਹਰਲੀਆਂ ਪਰੰਪਰਾਈ ਵੀ ਹਨ ਪਰ ਬੁਲ੍ਹੇ ਸ਼ਾਹ ਦੀ ਕਵਿਤਾ ਇਸ ਪੱਖੋਂ ਬਹੁਤ ਊਣੀ ਜਾਪਦੀ ਹੈ। ਉਹ ਬਹੁਤ ਚਿੰਨ੍ਹਵਾਦ ਵਿਚ ਤੇ ਰੂਪਕ ਵਿਚ ਲਿਖਦਾ ਹੈ ਤੇ ਉਪਮਾਵਾਂ ਘੱਟ ਵਰਤਦਾ ਹੈ। ਉਪਮਾਵਾਂ ਦੀ ਵਰਤੋਂ ਵਿਚ ਰਸ ਹੁੰਦਾ ਹੈ, ਉਹ ਬੁਲ੍ਹੇ ਦੀ ਕਵਿਤਾ ਵਿਚ ਨਹੀਂ ਹੈ।

ਇਤਿਹਾਸਕ-ਮਿਥਿਹਾਸਕ ਹਵਾਲਿਆਂ ਦੀ ਵਰਤੋਂ ਬੁਲ੍ਹੇ ਵਿਚ ਕਾਫੀ ਹੈ ਪਰ ਜਦੋਂ ਗੁਰੂ ਨਾਨਕ ਸਾਹਿਬ ਮਿਥਿਹਾਸ ਨੂੰ ਕਿਸੇ ਸ਼ਬਦ ਵਿਚ ਬੰਨ੍ਹਣ ਲੱਗਣ ਤਾਂ ਉਹ ਸਾਰੇ ਭਾਰਤੀ ਮਿਥਿਹਾਸ ਨੂੰ ਇਕ ਥਾਂ ਹੀ

ਇਕੱਠਾ ਕਰ ਦਿੰਦੇ ਹਨ (ਵੇਖੋ ਗੁਰੂ ਗ੍ਰੰਥ ਸਾਹਿਬ ਪੰਨਾ ੨੨੪-੨੫ ਤੇ ੯੫੩-੫੪) ਬੁਲ੍ਹੇ ਵਿਚ ਇਹ ਸਮਰਥਾ ਤੇ ਨਹੀਂ, ਪਰ ਇਸ ਪ੍ਰਕਾਰ ਦੀ ਸਮਰਥਾ ਉਸ ਵਿਚ ਹੈ ਜ਼ਰੂਰ :

ਯੂਸਫ਼ ਖੂਹੇ ਦੇ ਵਿਚ ਪਾਯੋ ।
ਯੂਨਸ ਮਛੀ ਤੋਂ ਨਿਗਲਾਯੋ ।
ਸਾਬਰ ਕੇਹੜੇ ਘਾਟ ਬਹਾਯੋ ।

(੫) ਗੁਰਬਾਣੀ ਦਾ ਕਮਾਲ ਇਹ ਹੈ, ਕਿ ਕੋਈ ਇਕ ਸ਼ਬਦ ਲੈ ਲਿਆ ਜਾਏ, ਸਿੱਖ ਧਰਮ ਦੇ ਸਾਰੇ ਮੋਟੇ-ਮੋਟੇ ਸਿਧਾਂਤ ਉਸ ਵਿਚ ਆ ਜਾਣਗੇ ਤੇ ਉਸ ਸ਼ਬਦ ਦੀ ਉਸਾਰੀ ਬਕਾਇਦਾ ਹੋਵੇਗੀ ਤੇ ਇਕੋ ਕੇਂਦਰੀ ਵਿਸ਼ਾ ਉਸ ਵਿਚ ਹੋਵੇਗਾ ਪਰ ਬੁਲ੍ਹੇ ਸ਼ਾਹ ਬਾਰੇ ਸਭ ਦਾ ਵਿਚਾਰ ਹੈ (ਡਾ: ਮੋਹਣ ਸਿੰਘ ਤੇ ਕਰਤਾ ਕਾਨੂੰਨ-ਇਸ਼ਕ) ਕਿ ਉਹ 'ਸੈਲਾਨੀ' ਹੈ, ਜੋ ਖਿਆਲ ਆ ਗਿਆ ਉਧਰ ਹੀ ਵਹਿ ਟੁਰਿਆ। ਉਸ ਦੀ ਸਾਰੀ ਕਵਿਤਾ ਵਿਚੋਂ ਵੀ ਉਸ ਦਾ ਪੂਰਾ ਫਲਸਫਾ ਸਾਕਾਰ ਨਹੀਂ ਹੁੰਦਾ ਪਰ ਗੁਰਬਾਣੀ ਵਿਚ ਇਸ ਦੇ ਉਲਟ ਹੈ। ਆਤਮਾ ਦਾ ਵਿਛੋੜਾ, ਉਸ ਵਿਛੋੜੇ ਦਾ ਕਾਰਨ, ਗੁਰੂ ਦੀ ਕਿਰਪਾ ਨਾਲ ਵਿਛੋੜੇ ਦਾ ਦੂਰ ਹੋਣਾ, ਪ੍ਰਭੂ ਦੀ ਮਹਾਨਤਾ ਤੇ ਪ੍ਰਭੂ-ਮਿਲਾਪ ਦੀ ਖੁਸ਼ੀ–ਇਹ ਸਾਰੀ ਮਜ਼ਮੂਨ ਉਸਾਰੀ ਗੁਰੂ ਗ੍ਰੰਥ ਸਾਹਿਬ ਦੇ ਸਾਰੇ ਸ਼ਬਦਾਂ ਵਿਚੋਂ ਮਿਲ ਸਕਦੀ ਹੈ। ਬੁਲ੍ਹੇ ਵਿਚ ਮਜ਼ਮੂਨ ਉਸਾਰੀ ਦੀ ਲਗਨ ਨਹੀਂ ਹੈ ਤੇ ਉਸ ਦਾ ਜਜ਼ਬਾਤੀ ਵਹਿਣ ਉਸ ਦੇ ਕਾਬੂ ਵਿਚ ਨਹੀਂ ਹੁੰਦਾ— ਇਹ ਸਹਿਜ ਨਹੀਂ ਹੈ, ਬਾਣੀ ਵਿਚ ਜਜ਼ਬਾਤੀ ਭਾਵੁਕਤਾ ਹੈ, ਵਿਸ਼ਾਲ ਕਲਪਨਾ ਹੈ, ਖਿਆਲ ਦਾ ਹੜ੍ਹ ਹੈ ਪਰ ਕਲਾ ਸਹਿਜ ਵੀ ਹੈ ਜਿਥੇ ਗੁਰੂ ਸਾਹਿਬਾਨ ਵਿਚ 'ਜੀਵਨ ਦਾ ਸਹਿਜ' ਹੈ। ਕਵਿਤਾ ਦੇ ਰੂਪਾਂ ਦੇ ਪੱਖ ਤੋਂ ਬੁਲ੍ਹੇ ਸ਼ਾਹ 'ਕਾਫੀ' ਰੂਪ ਵਿਚ ਹੀ ਸੀਮਤ ਹੈ ਪਰ ਗੁਰਬਾਣੀ ਵਿਚ ਵਰਤੇ ਕਾਵਿ-ਰੂਪ ਬੇਅੰਤ ਹਨ ਤੇ ਇਹੋ ਹਾਲ ਛੰਦ ਬੰਦੀ ਦਾ ਹੈ। ਰਸ ਵੀ ਬਾਣੀ ਵਿਚ ਬਹੁਤ ਵਰਤੇ ਹਨ। ਸਰੋਦ ਤੇ ਗੀਤਾਵਲੀ ਵੀ ਗੁਰਬਾਣੀ ਵਿਚ ਵੱਧ ਹੈ।

ਗੁਰਬਾਣੀ ਦੇ ਹਰ ਪੱਖ ਵਿਚ 'ਸਹਿਜ' ਹੈ, ਸੂਫ਼ੀ ਕਵਿਤਾ ਦੇ ਹਰ ਪੱਖ ਵਿਚ 'ਇਸ਼ਕ' ਦਾ ਵਹਿਣ ਹੈ।

ਬੁਲ੍ਹੇ ਸ਼ਾਹ ਮਹਾਨ ਫਕੀਰ ਹੈ, ਮਹਾਨ ਕਵੀ ਹੈ, ਮਹਾਨ ਰਹੱਸਵਾਦੀ ਹੈ, ਪਰ ਗੁਰਬਾਣੀ ਦੀ ਉਚਾਈ ਤੇ ਰਸ ਉਸ ਦੀ ਰਚਨਾ ਵਿਚ ਨਹੀਂ ਹਨ।



# ਗੁਰਮਤਿ ਸਾਹਿਤ ਤੇ ਬੀਰਤਾ

ਗੁਰਮਤਿ ਸਾਹਿੱਤ ਦੀ ਸਰਵੋਤਮ ਤੇ ਸਰਬ ਪ੍ਰਿਥਮ ਪੁਸਤਕ ਤਾਂ 'ਸ੍ਰੀ ਗੁਰੂ ਗ੍ਰੰਥ ਸਾਹਿਬ' ਹੈ, ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕਿਸੇ ਸ਼ਾਹੀ ਫ਼ੌਜ ਦੀ ਚੜ੍ਹਾਈ ਦਾ ਨਕਸ਼ਾ ਨਹੀਂ ਬੰਨ੍ਹਿਆਂ ਹੋਇਆ, ਕਿਸੇ ਖ਼ੂਨੀ ਯੁੱਧ ਦਾ ਵਰਣਨ ਨਹੀਂ ਕੀਤਾ ਹੋਇਆ, ਸੂਰਮਿਆਂ ਨੂੰ ਲਲਕਾਰ ਨਹੀਂ ਸੁਣਾਈ ਹੋਈ, ਹਥਿਆਰ ਦੀ ਲਿਸ਼ਕ ਤੇ ਚਮਕ-ਦਮਕ ਦੇ ਦਰਸ਼ਨ ਨਹੀਂ ਕਰਾਏ ਗਏ ਪਰ ਫਿਰ ਵੀ ਚਿੰਨ੍ਹਾਤਮਕ ਤੇ ਅਲੰਕਾਰਕ ਰੂਪ ਵਿਚ ਇਸ ਮਹਾਨ ਪੁਸਤਕ ਵਿਚ ਗਗਨ ਦਮਾਮਾ ਵਜਦਾ ਹੈ ਤੇ ਮਾਰੂ ਸੁਣਾਈ ਦਿੰਦਾ ਹੈ :

ਗਗਨ ਦਮਾਮਾ ਬਾਜਿਓ ਪਰਿਓ ਨੀਸਾਨੈ ਘਾਉ ॥
ਖੇਤੁ ਜੁ ਮਾਂਡਿਓ ਸੂਰਮਾ ਅਬ ਜੂਝਨ ਕੋ ਦਾਉ ॥ ੧ ॥
ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ ॥
ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ ॥ (ਸਲੋਕ ਕਬੀਰ, ੧੧੦੫)

ਇਸ ਪੁਸਤਕ ਵਿਚ ਸੂਰਮਿਆਂ ਨੂੰ ਵੰਗਾਰਿਆ, ਲਲਕਾਰਿਆ ਵੀ ਜਾ ਰਿਹਾ ਹੈ :

ਜਉ ਤਉ ਪ੍ਰੇਮ ਖੇਲਣ ਕਾ ਚਾਉ ॥
ਸਿਰੁ ਧਰਿ ਤਲੀ ਗਲੀ ਮੇਰੀ ਆਉ ॥
ਇਤੁ ਮਾਰਗਿ ਪੈਰੁ ਧਰੀਜੈ ॥
ਸਿਰੁ ਦੀਜੈ ਕਾਣਿ ਨ ਕੀਜੈ ॥ ੨ ॥

(ਮਹਲਾ ੧, ਪੰਨਾ ੧੪੧੨)

ਇਸ ਪੁਸਤਕ ਵਿਚ ਸੂਰਮਿਆਂ 'ਤੇ ਸ਼ਰਤ ਵੀ ਲਗਾਈ ਜਾ ਰਹੀ ਹੈ :

ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ ॥
ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ ॥ (ਸਲੋਕ ਮ: ੫, ਪੰਨਾ ੧੧੦੨)

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਹਥਿਆਰ ਦੇ ਲਿਸ਼ਕਾਰ ਵੀ ਪੈਂਦੇ ਹਨ, ਕਾਨ (ਤੀਰ) ਲਗਦੇ ਹਨ, ਧਣਖੁ ਚੜ੍ਹਾਏ ਜਾ ਰਹੇ ਹਨ, ਖੜਗ ਚਲ ਰਹੀ ਹੈ :

ਅਹਿਨਿਸਿ ਜਾਗੈ ਨੀਦ ਨ ਸੋਵੈ ॥
ਸੋ ਜਾਣੈ ਜਿਸੁ ਵੇਦਨ ਹੋਵੈ ॥
ਪ੍ਰੇਮ ਕੇ ਕਾਨ ਲਗੇ ਤਨ ਭੀਤਰਿ
ਵੈਦੁ ਕਿ ਜਾਣੈ ਕਾਰੀ ਜੀਉ ॥ ੧ ॥...
ਪਿਰ ਸੇਤੀ ਧਨ ਪ੍ਰੇਮੁ ਰਚਾਏ ॥

ਗੁਰ ਕੈ ਸਬਦਿ ਤਥਾ ਚਿਤੁ ਲਾਏ ॥
ਸਹਜ ਸੇਤੀ ਧਨ ਖਰੀ ਸੁਹੇਲੀ
ਤ੍ਰਿਸਨਾ ਤਿਖਾ ਨਿਵਾਰੀ ਜੀਉ ॥ ੨ ॥
ਸਹਸਾ ਤੋੜੇ ਭਰਮੁ ਚੁਕਾਏ ॥
ਸਹਜੇ ਸਿਫਤੀ ਧਣਖੁ ਚੜਾਏ ॥
ਗੁਰ ਕੈ ਸਬਦਿ ਮਰੈ ਮਨੁ ਮਾਰੇ
ਸੁੰਦਰਿ ਜੋਗਾਧਾਰੀ ਜੀਉ ॥ ੩ ॥
ਹਉਮੈ ਜਲਿਆ ਮਨਹੁ ਵਿਸਾਰੇ ॥
ਜਮ ਪੁਰਿ ਵਜਹਿ ਖੜਗ ਕਰਾਰੇ ॥
ਅਬ ਕੈ ਕਹਿਐ ਨਾਮੁ ਨ ਮਿਲਈ
ਤੂ ਸਹੁ ਜੀਅੜੇ ਭਾਰੀ ਜੀਉ ॥ ੪ ॥

(ਮਾਰੂ ਮ: ੧, ਪੰਨਾ ੯੯੩)

ਗੁਰੂ ਅਰਜਨ ਸਾਹਿਬ ਕਿਸੇ ਅਜੀਬ ਪ੍ਰਕਾਰ ਦੇ ਹਥਿਆਰਾਂ ਦੀ ਪ੍ਰਦਰਸ਼ਨੀ ਵੀ ਕਰਾਉਂਦੇ ਹਨ :

ਗਰੀਬੀ ਗਦਾ ਹਮਾਰੀ ॥ ਖੰਨਾ ਸਗਲ ਰੇਨੁ ਛਾਰੀ ॥
ਇਸੁ ਆਗੈ ਕੋ ਨ ਟਿਕੈ ਵੇਕਾਰੀ ॥ ਗੁਰ ਪੂਰੇ ਏਹ ਗਲ ਸਾਰੀ ॥

(ਸੋਰਠਿ ਮ: ੫, ਪੰਨਾ ੬੨੮)

ਇਸ ਗ੍ਰੰਥ ਵਿਚ ਘਮਸਾਨ ਦਾ ਜੁੱਧ ਵੀ ਹੋ ਰਿਹਾ ਹੈ :

ਆਪੇ ਛਿੰਝ ਪਵਾਇ ਮਲਾਖਾੜਾ ਰਚਿਆ ॥ ਲਥੇ ਭੜਥੂ ਪਾਇ ਗੁਰਮੁਖਿ ਮਚਿਆ ॥
ਮਨਮੁਖ ਮਾਰੇ ਪਛਾੜਿ ਮੂਰਖ ਕਚਿਆ ॥ ਆਪਿ ਭਿੜੈ ਮਾਰੇ ਆਪਿ ਆਪਿ ਕਾਰਜੁ ਰਚਿਆ ॥
ਸਭਨਾ ਖਸਮੁ ਏਕੁ ਹੈ ਗੁਰਮੁਖਿ ਜਾਣੀਐ ॥ ਹੁਕਮੀ ਲਿਖੈ ਸਿਰਿ ਲੇਖੁ ਵਿਣੁ ਕਲਮ ਮਸਵਾਣੀਐ॥

(ਮਲਾਰ ਕੀ ਵਾਰ, ਮ: ੧, ਪੰਨਾ ੧੨੮੦)

ਗੁਰੂ ਅਰਜਨ ਸਾਹਿਬ ਵੀ ਘਮਸਾਨ ਦੇ ਦਰਸ਼ਨ ਕਰਾਉਂਦੇ ਹਨ :

ਹਉ ਗੋਸਾਈ ਦਾ ਪਹਿਲਵਾਨੜਾ ॥ ਮੈ ਗੁਰ ਮਿਲਿ ਉਚ ਦੁਮਾਲੜਾ ॥
ਸਭ ਹੋਈ ਛਿੰਝ ਇਕਠੀਆ ਦਯੁ ਬੈਠਾ ਵੇਖੈ ਆਪਿ ਜੀਉ ॥ ੧੭ ॥
ਵਾਤ ਵਜਨਿ ਟੰਮਕ ਭੇਰੀਆ ॥ ਮਲ ਲਥੇ ਲੈਦੇ ਫੇਰੀਆ ॥
ਨਿਹਤੇ ਪੰਜਿ ਜੁਆਨ ਮੈ ਗੁਰਿ ਥਾਪੀ ਦਿਤੀ ਕੰਡਿ ਜੀਉ ॥ ੧੮ ॥
ਸਭ ਇਕਠੇ ਹੋਇ ਆਇਆ ॥ ਘਰਿ ਜਾਸਨਿ ਵਾਟ ਵਟਾਇਆ ॥
ਗੁਰਮੁਖਿ ਲਾਹਾ ਲੈ ਗਏ ਮਨਮੁਖ ਚਲੇ ਮੂਲੁ ਗਵਾਇ ਜੀਉ ॥ (ਪੰਨਾ ੭੪)

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਜੰਗ ਦੇ ਮਾਰੂ ਪਰਭਾਵਾਂ ਦਾ ਵੀ ਬਿਆਨ ਹੈ। ਸਾਰਾ ਕੁਝ ਖੇਰੂੰ-ਖੇਰੂੰ ਹੋ ਜਾਂਦਾ ਹੈ; ਜੰਗ ਮਗਰੋਂ ਸ਼ਹਿਰ ਉਜਾੜ ਹੋ ਜਾਂਦੇ ਹਨ :

ਕਹਾ ਸੁ ਖੇਲ ਤਬੇਲਾ ਘੋੜੇ ਕਹਾ ਭੇਰੀ ਸਹਨਾਈ ॥
ਕਹਾ ਸੁ ਤੇਗਬੰਦ ਗਾਡੇਰੜਿ ਕਹਾ ਸੁ ਲਾਲ ਕਵਾਈ ॥
ਕਹਾ ਸੁ ਆਰਸੀਆ ਮੁਹ ਬੰਕੇ ਐਥੈ ਦਿਸਹਿ ਨਾਹੀ ॥ ੧ ॥
ਇਹੁ ਜਗੁ ਤੇਰਾ ਤੂ ਗੋਸਾਈ ॥ ਏਕ ਘੜੀ ਮਹਿ ਥਾਪਿ ਉਥਾਪੇ
ਜਰੁ ਵੰਡਿ ਦੇਵੈ ਭਾਂਈ ॥ ੧ ॥ ਰਹਾਉ ॥
ਕਹਾਂ ਸੁ ਘਰ ਦਰ ਮੰਡਪ ਮਹਲਾ ਕਹਾ ਸੁ ਬੰਕ ਸਰਾਈ ॥
ਕਹਾਂ ਸੁ ਸੇਜ ਸੁਖਾਲੀ ਕਾਮਣਿ ਜਿਸੁ ਵੇਖਿ ਨੀਦ ਨ ਪਾਈ ॥
ਕਹਾ ਸੁ ਪਾਨ ਤੰਬੋਲੀ ਹਰਮਾ ਹੋਈਆ ਛਾਈ ਮਾਈ ॥ ੨ ॥

(ਆਸਾ ਮਹਲਾ ੧, ਪੰਨਾ ੪੧੭)

ਜੰਗ ਵਿਚ ਇਸਤ੍ਰੀਆਂ ਦੀ ਬੇਪਤੀ ਹੁੰਦੀ ਹੈ :

ਜਿਨ ਸਿਰਿ ਸੋਹਨਿ ਪਟੀਆ ਮਾਂਗੀ ਪਾਇ ਸੰਧੂਰੁ ॥
ਸੇ ਸਿਰ ਕਾਤੀ ਮੁੰਨੀਅਨ੍ਹਿ ਗਲ ਵਿਚਿ ਆਵੈ ਧੂੜਿ ॥
ਮਹਲਾ ਅੰਦਰਿ ਹੋਦੀਆ ਹੁਣਿ ਬਹਣਿ ਨ ਮਿਲਨ੍ਹਿ ਹਦੂਰਿ ॥...
ਧਨੁ ਜੋਬਨੁ ਦੁਇ ਵੈਰੀ ਹੋਏ ਜਿਨ੍ਹੀ ਰਖੇ ਰੰਗੁ ਲਾਇ ॥
ਦੂਤਾ ਨੋ ਫੁਰਮਾਇਆ ਲੈ ਚਲੇ ਪਤਿ ਗਵਾਇ ॥
ਜੇ ਤਿਸੁ ਭਾਵੈ ਦੇ ਵਡਿਆਈ ਜੇ ਭਾਵੈ ਦੇਇ ਸਜਾਇ ॥

(ਆਸਾ ਮਹਲਾ ੧, ਪੰਨਾ ੪੧੭)

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਜੁੱਧ ਦੇ ਸਾਰੇ ਵਰਣਨ ਆਏ ਹੋਏ ਹਨ, ਇਥੇ ਸੂਰਮੇ ਹਨ, ਦਮਾਮੇ ਹਨ, ਲੜਾਈਆਂ ਹੁੰਦੀਆਂ ਹਨ, ਹਾਰ ਜਿੱਤ ਹੁੰਦੀ ਹੈ, ਪਰ ਇਥੇ ਸੂਰਮਿਆਂ ਦਾ ਨਿਰਣਾ ਇਹ ਹੈ :

ਜੋ ਜਨ ਲੂਝਹਿ ਮਨੈ ਸਿਉ ਸੇ ਸੂਰੇ ਪਰਧਾਨਾ ॥
ਹਰਿ ਸੇਤੀ ਸਦਾ ਮਿਲਿ ਰਹੇ ਜਿਨੀ ਆਪੁ ਪਛਾਨਾ ॥
ਗਿਆਨੀਆ ਕਾ ਇਹੁ ਮਹਤੁ ਹੈ ਮਨ ਮਾਹਿ ਸਮਾਨਾ ॥
ਹਰਿ ਜੀਉ ਕਾ ਮਹਲੁ ਪਾਇਆ ਸਚੁ ਲਾਇ ਧਿਆਨਾ ॥
ਜਿਨ ਗੁਰ ਪਰਸਾਦੀ ਮਨੁ ਜੀਤਿਆ ਜਗੁ ਤਿਨਹਿ ਜਿਤਾਨਾ ॥

(ਵਾਰ ਮਾਰੂ, ਪੰਨਾ ੧੦੮੯)

ਅਤੇ ਆਮ ਸੰਸਾਰੀ ਕਥਾ ਵਿਚ ਲੜਨਾ ਸੂਰਮਤਾਈ ਨਹੀਂ ਹੈ :

ਸੂਰੇ ਏਹਿ ਨ ਆਖੀਅਹਿ ਅਹੰਕਾਰਿ ਮਰਹਿ ਦੁਖੁ ਪਾਵਹਿ ॥
ਅੰਧੇ ਆਪੁ ਨ ਪਛਾਣਨੀ ਦੂਜੈ ਪਚਿ ਜਾਵਹਿ ॥
ਅਤਿ ਕਰੋਧ ਸਿਉ ਲੂਝਦੇ ਅਗੈ ਪਿਛੈ ਦੁਖੁ ਪਾਵਹਿ ॥
ਹਰਿ ਜੀਉ ਅਹੰਕਾਰੁ ਨ ਭਾਵਈ ਵੇਦ ਕੂਕਿ ਸੁਣਾਵਹਿ ॥

ਅਹੰਕਾਰਿ ਮੁਏ ਸੇ ਵਿਗਤੀ ਗਏ ਮਰਿ ਜਨਮਹਿ ਫਿਰਿ ਆਵਹਿ ॥

(ਵਾਰ ਮਾਰੂ, ਪੰਨਾ ੧੦੮੯)

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ 'ਦਮਾਮਾ' ਗੁਰ-ਉਪਦੇਸ਼ ਦਾ ਵੱਜਦਾ ਹੈ, ਇਹ ਦਮਾਮਾ 'ਗਗਨ' ਰੂਪ 'ਦਸਮ ਦੁਆਰ' ਵਿਚ ਸੁਣਿਆ ਜਾਂਦਾ ਹੈ । ਮਨ-ਸੂਰਮਾ ਕਾਮ, ਕ੍ਰੋਧ ਆਦਿ 'ਫੌਜ ਸਤਾਣੀ' ਨਾਲ ਜੂਝਣ ਲਈ ਉਤਰ ਆਂਦਾ ਹੈ, ਦੀਨ ਧਰਮ ਲਈ ਜੁੱਧ ਸ਼ੁਰੂ ਹੋ ਜਾਂਦਾ ਹੈ ਤੇ 'ਮਨਿ ਜੀਤੈ' ਨਾਲ 'ਜਗੁ' ਜਿੱਤਿਆ ਜਾਂਦਾ ਹੈ, ਸਰੀਰ-ਖੇਤ ਵਿਚ । ਇਸ ਸਰੀਰ-ਖੇਤ ਦੇ ਜੰਗ ਵਿਚ ਪ੍ਰਭੂ-ਪ੍ਰੇਮ ਹੀ ਮਨੁੱਖ ਦੀ ਸਹਾਇਤਾ ਕਰਦਾ ਹੈ, ਇਸ ਲਈ 'ਪ੍ਰੇਮ' ਹੀ 'ਤੀਰ' ਦਾ ਕੰਮ ਦਿੰਦਾ ਹੈ, ਪ੍ਰਭੂ-ਸਿਫਤ ਹੀ ਕਮਾਨ ਦਾ ਕੰਮ ਦਿੰਦੀ ਹੈ ਅਤੇ ਇਹ ਪ੍ਰੇਮ ਹੀ ਜਮ ਦੀ ਤਲਵਾਰ ਦੇ ਸਾਹਮਣੇ ਢਾਲ ਦਾ ਕੰਮ ਦਿੰਦੀ ਹੈ । ਇਸ ਜੰਗ ਵਿਚ 'ਗਰੀਬੀ' ਹੀ ਗਦਾ ਹੈ, ਨਿਮਰਤਾ ਹੀ ਖੰਡਾ ਹੈ । ਇਹ ਨਿਰਾਲਾ ਹੀ ਜੰਗ ਹੈ, ਹੰਕਾਰੀ ਜੋਧਿਆਂ ਦਾ ਜੰਗ ਨਹੀਂ ਹੈ । ਗੁਰੂ ਦੀ 'ਥਾਪੀ' ਨਾਲ ਹੀ ਇਸ ਘੋਲ ਵਿਚ 'ਪੰਜ ਜੁਆਨਾਂ' (ਕਾਮਾਦਿਕ) ਨੂੰ ਹਰਾਇਆ ਜਾ ਸਕਦਾ ਹੈ । ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਵਾਰਾਂ ਵਿਚ ਇਸੇ 'ਰੱਣ ਤਤੇ' ਦਾ ਵਰਨਣ ਹੈ । ਮਨੁੱਖ ਦੇ ਅੰਦਰ ਹੀ ਦੋ ਫ਼ੌਜਾਂ ਹਨ--ਦੈਵੀ ਤੇ ਦੈਂਤੀ ਫ਼ੌਜ—ਤੇ ਅੰਦਰ ਹੀ ਘੋਲ ਹੈ, ਨੇਕੀ ਤੇ ਬਦੀ ਦਾ । ਇਹ ਜੰਗ ਇਤਨਾ ਸਦੀਵੀ ਤੇ ਸਰਬ ਵਿਆਪੀ ਹੈ ਕਿ ਹਰ ਮਨੁੱਖ ਵਿਚ ਹਰ ਸਮੇਂ ਹੋ ਰਿਹਾ ਹੈ । ਇਸ ਆਤਮਕ ਜੰਗ ਦੇ ਨਕਸ਼ੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਿੱਤੇ ਹਨ । ਇਥੇ ਸੂਰਮੇ ਉਹ ਹੀ ਹਨ ਜੋ ਇਸ ਅੰਦਰੂਨੀ ਜੰਗ ਵਿਚ ਵਿਜੱਈ ਹੁੰਦੇ ਹਨ । ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੂਰਮਗਤੀ ਦੇ ਮਿਆਰ ਅਨੋਖੇ ਹਨ । ਸੂਰਮਾ ਉਹ ਹੈ ਜੋ ਕਾਮ ਨੂੰ ਪਛਾੜ ਸਕਦਾ ਹੈ; ਸੂਰਮਾ ਉਹ ਹੈ ਜੋ ਕ੍ਰੋਧ ਨੂੰ ਮਲ-ਦਲ ਕੇ ਰੱਖ ਦਿੰਦਾ ਹੈ, ਸੂਰਮਾ ਉਹ ਹੈ ਜੋ ਹੰਕਾਰ ਨੂੰ ਮਾਰ ਸਕਦਾ ਹੈ, ਸੂਰਮਾ ਉਹ ਹੈ ਜੋ ਹੱਕ ਪਰਾਇਆ ਦੇਖ ਕੇ ਮਨ ਨੂੰ ਅਪਵਿੱਤਰ ਹੋਣੋ ਬਚਾ ਸਕਦਾ ਹੈ, ਸੂਰਮਾ ਉਹ ਹੈ ਜੋ ਝੂਠ ਨਾਲ ਜੀਭ ਨੂੰ ਸੂਤਕੀ 'ਅਪਵਿੱਤਰ' ਨਹੀਂ ਬਣਾਂਦਾ, ਜੋ ਪਰਤ੍ਰਿਆ, ਧਨ ਰੂਪ ਨਾਲ ਅੱਖਾਂ ਨੂੰ ਅਪਵਿੱਤਰ ਨਹੀਂ ਕਰਦਾ—ਸੂਰਮਾ ਉਹ ਹੈ ਜੋ ਨਿਆਂ ਤੇ ਇਨਸਾਫ ਲਈ ਸੀਸ ਦੇ ਦਿੰਦਾ ਹੈ ਪਰ ਸਿਰਰ ਨਹੀਂ ਦਿੰਦਾ । 'ਸ਼ਹਾਦਤ' ਸੂਰਮਿਆਂ ਦਾ ਇਨਾਮ ਹੈ; ਇਹ ਸੂਰਮਿਆਂ ਦਾ ਹੱਕ ਹੈ :

ਮਰਣੁ ਮੁਣਸਾ ਸੂਰਿਆ ਹਕੁ ਹੈ ਜੋ ਹੋਇ ਮਰਨਿ ਪਰਵਾਣੋ ॥ (ਵਡਹੰਸ, ਪੰਨਾ ੫੭੯)

ਪਰ ਸ਼ਹਾਦਤ ਭੂਮੀ-ਲਾਲਚ ਲਈ ਨਹੀ ਹੁੰਦੀ, ਇਹ ਤੇ ਨਿਆਂ ਲਈ ਲੜਨ ਵਾਲੇ ਦੀਨਾਂ ਦੁਖੀਆਂ ਦੀ ਰੱਖਿਆ ਕਰਨ ਵਾਲੇ ਲੋਕਾਂ ਨੂੰ ਪਰਾਪਤ ਹੁੰਦੀ ਹੈ । ਇਹ ਤੇ 'ਸ਼ੁਭ ਕਰਮ' ਲਈ ਤੱਤਪਰ ਰਹਿਣ ਵਾਲੇ ਲੋਕਾਂ ਦਾ ਇਨਾਮ ਹੈ, ਜਿਸ ਲਈ ਗੁਰੂ ਗੋਬਿੰਦ ਸਿੰਘ ਜੀ ਨੇ ਵਰ ਮੰਗਿਆ ਹੈ :

ਦੇਹ ਸਿਵਾ ਬਰ ਮੋਹਿ ਇਹੈ ਸੁਭ ਕਰਮਨ ਤੇ ਕਬਹੂੰ ਨ ਟਰੋਂ ॥
ਨ ਡਰੋਂ ਅਰਿ ਸੋਂ ਜਬ ਜਾਇ ਲਰੋ, ਨਿਸਚੈ ਕਰ ਅਪਨੀ ਜੀਤ ਕਰੋਂ ॥
ਅਰੁ ਸਿਖ ਹੋ ਆਪਨੇ ਹੀ ਮਨ ਕੋ ਇਹ ਲਾਲਚ ਹਉ ਗੁਨ ਤਉ ਉਚਰੋਂ ॥
ਜਬ ਆਵ ਕੀ ਅਉਧ ਨਿਦਾਨ ਬਨੈ ਅਤ ਹੀ ਰਨ ਮੈ ਤਬ ਜੂਝ ਮਰੋਂ ॥ ੨੩੧ ॥ (ਪੰਨਾ ੯੯)

'ਸ਼ੁਭ ਕਰਮਨ' ਲਈ ਜੰਗ ਬਾਹਰ ਬੈਠੀਆਂ ਫ਼ੌਜਾਂ ਤੇ ਵੈਰੀਆਂ ਨਾਲ ਵੀ ਹੁੰਦੀ ਹੈ ਪਰ ਇਹ ਜੰਗ ਉਹ ਹੀ ਕਰ ਸਕਦਾ ਹੈ, ਜਿਸ ਨੇ ਪਹਿਲੇ ਆਪਣੇ ਅੰਦਰਲੇ ਵੈਰੀਆਂ ਨੂੰ ਪਛਾੜ ਦਿੱਤਾ ਹੋਵੇ ।

ਸੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ 'ਬੀਰ-ਰਸ' ਦੀ ਕਵਿਤਾ ਨਹੀਂ ਹੈ—ਉਸ ਰਸ ਦੀ ਜੋ ਜੰਗਾਂ ਜੁੱਧਾਂ ਦੇ ਵਰਣਨ ਵਿਚੋਂ ਪਰਾਪਤ ਹੁੰਦਾ—ਇਥੇ 'ਸੱਚੀ ਬੀਰਤਾ' ਦਾ ਵਰਣਨ ਹੈ ਤੇ 'ਸੱਚੀ ਬੀਰਤਾ' 'ਸ਼ੁਭ ਕਰਮਨ' ਲਈ ਲੜਨਾ ਹੈ, ਸੱਚ ਤੇ ਦ੍ਰਿੜ੍ਹ ਰਹਿਣਾ ਹੈ। ਇਹ ਬੀਰਤਾ ਗੁਰੂ ਨਾਨਕ ਦੀ ਲਲਕਾਰ ਵਿਚ ਹੈ ਅਤੇ ਉਸ ਦੇ ਸਾਰੇ ਕਿਰਦਾਰ ਵਿਚ ਵੀ ਹੈ। ਇਸੇ ਬੀਰਤਾ ਲਈ ਉਸ ਨੇ 'ਸਿਰ ਤਲੀ' 'ਤੇ ਰੱਖਣ ਲਈ ਕਿਹਾ ਹੈ ਅਤੇ ਇਸੇ ਬੀਰਤਾ ਨੂੰ ਉਸ ਨੇ 'ਪ੍ਰੇਮ ਖੇਲਨਾ' ਕਿਹਾ ਹੈ। ਜਿਸ ਵੇਲੇ ਗੁਰੂ ਨਾਨਕ ਨੇ ਪਾਖੰਡ ਨੂੰ ਲਲਕਾਰਿਆ ਤਾਂ ਉਹ ਵੀ ਅਪਹੁੰਚ ਬੀਰਤਾ ਸੀ ਅਤੇ ਉਸ ਲਈ ਵੀ ਸਿਰ ਤਲੀ 'ਤੇ ਰੱਖਣ ਦੀ ਲੋੜ ਸੀ—ਜਦੋਂ ਉਸ ਨੇ ਬਾਬਰ ਨੂੰ 'ਪਾਪ ਕੀ ਜੰਞ' ਦਾ ਹਾਲ ਸੁਣਾਇਆ ਜਾਂ ਪਾਖੰਡੀਆਂ ਨੂੰ ਇਸ ਤਰ੍ਹਾਂ ਸੰਬੋਧਨ ਕੀਤਾ :

ਮਾਣਸ ਖਾਣੇ ਕਰਹਿ ਨਿਵਾਜ ॥
ਛੁਰੀ ਵਗਾਇਨਿ ਤਿਨ ਗਲਿ ਤਾਗ ॥
ਤਿਨ ਘਰਿ ਬ੍ਰਹਮਣ ਪੂਰਹਿ ਨਾਦ ॥
ਉਨ੍ਹਾ ਭਿ ਆਵਹਿ ਓਈ ਸਾਦ ॥
ਕੂੜੀ ਰਾਸਿ ਕੂੜਾ ਵਾਪਾਰੁ ॥
ਕੂੜੁ ਬੋਲਿ ਕਰਹਿ ਆਹਾਰੁ ॥
ਸਰਮ ਧਰਮ ਕਾ ਡੇਰਾ ਦੂਰਿ ॥
ਨਾਨਕ ਕੂੜੁ ਰਹਿਆ ਭਰਪੂਰਿ ॥
ਮਥੈ ਟਿਕਾ ਤੇੜਿ ਧੋਤੀ ਕਖਾਈ ॥
ਹਥਿ ਛੁਰੀ ਜਗਤ ਕਾਸਾਈ ॥
ਨੀਲ ਵਸਤ੍ਰ ਪਹਿਰਿ ਹੋਵਹਿ ਪਰਵਾਣੁ ॥
ਮਲੇਛ ਧਾਨੁ ਲੇ ਪੂਜਹਿ ਪੁਰਾਣੁ ॥
ਅਭਾਖਿਆ ਕਾ ਕੁਠਾ ਬਕਰਾ ਖਾਣਾ ॥
ਚਉਕੇ ਉਪਰਿ ਕਿਸੈ ਨ ਜਾਣਾ ॥

(ਆਸਾ ਦੀ ਵਾਰ, ਪੰਨਾ ੪੭੧)

ਸਾਰੇ ਹਿੰਦੁਸਤਾਨ ਵਿਚ ਪਸਰੀ ਕਾਇਰਤਾ ਨੂੰ ਇਸ ਤਰ੍ਹਾਂ ਵੰਗਾਰ ਸਕਣਾ ਹੀ ਸੂਰਮਗਤੀ ਹੈ। ਇਥੇ ਫੋਕਟ ਹਿੰਦੂਆਂ ਤੇ ਮੁਸਲਮਾਨਾਂ ਨੂੰ ਵੰਗਾਰਿਆ ਹੈ, ਆਪਣਾ ਸਿਰ ਤਲੀ 'ਤੇ ਰੱਖ ਕੇ। ਇਹ ਸੂਰਮਤਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਤੇ ਇਹ ਸੂਰਮਤਾ ਦੱਸੀ ਹੈ ਤੇ ਇਹੋ 'ਬੀਰ-ਰਸ' ਉਪਜਾਇਆ ਹੈ।

ਭਾਵੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਜੰਗਾਂ-ਜੁੱਧਾਂ ਅਤੇ ਬੀਰਤਾ ਦੇ ਵਰਣਨ ਨਹੀਂ ਹਨ ਤਾਂ ਵੀ ਸਾਰਾ ਸਿੱਖ ਇਤਿਹਾਸ ਜੁੱਧਾਂ ਦੀ ਇਕ ਅਮੁੱਕ ਲੜੀ ਹੈ। ਗੁਰੂ ਅਰਜਨ ਸਾਹਿਬ ਤੋਂ ਲੈ ਕੇ ਅੱਜ ਤੀਕ ਸ਼ਹੀਦਾਂ ਦੀ ਅਮੁੱਕ ਲੜੀ ਤੁਰ ਰਹੀ ਹੈ। ਉਹ ਜੁੱਧ ਜਿਹਨਾਂ ਵਿਚ ਖ਼ੂਨ ਦੇ ਹੜ੍ਹ ਵਗੇ ਹਨ, ਹਜ਼ਾਰਾਂ ਲੱਖਾਂ ਮਰੇ-ਮਾਰੇ ਗਏ ਹਨ। ਇਹ ਕੇਵਲ ਅੰਦਰੂਨੀ ਬੀਰਤਾ ਨਹੀਂ ਸੀ, ਇਹ ਤੇ ਰਣ-ਖੇਤਰ ਦੀ ਬੀਰਤਾ ਸੀ। ਇਸ ਬੀਰਤਾ ਦੇ

ਬਿਆਨ 'ਗੁਰ ਪਰਤਾਪ ਸੂਰਜ ਗ੍ਰੰਥ' ਵਿਚੋਂ ਪੜ੍ਹਨ ਜੋਗੇ ਹਨ— ਗੁਰੂ ਹਰਿਗੋਬਿੰਦ ਸਾਹਿਬ, ਗੁਰੂ ਗੋਬਿੰਦ ਸਿੰਘ ਤੇ ਬੰਦੇ ਬਹਾਦਰ ਦੇ ਜੁੱਧਾਂ ਦੇ ਹਾਲ, ਇਹਨਾਂ ਜੰਗਾਂ ਦੇ ਬਿਆਨ 'ਤਵਾਰੀਖ ਗੁਰੂ ਖਾਲਸਾ' ਵਿਚੋਂ ਪੜ੍ਹਨ ਨਾਲ ਬੀਰਤਾ ਦਾ ਪਤਾ ਲਗਦਾ ਹੈ। ਸਿੱਖ ਸੰਸਾਰ ਵਿਚ ਮੰਨਿਆ ਹੋਇਆ ਸਿਪਾਹੀ ਹੈ—ਜਦੋਂ ਉਹ ਆਪ ਅੰਗਰੇਜ਼ਾਂ ਨਾਲ ਲੜਿਆ ਤਦ ਵੀ ਅੰਗਰੇਜ਼ਾਂ ਨੇ ਉਸ ਦੀ ਬੀਰਤਾ ਨੂੰ ਮੰਨਿਆ। ਉਸ ਨੇ ਅੰਗਰੇਜ਼ੀ ਸਰਕਾਰ ਨਾਲ ਮੋਰਚੇ ਲਾਏ, ਤਦ ਵੀ ਸੰਸਾਰ ਨੇ ਉਸ ਦੀ 'ਬੀਰਤਾ' ਨੂੰ ਵੇਖਿਆ।

ਬੀਰਤਾ ਕੋਈ ਹਾਦਸਾ ਨਹੀਂ ਹੈ, ਇਹ ਸਦਾ ਹੀ ਧੁਰ ਅੰਦਰ ਦੇ ਆਚਰਨ ਦੀ ਨੀਂਹ 'ਤੇ ਆਧਾਰਤ ਹੁੰਦੀ ਹੈ ਅਤੇ ਆਚਰਨ ਸਦਾ ਗਿਆਨ 'ਤੇ ਆਧਾਰਤ ਹੁੰਦਾ ਹੈ। ਸਿੱਖ ਬੀਰਤਾ ਦਾ ਆਧਾਰ ਗਿਆਨ ਜਾਂ ਦਰਸ਼ਨ ਹੈ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਿੱਤਾ ਹੈ, ਜੋ ਦਸਮ ਗ੍ਰੰਥ ਵਿਚ ਦਿੱਤਾ ਹੈ। ਇਸ ਗਿਆਨ ਦੇ ਇਹ ਧੁਰੇ ਹਨ :

**(੧) ਖਾਲਸਾ ਕਿਸੇ ਮਿਸ਼ਨ ਦੀ ਪੂਰਤੀ ਲਈ ਆਇਆ ਹੈ :**

ਮੈ ਅਪਨਾ ਸੁਤ ਤੋਹਿ ਨਿਵਾਜਾ ॥
ਪੰਥੁ ਪ੍ਰਚੁਰ ਕਰਬੇ ਕਹੁ ਸਾਜਾ ॥
ਜਾਹਿ ਤਹਾਂ ਤੈ ਧਰਮੁ ਚਲਾਇ ॥
ਕਬੁਧਿ ਕਰਨ ਤੇ ਲੋਕ ਹਟਾਇ ॥ ੨੯ ॥
ਹਮ ਇਹ ਕਾਜ ਜਗਤ ਮੋ ਆਏ ॥
ਧਰਮ ਹੇਤ ਗੁਰਦੇਵ ਪਠਾਏ ॥
ਜਹਾਂ ਤਹਾਂ ਤੁਮ ਧਰਮ ਬਿਥਾਰੋ ॥
ਦੁਸਟ ਦੋਖੀਯਨਿ ਪਕਰਿ ਪਛਾਰੋ ॥ ੪੨ ॥
ਯਾਹੀ ਕਾਜ ਧਰਾ ਹਮ ਜਨਮੰ ॥
ਸਮਝ ਲੇਹੁ ਸਾਧੂ ਸਭ ਮਨਮੰ ॥
ਧਰਮ ਚਲਾਵਨ ਸੰਤ ਉਬਾਰਨ ॥
ਦੁਸਟ ਸਭਨ ਕੋ ਮੂਲ ਉਪਾਰਨਿ ॥ ੪੩ ॥

(ਬਚਿਤ੍ਰ ਨਾਟਕ, ਪੰਨਾ ੫੭)

ਸਿੱਖ ਗੁਰੂਆਂ ਨੂੰ ਇਸ ਮਿਸ਼ਨ ਦਾ ਅਹਿਸਾਸ ਰਹਿਆ ਹੈ ਕਿ ਉਹਨਾਂ ਨੇ ਧਰਮ ਅਸਥਾਪਨ ਕਰਨਾ ਹੈ ਅਤੇ ਦੁਸ਼ਟਾਂ ਨੂੰ ਖਤਮ ਕਰਨਾ ਹੈ। ਸਿੱਖ ਵੀ ਸਦਾ ਧਰਮ ਯੁੱਧ ਕਰਦੇ। ਦੁਸ਼ਟਾਂ ਨੂੰ ਖਤਮ ਕਰਨ ਦਾ ਮਿਸ਼ਨ ਹੀ ਉਹਨਾਂ ਨੂੰ ਬੀਰਤਾ ਪ੍ਰਦਾਨ ਕਰਦਾ ਰਿਹਾ ਹੈ।

(੨) ਪਰ ਤਦ ਵੀ ਦੁਸ਼ਟਾਂ ਨੂੰ ਮਾਰਨ ਲਈ ਆਪ ਕੌਣ ਮਰਨਾ ਚਾਹੁੰਦਾ ਹੈ। ਇਥੇ ਇਸ ਗਿਆਨ ਨੇ ਕੰਮ ਦਿੱਤਾ ਹੈ ਕਿ ਆਤਮਾ ਅਮਰ ਹੈ। ਸ਼ਹੀਦ ਅਮਰ ਹੈ ਅਤੇ ਉਹ ਵੀਰਗਤੀ ਨੂੰ ਪ੍ਰਾਪਤ ਹੁੰਦਾ ਹੈ, ਜੋ ਰਾਮ

ਚੰਦ੍ਰ ਦੀ ਗਤੀ ਸੀ :

ਕਰਮ ਖੰਡ ਦੀ ਬਾਣੀ ਜੋਰੁ ॥
ਤਿਥੈ ਹੋਰੁ ਨ ਕੋਈ ਹੋਰੁ ॥
ਤਿਥੈ ਜੋਧ ਮਹਾਬਲ ਸੂਰ ॥
ਤਿਨ ਮਹਿ ਰਾਮੁ ਰਹਿਆ ਭਰਪੂਰ ॥ (ਜਪੁ ਜੀ, ਪੰਨਾ ੭)

ਸ਼ਹੀਦ ਪ੍ਰਭੂ-ਹਜ਼ੂਰੀ ਵਿਚ ਨਿਵਾਸ ਕਰਦੇ ਹਨ। ਮਰਦੇ ਨਹੀਂ। ਇਸ ਗਿਆਨ ਨੇ ਬੀਰਤਾ ਪੈਦਾ ਕੀਤੀ ਹੈ।

(੩) ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਗਿਆਨ ਦਾ ਇਕ ਪੱਖ ਇਹ ਹੈ ਕਿ ਪ੍ਰਭੂ 'ਨਿਰਭਉ' ਹੈ। ਤਾਂ ਤੇ ਉਸ ਦੀ ਪੂਜਾ ਵੀ 'ਨਿਰਭਉ' ਬਣ ਕੇ ਹੀ ਹੋ ਸਕਦੀ ਹੈ। ਕੋਈ ਭੈ-ਭੀਤ ਕਾਇਰ 'ਨਿਰਭਉ' ਦੀ ਕੀ ਉਪਾਸ਼ਨਾ ਕਰੇਗਾ। ਇਸ ਲਈ ਸਿੱਖ ਬੀਰਤਾ ਦਾ ਆਦਰਸ਼ ਬਣਿਆ :

ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ ॥
ਕਹੁ ਨਾਨਕ ਸੁਨਿ ਰੇ ਮਨਾ ਗਿਆਨੀ ਤਾਹਿ ਬਖਾਨਿ ॥ ੧੬ ॥ (ਪੰਨਾ ੧੪੨੭)

ਗੁਰੂ ਤੇਗ ਬਹਾਦਰ ਸਾਹਿਬ ਨੇ ਹੀ ਇਹ ਪ੍ਰਚਾਰ ਕੀਤਾ, ਜਿਸ ਦੁਆਰਾ ਨਿਰਭੈਤਾ ਵਧੀ ਅਤੇ ਬੀਰਤਾ ਵੀ ਵਧੀ :

ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ ॥
ਸੁਖ ਸਨੇਹੁ ਅਰੁ ਭੈ ਨਹੀ ਜਾ ਕੈ ਕੰਚਨ ਮਾਟੀ ਮਾਨੈ ॥ ੧ ॥ ਰਹਾਉ ॥
ਨਹ ਨਿੰਦਿਆ ਨਹ ਉਸਤਤਿ ਜਾ ਕੈ ਲੋਭੁ ਮੋਹੁ ਅਭਿਮਾਨਾ ॥
ਹਰਖ ਸੋਗ ਤੇ ਰਹੈ ਨਿਆਰਉ ਨਾਹਿ ਮਾਨ ਅਪਮਾਨਾ ॥

(ਸੋਰਠਿ ਮ: ੯, ਪੰਨਾ ੬੩੩)

ਇਸ ਦਾਰਸ਼ਨਿਕ, ਧਾਰਮਕ, ਰਹੱਸਵਾਦੀ ਗਿਆਨ ਤੇ ਆਪਣੇ ਮਿਸ਼ਨ ਨੂੰ ਪੂਰਾ ਕਰਨ ਦੀ ਇੱਛਾ ਨੇ ਸਿੱਖਾਂ ਵਿਚ ਬੀਰਤਾ ਪੈਦਾ ਕੀਤੀ।

### (੩) ਦਸਮ ਗ੍ਰੰਥ

ਗੁਰਮਤਿ ਸਾਹਿਤ ਦੀ ਦੂਜੀ ਮਹਾਨ ਪੁਸਤਕ 'ਦਸਮ ਗ੍ਰੰਥ' ਹੈ, ਜੋ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਰਚਨਾ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੀ ਹਰ ਰਚਨਾ ਸ਼ੁਰੂ ਹੀ 'ਸਰਬ ਲੋਹ', 'ਖੜਗ, ਭਗੌਤੀ' ਆਦਿ ਨੂੰ ਨਮਸਕਾਰ ਨਾਲ ਕਰਦੇ ਹਨ ਅਤੇ ਇਹਨਾਂ ਨੂੰ ਪ੍ਰਮਾਤਮਾ ਮੰਨਦੇ ਹਨ :

(੧) ਪ੍ਰਿਥਮ ਭਗੌਤੀ ਸਿਮਰ ਕੈ ਗੁਰ ਨਾਨਕ ਲਈਂ ਧਿਆਇ ॥

(ਚੰਡੀ ਦੀ ਵਾਰ, ਪੰਨਾ ੧੧੯)

(੨) ਨਮਸਕਾਰ ਸ੍ਰੀ ਖੜਗ ਕੋ ਕਰੌ ਸੁ ਹਿਤੁ ਚਿਤੁ ਲਾਇ ॥

ਪੂਰਨ ਕਰੋ ਗਿਰੰਥ ਇਹ ਤੁਮ ਮੁਹਿ ਕਰਹੁ ਸਹਾਇ ॥ (ਬਚਿਤ੍ਰ ਨਾਟਕ, ਪੰਨਾ ੩੯)

(੩) ਅਕਾਲ ਪੁਰਖ ਕੀ ਰਛਾ ਹਮਨੈ ॥
ਸਰਬ ਲੋਹ ਦੀ ਰਛਿਆ ਹਮਨੈ ॥
ਸਰਬ ਕਾਲ ਜੀ ਦੀ ਰਛਿਆ ਹਮਨੈ ॥
ਸਰਬ ਲੋਹ ਜੀ ਦੀ ਸਦ ਰਛਿਆ ਹਮਨੈ ॥ (ਅਕਾਲ ਉਸਤਤਿ, ਪੰਨਾ ੧੧)

'ਚੱਵੀ ਅਵਤਾਰ' ਚੰਡੀ ਚਰਿਤ੍ਰ, ਚੰਡੀ ਦੀ ਵਾਰ ਤੇ 'ਬਚਿਤ੍ਰ ਨਾਟਕ' ਵਿਚ ਆਪ ਦੀ ਕਵਿਤਾ ਦਾ ਸਾਰਾ ਵਹਿਣ ਹੀ ਇਹ ਹੈ :

(੧) ਬਜੇ ਘੋਰਿ ਬਾਜੰ ॥ ਸਜੇ ਸੂਰ ਸਾਜੰ ॥
ਘਣੰ ਜੇਮ ਗੱਜੇ ॥ ਮਹਿਖੁਆਸ ਸੱਜੇ ॥ ੨੪ ॥
ਧਰੇ ਬਾਣ ਪਾਣੰ ॥ ਚੜੇ ਤੇਜ ਮਾਣੰ ॥
ਕਟਾ ਕਟਿ ਬਾਹੈਂ ॥ ਅਧੋ ਅੰਗ ਲਾਹੈਂ ॥ ੨੬ ॥ (ਰੁਦਰ ਅਵਤਾਰ, ਪੰਨਾ ੧੭੬)

(੨) ਚੋਟ ਪਈ ਖਰਚਾਮੀ ਦਲਾਂ ਮੁਕਾਬਲਾ ॥ (ਚੰਡੀ ਦੀ ਵਾਰ, ਪੰਨਾ ੧੨੧)

(੩) ਲਖੇ ਸਾਹ ਸੰਗ੍ਰਾਮ ਜੁੱਝੇ ਜੁਝਾਰੰ ॥
ਤਵੰ ਕੀਟ ਬਾਣੰ ਕਮਾਣੰ ਸੰਭਾਰੰ ॥
ਹਨਿਯੋ ਏਕ ਖਾਨੰ ਖਿਆਲੰ ਖਤੰਗੰ ॥
ਡਸਿਯੋ ਸਤ੍ਰ ਕੋ ਜਾਨੁ ਸਜਾਮੰ ਭੁਜੰਗੰ ॥ ੨੪ ॥
ਗਿਰਿਯੋ ਭੂਮ ਸੋ ਬਾਣ ਦੂਜੋ ਸੰਭਾਰਜੋ ॥
ਮੁਖੰ ਭੀਖਨੰ ਖਾਨ ਕੇ ਤਾਨ ਮਾਰਜੋ ॥
ਭਜਿਯੋ ਖਾਨ ਖੂਨੀ ਰਹਿਯੋ ਖੇਤ ਤਾਜੀ ॥
ਤਜੇ ਪ੍ਰਾਣ ਤੀਜੇ ਲਗੇ ਬਾਣ ਬਾਜੀ ॥ ੨੫ ॥ (ਬਚਿਤ੍ਰ ਨਾਟਕ)

ਗੁਰੂ ਗੋਬਿੰਦ ਸਿੰਘ ਜੀ ਨੇ ਅਨੇਕ ਮਿਥਿਹਾਸਕ (ਦੇਵਤਿਆਂ ਅਤੇ ਦੈਂਤਾਂ ਦੇ ਜੁੱਧਾਂ ਤੇ ਇਤਿਹਾਸਕ ਭੰਗਾਣੀ ਆਦਿ ਦੇ ਜੁੱਧਾਂ) ਦਾ ਵਰਣਨ ਕੀਤਾ ਹੈ ਪਰ ਆਪ ਨੇ ਉਚੇਰੀ ਬੀਰਤਾ ਇਹ ਮੰਨੀ ਹੈ ਕਿ ਕਿਰਪਾਨ ਦੀ ਵਰਤੋਂ, ਹੋਰ ਸਾਰੇ ਹੀਲੇ ਅਸਫਲ ਰਹਿਣ, ਤਾਂ ਹੀ ਕਰਨੀ ਚਾਹੀਦੀ ਹੈ। ਆਪ ਨੇ ਕਲਜੁਗ ਦਾ ਸਭ ਤੋਂ ਵੱਡਾ ਸਾਕਾ ਸ਼ਾਂਤਮਈ ਕੁਰਬਾਨੀ ਨੂੰ ਮੰਨਿਆ ਹੈ ਜੋ ਕਿ ਗੁਰੂ ਤੇਗ ਬਹਾਦਰ ਜੀ ਨੇ ਦਿੱਤੀ, ਧਰਮ ਬਚਾਉਣ ਲਈ, ਸ਼ੁਭ ਕਰਮਨ ਲਈ ਕੁਰਬਾਨੀ :

ਤਿਲਕ ਜੰਞੂ ਰਾਖਾ ਪ੍ਰਭ ਤਾ ਕਾ ॥ ਕੀਨੋ ਬਡੋ ਕਲੂ ਮਹਿ ਸਾਕਾ ॥
ਸਾਧਨਿ ਹੇਤਿ ਇਤੀ ਜਿਨਿ ਕਰੀ ॥ ਸੀਸੁ ਦੀਆ ਪਰੁ ਸੀ ਨ ਉਚਰੀ ॥ ੧੩ ॥
ਠੀਕਰਿ ਫੋਰਿ ਦਿਲੀਸਿ ਸਿਰਿ ਪ੍ਰਭ ਪੁਰ ਕੀਯਾ ਪਯਾਨ ॥
ਤੇਗ ਬਹਾਦਰ ਸੀ ਕ੍ਰਿਆ ਕਰੀ ਨ ਕਿਨਹੂੰ ਆਨ ॥ ੧੫ ॥

(ਬਚਿਤ੍ਰ ਨਾਟਕ, ਅਧਿ : ੫ ਪੰਨਾ ੫੪)

ਧਰਮ ਲਈ ਤੇ ਸ਼ੁਭ ਕਰਮ ਲਈ ਕੁਰਬਾਨ ਹੋ ਜਾਣਾ ਉਚਤਮ ਸੂਰਬੀਰਤਾ ਹੈ।

**(੪) ਸੂਰਜ ਪ੍ਰਕਾਸ਼**

'ਗੁਰ ਪ੍ਰਤਾਪ ਸੂਰਜ ਗ੍ਰੰਥ' ਗੁਰ ਰਚਨਾ ਨਹੀਂ। ਗੁਰਸਿੱਖ ਭਾਈ ਸੰਤੋਖ ਸਿੰਘ ਦੀ ਰਚਨਾ ਹੈ, ਸਿੱਖ ਦਰਸ਼ਨ ਦੀ ਪੁਸਤਕ ਨਹੀਂ, ਪਰ ਇਸ ਵਿਚੋਂ ਸਿੱਖ ਸੂਰਬੀਰਤਾ ਦੇ ਕ੍ਰਿਸ਼ਮੇ ਪੜ੍ਹ ਕੇ ਕੋਈ ਸਿੱਖ ਕਾਇਰ ਨਹੀਂ ਰਹਿ ਸਕਦਾ ਤੇ ਜੋ ਮਨੁੱਖ ਇਸ ਰਚਨਾ ਨੂੰ ਪੜ੍ਹ ਲਏ ਉਹ ਸਿੱਖ ਹੀ ਹੋ ਜਾਂਦਾ ਹੈ। ਇਸ ਮਹਾਨ ਗ੍ਰੰਥ ਵਿਚੋਂ ਅਨੰਦਪੁਰ ਤੇ ਪਹਾੜੀ ਰਾਜਿਆਂ ਦੇ ਜੁੱਧ ਦਾ ਵਰਣਨ ਅਸੀਂ ਇਥੇ ਦਿੰਦੇ ਹਾਂ। ਬੀਰ ਰਸ ਦੀ ਰਚਨਾ ਦਾ ਇਹ ਸਿਖਰ ਹੈ :

ਰਸਾਵਲ ਛੰਦ ॥

ਭਯੋ ਅੰਧਕਾਰੰ। ਦਿਖੈ ਧੂੰਮ ਧਾਰੰ।
ਮਹਾਂ ਧੂੰਮ ਪਾਈ। ਹਲਾਹੱਲ ਗਾਈ ॥ ੨ ॥
ਛੁਟੈਂ ਬਾਨ ਗੋਰੀ। ਦੁਹੂੰ ਓਰ ਜੋਰੀ।
ਘਨੇ ਘਾਵ ਲਾਗੇ। ਲਹੂ ਚੀਰ ਪਾਗੇ ॥ ੩ ॥
ਫਿਰੇ ਛੂਛ ਘੋਰੇ। ਜ਼ਰੀ ਜ਼ੀਨ ਬੋਰੇ।
ਮਿਲੈਂ ਹੇਲ ਘਾਲੈਂ। ਪੁਕਾਰੈਂ ਬਿਸਾਲੈ ॥ ੪ ॥
ਡੰਡੈ ਮੋੜ ਤੋੜੇ। ਰਿਪੂ ਤੁੰਡ ਫੋੜੇ।
ਚਲੇ ਭਾਜ ਘੋੜੇ। ਨਹੀਂ ਜਾਇ ਮੋੜੇ ॥ ੫ ॥
ਕਿਊ ਪਾਇ ਗੇੜੇ। ਢੁਕੇ ਜਾਇ ਨੇੜੇ।
ਲਗੇ ਅੱਗ੍ਰ ਗੋਰੀ। ਗਿਰੇ ਮੂੰਡ ਫੋਰੀ ॥ ੬ ॥
ਪਿਖੈਂ ਔਰ ਤ੍ਰਾਸੈਂ। ਨਹੀਂ ਜਾਇ ਪਾਸੈਂ।
ਕਹੂੰ ਬੀਰ ਗਾਜੇ। ਨਹੀਂ ਪਾਇ ਭਾਜੇ ॥ ੭ ॥
ਰੁਪੇ ਸਿੰਘ ਬੈਸੇ। ਛੁਧਾ ਸਿੰਘ ਜੈਸੇ।
ਸੰਭਾਰੈ ਤੁਫੰਗੈ। ਮਹਾਂ ਕ੍ਰੋਧ ਸੰਗੈ ॥ ੮ ॥
ਪਿਖੈਂ ਜਾਂਹਿ ਨੇਰੈ। ਤਕੈਂ ਤਾਂਹਿ ਗੇਰੈਂ।
ਮਹਾਂ ਜੰਗ ਮਾਚਾ। ਰਜੰ ਸ਼੍ਰੋਣ ਰਾਚਾ ॥ ੯ ॥
ਭ੍ਰਮੀ ਗੀਧ ਆਈ। ਪਿਖਯੋ ਮਾਸ ਖਾਈ।
ਮਰੇ ਸੂਰ ਘੋਰੇ। ਪਰੇ ਪੇਟ ਫੋਰੇ ॥ ੧੦ ॥
ਕਿਸੂ ਟਾਂਗ ਟੂਟੀ। ਤੁਫੰਗਾਨਿ ਛੂਟੀ।
ਚਮੂੰ ਦੌਨ ਜੂਟੀ। ਪਰੀ ਮਾਰ ਕੂਟੀ ॥ ੧੧ ॥

(ਗੁਰ ਪ੍ਰਤਾਪ ਸੂਰਜ, ਰਿਤੁ ੬, ਅੰਸੂ ੧੦)

## (੫) ਅਰਦਾਸ

ਸਿੱਖ ਅਰਦਾਸ ਗੁਰਮਤਿ ਸਾਹਿਤ ਦਾ ਬੜਾ ਉੱਤਮ ਭਾਗ ਹੈ। ਇਸ ਪ੍ਰਾਰਥਨਾ ਵਿਚ ਸਿੱਖ 'ਸਰਬੱਤ ਦਾ ਭਲਾ' ਲੋਚਦਾ ਹੈ ਪਰ ਧਰਮ ਲਈ ਜਾਨਾਂ ਵਾਰਨ ਵਾਲੇ ਮਹਾਂਪੁਰਸ਼ਾਂ ਦਾ ਧਿਆਨ ਧਰ ਕੇ। ਤੇਗ਼ ਵਾਹੁਣ ਵਾਲਿਆਂ ਦੀ ਰੋਜ਼ ਅਰਦਾਸ ਹੁੰਦੀ ਹੈ:

"ਜਿੰਨ੍ਹਾਂ ਸਿੰਘਾਂ ਸਿੰਘਣੀਆਂ ਨੇ ਧਰਮ ਹੇਤ ਸੀਸ ਦਿੱਤੇ, ਬੰਦ ਬੰਦ ਕਟਾਏ, ਖੋਪਰੀਆਂ ਲੁਹਾਈਆਂ, ਚਰਖੜੀਆਂ ਤੇ ਚੜ੍ਹੇ, ਆਰਿਆਂ ਨਾਲ ਚਿਰਾਏ ਗਏ......" (ਸੂਰਬੀਰਤਾ)। ਦੇਸ਼, ਧਰਮ, ਹੱਕ, ਨਿਆਂ ਤੇ ਸਚਾਈ ਲਈ ਕੁਰਬਾਨੀ ਹੀ ਸੂਰਬੀਰਤਾ ਦਰਸਾਈ ਹੈ, ਇਹ ਸ਼ਕਤੀ ਹੈ। ਅੰਦਰਲੀ ਤੇ ਬਾਹਰਲੀ ਸੂਰਬੀਰਤਾ ਇਕਸੁਰ ਹੋ ਜਾਂਦੀਆਂ ਹਨ ਤੇ ਪਰਮ ਪੁਰਖ, ਪੂਰਨ ਮਨੁੱਖ ਜਾਂ ਸੰਤ ਸਿਪਾਹੀ ਦੇ ਦਰਸ਼ਨ ਹੁੰਦੇ ਹਨ।



# ਕਿੱਸਾ ਕਾਵਿ ਤੇ ਗੁਰਬਾਣੀ

ਸਾਵਲ ਸੁੰਦਰ ਰੂਪ ਬਣਾਵਹਿ, ਬੇਣੁ ਸੁਨਤ ਸਭ ਮੋਹੈਗਾ ॥ ੯ ॥

(ਮਾਰੂ ਮਹਲਾ ੫, ਪੰਨਾ ੧੦੮੨)

....ਕਿ ਹੁਸਨਲ ਚਰਾਗ ਹੈਂ ॥
....ਕਿ ਹੁਸਨਲ ਜਮਾਲ ਹੈਂ ॥
....ਕਿ ਅਚਲੰ ਪ੍ਰਕਾਸ ਹੈਂ ॥
....ਕਿ ਅਜਬੰ ਸਰੂਪ ਹੈਂ ॥ (ਜਾਪੁ, ਪਾਤਿਸ਼ਾਹੀ ੧੦)

ਕਈ ਦ੍ਰਿਸ਼ਟੀਕੋਣਾਂ ਤੋਂ ਦੇਖਿਆਂ, ਇਸ ਸਿਰਲੇਖ ਵਿਚ ਬੜੀ ਅਜੋੜਤਾ ਦਿੱਸਦੀ ਹੈ ਕਿ 'ਗੁਰਬਾਣੀ' ਤੇ 'ਕਿੱਸਾ ਕਾਵਿ' ਵਿਚ ਵੀ ਕੋਈ ਲਗਾਓ ਹੋ ਸਕਦਾ ਹੈ। ਕਈਆਂ ਲਈ ਇਹ ਕਲਪਨਾ ਕਰ ਸਕਣਾ ਵੀ ਸੰਭਵ ਨਹੀਂ ਕਿ ਇਨ੍ਹਾਂ ਦੋਹਾਂ ਕਾਵਿ-ਰੂਪਾਂ ਨੂੰ ਕਿਸੇ ਵੀ ਇਕ ਪੱਧਰ 'ਤੇ ਲਿਆ ਕੇ ਵਿਚਾਰਿਆ ਜਾ ਸਕਦਾ ਹੈ। ਇਕ ਨੂੰ 'ਅਰਸ਼' ਦਾ ਅੰਮ੍ਰਿਤ ਸਮਝਿਆ ਜਾਂਦਾ ਹੈ। ਦੂਜੀ ਫਰਸ਼ ਦੀਆਂ ਕਮਜ਼ੋਰੀਆਂ ਨਾਲ ਲਿਬੜੀ ਹੋਈ ਕਵਿਤਾ ਹੈ ਜਿਸ ਵਿੱਚੋਂ ਲਿੰਗ ਖਿੱਚ ਦੀ ਉਤਾਵਲ ਕਦਮ-ਕਦਮ 'ਤੇ ਦ੍ਰਿਸ਼ਟੀਮਾਨ ਹੁੰਦੀ ਭਾਸਦੀ ਹੈ। ਇਕ ਪਰਮਾਤਮਾ ਦੀ ਰਹਿਮਤ ਨਾਲ ਉਤਰੀ ਹੋਈ ਅੰਮ੍ਰਿਤ ਬਰਖਾ ਹੈ ਅਤੇ ਦੂਜੀ ਜਿਸ ਦੀ ਭੁੱਖ ਤੋਂ ਅਤ੍ਰਿਪਤ ਰਹੇ ਲੋਕਾਂ ਦਾ ਛਾਲਵਾਂ ਰੂਪ ਤ੍ਰਿਪਤੀ ਹੈ। ਇਕ ਦਾ ਵਾਯੂ ਮੰਡਲ ਅਧਿਆਤਮਕ ਹੈ ਅਤੇ ਦੂਜੀ ਦਾ ਸਰੀਰਕ ਸ਼ੋਭਾ ਜੋ ਚਾਰ ਦਿਨ ਦੀ ਪਰਾਹੁਣੀ ਹੁੰਦੀ ਹੈ ਅਤੇ ਜਿਸ ਦਾ ਅੰਦਰਲਾ ਬੜਾ ਮੈਲਾ ਜਿਹਾ ਹੈ। ਇਹ ਵੀ ਆਮ ਵਿਚਾਰ ਹੈ ਕਿ ਕਿੱਸਾ ਕਾਵਿ ਅਧਿਆਤਮਕ ਤੇ ਭਗਤੀ ਕਾਵਿ ਦੇ ਵਿਰੋਧ ਵਜੋਂ ਉਪਜਿਆ ਸੀ ਜਾਂ ਘਟੋ ਘੱਟ ਅਧਿਆਤਮਕ ਕਾਵਿ ਤੋਂ ਮਨੁੱਖੀ-ਮਨ ਉਕਤਾ ਗਿਆ ਸੀ—ਇਹ ਪ੍ਰੰਪਰਾਈ ਜਿਹੀ ਚੀਜ਼ ਬਣ ਕੇ ਰਹਿ ਗਈ ਸੀ—ਤੇ ਕਿੱਸਾ ਕਾਵਿ ਨਵੀਂ ਤਾਜ਼ਗੀ ਲਿਆਇਆ। ਅਧਿਆਤਮਕ ਕਵੀ ਕਿਸੇ ਲਕੀਰ ਦੇ ਫਕੀਰ ਬਣ ਕੇ ਰਹਿ ਗਏ। ਉਨ੍ਹਾਂ ਦੇ ਉਹੀ ਵਿਸ਼ੇ, ਉਹੋ ਹੀ ਬਿੰਬ ਤੇ ਉਹ ਹੀ ਸ਼ਬਦਾਵਲੀ ਜਿਹੜੀ ਕਿਸੇ ਵੇਲੇ ਤਾਜ਼ੀ ਹੁੰਦੀ ਹੋਵੇਗੀ, ਪਰ ਇਹ ਬਹੀ ਹੋ ਗਈ ਸੀ ਤੇ ਮਨੁੱਖ ਨੂੰ ਨਵੀਂ ਤਾਜ਼ਗੀ ਕਿੱਸਾ ਕਾਵਿ ਨੇ ਦਿੱਤੀ। ਕਿੱਸਾ ਕਾਵਿ ਜੁਰਅਤ ਵਾਲੇ ਲੋਕਾਂ ਦੀ ਰਚਨਾ ਹੈ ਜਿਨ੍ਹਾਂ ਵਿਚ ਸਮਾਜਕ ਕੀਮਤਾਂ ਤੇ ਅਨਿਆਈ ਰਿਵਾਜ਼ਾਂ ਵਿਰੁਧ ਅੜਨ ਦੀ ਦਲੇਰੀ ਸੀ। ਕਿੱਸਾ ਕਾਵਿ ਭਾਰਤ ਕਾਵਿ ਵਿਰੁੱਧ ਪ੍ਰਤੀਕਰਮ ਸੀ। ਕਿੱਸਾ ਕਾਵਿ ਨੇ ਪਹਿਲੀ ਵਾਰੀ ਮਨੁੱਖ ਨੂੰ ਮਨੁੱਖ ਸਮਝਿਆ, ਉਸ ਨੂੰ ਹੱਡ, ਚੰਮ-ਮਾਸ ਦਾ ਸਰੂਪ ਮੰਨਿਆ ਤੇ ਉਸ ਵਿਚ ਲਹੂ ਦੀ ਹੋਂਦ ਮੰਨੀ। ਕਿੱਸਾ ਕਾਵਿ ਇਨਕਲਾਬ ਹੈ—ਸਾਰੀਆਂ ਪੁਰਾਤਨ ਕੀਮਤਾਂ ਵਿਰੁੱਧ।

ਆਪਣੇ ਆਪਣੇ ਸੀਮਤ ਤੇ ਸਕੁਚਵੇਂ ਦ੍ਰਿਸ਼ਟੀਕੋਣ ਤੋਂ ਦੇਖਿਆਂ ਇਹ ਸਭ ਕੁਝ ਠੀਕ ਹੈ ਪਰ ਜ਼ਿੰਦਗੀ

ਇਤਨੀ ਸਾਦਾ ਚੀਜ਼ ਨਹੀਂ ਕਿ ਉਸ ਵਿਚ ਇਕ ਹੀ ਦ੍ਰਿਸ਼ਟੀਕੋਣ ਸੰਭਵ ਹੋ ਸਕੇ। ਮੈਨੂੰ ਤੇ ਪੰਜਾਬੀ ਕਾਵਿ ਤੇ ਇਨ੍ਹਾਂ ਦੇ ਵੱਡੇ ਰੂਪਾਂ ਵਿਚ ਬੁਨਿਆਦੀ ਸਾਂਝ ਇਹ ਜਾਪਦੀ ਹੈ ਕਿ ਦੋਹਾਂ ਵਿਚ ਪਹਿਲੀ ਗੱਲ 'ਰੂਪ ਦੀ ਉਪਾਸ਼ਨਾ ਹੈ' 'ਸੁੰਦਰਤਾ ਦੀ ਉਪਾਸ਼ਨਾ'। ਦੋਹਾਂ ਕਾਵਿ ਰੂਪਾਂ ਵਿਚ ਸੁੰਦਰਤਾ ਜਾਂ ਰੂਪ ਦੇ ਫ਼ਲਸਫੇ ਬਾਰੇ ਭੇਦ ਤਾਂ ਹੋ ਸਕਦਾ ਹੈ, ਰੂਪ ਦੀ ਅਸਲੀਅਤ ਕੀ ਹੈ, ਉਹ ਕਿਸ 'ਤੇ ਨਿਰਭਰ ਹੈ, ਆਦਿ ਬਾਰੇ ਅੰਤਰ ਹੈ। ਰੂਪ ਦੀ ਯੋਗ ਉਪਾਸ਼ਨਾ ਕੀ ਹੈ ? ਇਸ ਬਾਰੇ ਵੀ ਭੇਦ ਹੈ ਪਰ ਇਸ ਗੱਲ ਬਾਰੇ ਕੋਈ ਭੇਦ ਸੰਭਵ ਨਹੀਂ ਹੈ ਕਿ ਦੋਹਾਂ ਕਾਵਿ-ਰੂਪਾਂ ਵਿਚ ਰੂਪ ਦੀ ਉਪਾਸ਼ਨਾਂ ਹੈ। ਇਹ ਹੀ ਮਨੁੱਖੀ ਸੁਭਾ ਦੀ ਬੁਨਿਆਦ ਹੈ। ਮਨੁੱਖ ਸੁੰਦਰਤਾ ਦਾ ਪੁਜਾਰੀ ਹੈ।

ਸੁੰਦਰਤਾ ਦੀ ਪੂਜਾ ਕਿੱਸਿਆ ਵਿਚ ਹੈ, ਸੁੰਦਰਤਾ ਦੀ ਪੂਜਾ ਬਾਣੀ ਵਿਚ ਹੈ, ਭਗਤੀ ਕਾਵਿ ਵਿਚ ਹੈ, ਆਧੁਨਿਕ ਕਾਵਿ ਦੀ ਸਰੋਦ ਵਿਚ ਹੈ, ਸਾਰੀ ਕਲਾ ਵਿਚ ਹੈ, ਚਿਤ੍ਰਾਂ ਵਿਚ ਹੈ, ਸ਼ਿਲਪ ਕਲਾ ਵਿਚ ਹੈ ਤੇ ਕ੍ਰਿਤ ਵਿਚ ਹੈ।

ਪਰ 'ਸੁੰਦਰਤਾ' ਕੀ ਹੈ ? ਇਸ ਬਾਰੇ ਜਿਵੇਂ ਸਾਰੇ ਕਲਾਂ ਰੂਪਾਂ ਵਿਚ ਭੇਦ ਹੈ, ਤਿਵੇਂ ਹੀ ਇਕ ਰੂਪ ਤੇ ਵਿਭਿੰਨ ਸਰੂਪਾਂ ਵਿਚ ਵੀ ਭੇਦ ਹੈ। ਸੰਗੀਤ ਦੀ ਸੁੰਦਰਤਾ 'ਲੈਅ' ਵਿਚ ਹੈ, ਸ਼ਿਲਪ ਦੀ 'ਨਿਸਬਤ' ਵਿਚ ਹੈ, ਚਿਤ੍ਰ ਦੀ 'ਰੰਗ' ਵਿਚ ਹੈ। ਤਿਵੇਂ ਕਿੱਸਾ ਕਾਵਿ ਵਿਚ ਸੁੰਦਰਤਾ ਦਾ ਸਥਾਨ ਇਸਤਰੀ ਜਾਂ ਮਰਦ ਹੈ, ਅਧਿਆਤਮਕ ਕਵਿਤਾ ਵਿਚ ਸੁੰਦਰਤਾ ਦਾ ਸਥਾਨ ਪੁਰਸ਼ ਜਾਂ ਬ੍ਰਹਮ ਹੈ। ਕਿੱਸਾ ਕਾਵਿ ਵਿਚ ਸਰੀਰ ਦੇ ਮਾਸ ਵਿਚ ਸੁੰਦਰਤਾ ਦਾ ਕੇਂਦਰ ਹੈ ਪਰ ਅਧਿਆਤਮਕ ਕਾਵਿ ਵਿਚ ਮਨੁੱਖ ਦੀ ਆਤਮਾ ਵਿਚ ਸੁੰਦਰਤਾ ਦਾ ਪ੍ਰਕਾਸ਼ ਹੈ ਇਹ ਪ੍ਰਕਾਸ਼ ਅੱਗੋਂ "ਅਕਾਲ ਮੂਰਤਿ" ਜਾਂ "ਅਚਲੰ ਪ੍ਰਕਾਸ਼" ਦਾ ਪ੍ਰਤਿਬੰਬ ਹੈ। ਕਿੱਸੇ ਵਿਚ ਸੁੰਦਰਤਾ ਦੇ ਉਪਾਸ਼ਕ ਨੂੰ ਵਿਹਲ ਨਹੀਂ ਹੈ ਕਿ ਉਹ ਸੁੰਦਰਤਾ ਦੀ ਪਛਾਣ ਕਰਨ ਦਾ ਯਤਨ ਕਰੇ। ਅਧਿਆਤਮਕ ਕਵਿਤਾ ਵਿਚ "ਅਚਲੰ ਪ੍ਰਕਾਸ਼" ਨੂੰ ਲੱਭਣ ਦੀ ਇੱਛਾ ਹੈ– ਉਹ ਸੁੰਦਰਤਾ ਜੋ ਕਦੇ ਘਟ ਕੇ ਕਰੂਪਤਾ ਨਹੀਂ ਬਣ ਸਕਦੀ, ਜੋ ਸਮੇਂ ਤੋਂ ਸੁਤੰਤਰ ਹੈ। ਕਿੱਸਾ ਕਾਵਿ ਵਿਚ ਵਰਤੀ ਸੁੰਦਰਤਾ ਤੋਂ ਵਕਤੀ ਰਸ ਮਾਣਨ ਦੀ ਕਾਹਲ ਹੈ। ਇਹ ਕੇਵਲ ਜਵਾਨੀ ਦੇ ਕੁਝ ਸਮੇਂ ਦੀ ਸੁੰਦਰਤਾ ਹੈ। ਅਧਿਆਤਮਕ ਕਵਿਤਾ ਵਿਚ ਸੁੰਦਰਤਾ ਸਦੀਵ ਇਕ ਰਸ ਰਹਿੰਦੀ ਹੈ।

ਕਿੱਸਾ ਕਾਵਿ ਦੀ ਸੁੰਦਰਤਾ ਸਰੀਰ ਦੀ ਸੁੰਦਰਤਾ ਹੈ। ਅਧਿਆਤਮਕ ਕਵਿਤਾ ਦੀ ਸੁੰਦਰਤਾ ਵਿਚਾਰ, ਸਿਧਾਂਤ ਦੀ ਸੁੰਦਰਤਾ ਹੈ। ਇਸ ਵਿਚ ਵੀ ਸਰੀਰ ਦੀ ਸੁੰਦਰਤਾ ਹੈ, ਨੂਰੀ ਚਿਹਰੇ ਦੀ ਸੁੰਦਰਤਾ ਹੈ, ਪਰ ਹੈ ਇਹ ਅੰਦਰਲੀ ਮਾਨਸਿਕ, ਬੌਧਿਕ ਤੇ ਆਤਮਕ ਸੁੰਦਰਤਾ 'ਤੇ ਆਧਾਰਤ। ਅਧਿਆਤਮਕ ਕਵਿਤਾ ਵਿਚ ਹਿਰਦੇ ਦੀ ਪਵਿੱਤਰਤਾ ਤੇ ਆਤਮਕ-ਬਲ ਮਨੁੱਖੀ-ਸਰੀਰ ਨੂੰ ਸੁੰਦਰ ਬਣਾਉਂਦੇ ਹਨ। ਕਿੱਸਾ ਕਾਵਿ ਇਸ ਵਿਚਾਰ ਵਿਚ ਕਿਤੇ ਪਰਵਿਰਤ ਹੀ ਨਹੀਂ ਹੁੰਦਾ ਕਿ ਉਹ ਵਿਚਾਰਿਆ ਜਾਵੇ ਕਿ ਹੀਰ ਕਿਉਂ ਸੁੰਦਰ ਹੈ ? ਉਹ ਸੁੰਦਰ ਹੈ— ਬਸ ਇਤਨਾ ਕਾਫੀ ਹੈ। ਭਾਵ ਯੋਗ ਡੂੰਘਾਈ ਕਿੱਸਾ ਕਾਵਿ ਵਿਚ ਨਹੀਂ ਏ, ਸੱਤਾ ਦਾ ਗਿਆਨ ਹੈ, ਤੇ ਉਸ ਨਾਲ ਮਨ ਸੰਤੁਸ਼ਟ ਹੈ। ਅਧਿਆਤਮਕ ਕਵਿਤਾ ਇਸ ਵਿਚਾਰ 'ਤੇ ਸਥਿਰ ਹੈ ਕਿ ਸੁੰਦਰਤਾ ਦਾ ਖਜ਼ਾਨਾ ਹਰ ਮਨੁੱਖ ਦੇ ਅੰਦਰ ਹੈ ਜੇ ਉਹ ਯਤਨ ਕਰੇ ਤਾਂ ਉਹ ਇਸ ਨੂੰ ਆਪਣੇ ਸਰੀਰ ਵਿਚ ਲਿਆ ਸਕਦਾ ਹੈ ਤੇ ਹਰ ਜੀਵ ਸੁੰਦਰ ਬਣ ਸਕਦਾ ਹੈ ਜਾਂ ਹਰ ਜੀਵ ਸੁੰਦਰ ਹੈ। ਸੋ ਅਧਿਆਤਮਕ ਕਵਿਤਾ ਦੀ ਸੁੰਦਰਤਾ ਸਰਬ-ਵਿਆਪੀ ਹੈ, ਪਰ ਕਿੱਸਾ ਕਾਵਿ ਦੀ ਸੁੰਦਰਤਾ ਚੋਣ 'ਤੇ ਆਧਾਰਤ ਹੈ—ਇਕ ਹੀਰ ਹੈ, ਇਕ ਸੱਸੀ ਹੈ, ਇਕ

ਸੋਹਣੀ ਹੈ। ਅਧਿਆਤਮਕ ਸੁੰਦਰਤਾ ਇਸ ਲਈ ਸੁੰਦਰ ਹੈ ਕਿ ਉਹ 'ਸਤਿ' ਹੈ 'ਕਰਤਾਰੀ' ਹੈ। 'ਨਿਰਭਉ' ਤੇ 'ਨਿਰਵੈਰ' ਹੈ, ਉਹ 'ਸੈਭੰ' ਸੁੰਦਰਤਾ ਹੈ, ਉਸ ਸੁੰਦਰਤਾ ਦੇ ਮੁੱਖ ਲੱਛਣ 'ਗੁਰ' ਤੇ 'ਪ੍ਰਸਾਦਿ' ਹਨ। ਇਹ 'ਪ੍ਰਕਾਸ਼' ਹੈ ਇਹ 'ਚਰਾਗ' ਹੈ ਇਕ 'ਅਜਬ' ਹੈ—ਰਹੱਸ ਬਾਣੀ ਹੈ।

ਦੋਹਾਂ ਕਾਵਿ ਰੂਪਾਂ ਵਿਚ ਭੇਦ ਤੇ ਪ੍ਰਤੱਖ ਹਨ ਪਰ ਸੁੰਦਰਤਾ ਦੀ ਉਪਾਸਨ ਦੋਹਾਂ ਵਿਚ ਅਵੱਸ਼ ਹੈ। ਅਧਿਆਤਮਕ ਕਾਵਿ ਨੇ ਸੁੰਦਰਤਾ 'ਪੁਰਸ਼' ਵਿਚ ਮੰਨੀ ਹੈ ਜਿਥੋਂ ਉਹ 'ਪ੍ਰਕ੍ਰਿਤੀ ਵਿਚ ਪ੍ਰਤਿਬਿੰਬਤ ਹੁੰਦੀ ਹੈ। ਸੁਤੰਤਰ ਸੁੰਦਰਤਾ ਪੁਰਸ਼ ਜਾਂ ਬ੍ਰਹਮ ਵਿਚ ਹੀ ਹੈ ਪਰ ਪ੍ਰਕ੍ਰਿਤੀ ਜਾਂ ਮਾਇਆਵੀ ਸੁੰਦਰਤਾ ਵੀ ਅਵੱਸ਼ ਹੈ। ਅਧਿਆਤਮਕ ਕਵਿਤਾ ਨੇ ਪ੍ਰਕ੍ਰਿਤਕ ਸੁੰਦਰਤਾ ਨੂੰ ਪੁਰਸ਼ ਸੁੰਦਰਤਾ ਵਿੱਚੋਂ ਜਨਮ ਲੈਂਦਾ ਮੰਨਿਆ ਹੈ ਤੇ ਅੰਤ ਤੇ ਪ੍ਰਕ੍ਰਿਤਕ ਸੁੰਦਰਤਾ[1] ਸ਼ਕਤੀ ਸਦਾ ਪੁਰਸ਼ ਦੇ ਨਾਲ ਰਹਿੰਦੀ ਹੈ– ਪਾਰਬਤੀ ਸ਼ਿਵ ਨਾਲ ਰਹਿੰਦੀ ਹੈ, ਲਕਸ਼ਮੀ ਵਿਸ਼ਨੂੰ ਨਾਲ ਰਹਿੰਦੀ ਹੈ[2] ਪਰ ਪੁਰਸ਼ ਇਸ ਤੋਂ ਸੁਤੰਤਰ ਰਹਿ ਸਕਦਾ ਹੈ, ਇਹ ਪੁਰਸ਼ ਤੋਂ ਸੁਤੰਤਰ ਨਹੀਂ ਰਹਿ ਸਕਦੀ। ਅਧਿਆਤਮਕ ਕਵਿਤਾ ਵਿਚ ਪੁਰਸ਼ ਸ਼ਕਤੀ ਲਈ ਬਿਹਬਲ ਨਹੀਂ ਹੁੰਦਾ, ਸ਼ਕਤੀ ਪੁਰਸ਼ ਤੋਂ ਬਿਨਾਂ ਨਹੀਂ ਰਹਿ ਸਕਦੀ। ਪੱਛਮੀ ਕਾਵਿ ਵਿਚ ਪੁਰਸ਼ ਇਸਤ੍ਰੀ ਲਈ ਬਿਹਬਲ ਹੈ, ਭਾਰਤੀ ਕਾਵਿ ਵਿਚ ਇਸਤ੍ਰੀ ਪੁਰਸ਼ ਲਈ ਬਿਹਬਲ ਹੈ—ਕਿੱਸਿਆਂ ਵਿਚ ਦੋਵੇਂ ਬਿਹਬਲ ਹਨ। ਸੋ, ਜਿਥੇ ਅਧਿਆਤਮਕ ਕਾਵਿ ਤੇ ਕਿੱਸਾ ਕਾਵਿ ਦੋਵੇਂ ਸੁੰਦਰਤਾ ਦੀ ਉਪਾਸ਼ਨਾ ਕਰਦੇ ਹਨ , ਉਥੇ ਦੋਵੇਂ 'ਸੁੰਦਰਤਾ' ਦੇ ਦੋਹਾਂ ਸਰੂਪਾਂ ਦੇ ਕਾਇਲ ਵੀ ਹਨ—ਪੁਰਸ਼ ਸਰੂਪ ਤੇ ਸ਼ਕਤੀ ਸਰੂਪ, ਪੁਰਸ਼ ਸਰੂਪ ਤੇ ਇਸਤ੍ਰੀ ਸਰੂਪ।

ਦੋਹਾਂ ਕਾਵਿ ਰੂਪਾਂ ਵਿਚ ਦੋਹਾਂ ਪ੍ਰਕਾਰ ਦੀ ਸੁੰਦਰਤਾ ਪਰਸਪਰ ਮਿਲਣੀ ਲਈ ਬਿਹਬਲ ਹੈ। ਭਾਵੇਂ ਵਧੇਰੇ ਪ੍ਰਯਤਨਸ਼ੀਲ ਕੌਣ ਹੈ, ਇਹ ਦੋਹਾਂ ਵਿਚ ਵੱਖਰਾ ਹੈ। ਇਸ ਮਿਲਾਪ ਲਈ ਦੋਹਾਂ ਕਾਵਿ ਰੂਪਾਂ ਵਿਚ ਜ਼ਰੂਰੀ ਸ਼ਰਤ ਤਿਆਗ ਤੇ ਕੁਰਬਾਨੀ ਦੀ ਹੈ। (Suffering for beauty) ਭਗਤ ਇਸਤ੍ਰੀ ਦਾ ਰੂਪ ਧਾਰਨ ਕਰਦਾ ਹੈ ਅਤੇ ਪ੍ਰਭੂ-ਪਤੀ ਲਈ ਤਰਲਾ ਕਰਦਾ ਹੈ। ਮਿਲਾਪ ਦਾ ਵੀ ਕੁਝ ਫ਼ਰਕ ਦੋਹਾਂ ਕਾਵਿ ਰੂਪਾਂ ਵਿਚ ਹੈ। ਭਗਤ ਦਾ ਤਰਲਾ ਇਹ ਹੈ :

ਹਰਿ ਗੁਣ ਨਿਧੇ ਗੋਪਾਲ ॥ ਸਰਬ ਘਟ ਪ੍ਰਤਿਪਾਲ ॥
ਮਨਿ ਪ੍ਰੀਤਿ ਦਰਸਨ ਪਿਆਸ ॥ ਗੋਬਿੰਦ ਪੂਰਨ ਆਸ ॥
ਇਕ ਨਿਮਖ ਰਹਨੁ ਨ ਜਾਇ ॥ ਵਡ ਭਾਗਿ ਨਾਨਕ ਪਾਇ ॥ ੫ ॥
ਪ੍ਰਭ ਤੁਝ ਬਿਨਾ ਨਹੀ ਹੋਰ ॥ ਮਨਿ ਪ੍ਰੀਤਿ ਚੰਦ ਚਕੋਰ ॥
ਜਿਉ ਮੀਨ ਜਲ ਸਿਉ ਹੇਤੁ ॥ ਅਲਿ ਕਮਲ ਭਿੰਨੁ ਨ ਭੇਤੁ ॥
ਜਿਉ ਚਕਵੀ ਸੂਰਜ ਆਸ ॥ ਨਾਨਕ ਚਰਨ ਪਿਆਸ ॥ ੬ ॥
ਜਿਉ ਤਰੁਨਿ ਭਰਤ ਪਰਾਨ ॥ ਜਿਉ ਲੋਭੀਐ ਧਨੁ ਦਾਨੁ ॥
ਜਿਉ ਦੂਧ ਜਲਹਿ ਸੰਜੋਗੁ ॥ ਜਿਉ ਮਹਾ ਖੁਧਿਆਰਥ ਭੋਗੁ ॥
ਜਿਉ ਮਾਤ ਪੂਤਹਿ ਹੇਤੁ ॥ ਹਰਿ ਸਿਮਰਿ ਨਾਨਕ ਨੇਤ ॥ ੭ ॥
ਜਿਉ ਦੀਪ ਪਤਨ ਪਤੰਗ ॥ ਜਿਉ ਚੋਰੁ ਹਿਰਤ ਨਿਸੰਗ ॥
ਮੈਗਲਹਿ ਕਾਮੈ ਬੰਧੁ ॥ ਜਿਉ ਗ੍ਰਸਤ ਬਿਖਈ ਧੰਧੁ ॥

ਜਿਉ ਜੂਆਰ ਬਿਸਨੁ ਨ ਜਾਇ ॥ ਹਰਿ ਨਾਨਕ ਇਹੁ ਮਨੁ ਲਾਇ ॥ ੮ ॥
ਕੁਰੰਕ ਨਾਦੈ ਨੇਹੁ ॥ ਚਾਤ੍ਰਿਕੁ ਚਾਹਤ ਮੇਹੁ ॥
ਜਨ ਜੀਵਨਾ ਸਤਸੰਗਿ ॥ ਗੋਬਿਦੁ ਭਜਨਾ ਰੰਗਿ ॥

(ਬਿਲਾਵਲੁ ਮ: ੫, ਪੰਨਾ ੮੩੮)

ਦੋਹਾਂ ਕਾਵਿ ਰੂਪਾਂ ਵਿਚ ਮਿਲਣੀ ਦੇ ਰੂਪ ਵਿਚ ਬੜਾ ਫ਼ਰਕ ਹੈ— ਅਧਿਆਤਮਕ ਕਵਿਤਾ ਵਿਚ ਸ੍ਵੈ-ਪਹਿਚਾਨ ਨਾਲ ਮਿਲਾਪ ਹੈ, ਪਰ ਕਿੱਸਾ ਕਾਵਿ ਵਿਚ ਸਰੀਰਕ ਮਿਲਾਪ ਦੀ ਲੋਚਾ ਹੈ। ਅਧਿਆਤਮਕ ਕਵਿਤਾ ਵਿਚ ਕਿਸੇ ਬਾਹਰਲੀ ਚੀਜ਼ ਲਈ ਕੋਈ ਤਰਲਾ ਨਹੀਂ। ਜਿਉਂ-ਜਿਉਂ ਗਿਆਨ ਹੁੰਦਾ ਹੈ, ਪ੍ਰੇਮੀ ਆਪਣੇ ਅੰਦਰ ਹੀ ਦਿੱਸਦਾ ਹੈ। ਉਸ ਦੀ ਸੇਜਾ 'ਹਿਰਦਾ' ਹੀ ਹੈ। ਪਰ ਕਿੱਸਾ ਕਾਵਿ ਵਿਚ ਇਹ ਨਹੀਂ ਹੈ। ਉਹ ਸਰੀਰਕ ਮਿਲਾਪ ਹੈ—ਅੰਤਰ ਆਤਮੇ ਦਰਸ਼ਨ ਨਹੀਂ ਹਨ :

ਹਮ ਘਰਿ ਸਾਜਨ ਆਏ ॥ ਸਾਚੈ ਮੇਲਿ ਮਿਲਾਏ ॥
ਸਹਜਿ ਮਿਲਾਏ ਹਰਿ ਮਨਿ ਭਾਏ ਪੰਚ ਮਿਲੇ ਸੁਖੁ ਪਾਇਆ ॥
ਸਾਈ ਵਸਤੁ ਪਰਾਪਤਿ ਹੋਈ ਜਿਸੁ ਸੇਤੀ ਮਨੁ ਲਾਇਆ ॥
ਅਨਦਿਨੁ ਮੇਲੁ ਭਇਆ ਮਨੁ ਮਾਨਿਆ ਘਰ ਮੰਦਰ ਸੋਹਾਏ ॥
ਪੰਚ ਸਬਦ ਧੁਨਿ ਅਨਹਦ ਵਾਜੇ ਹਮ ਘਰਿ ਸਾਜਨ ਆਏ ॥ (ਪੰਨਾ ੭੬੪)

ਪਰ ਤਦ ਵੀ ਦੋਹਾਂ ਹਾਲਤਾਂ ਵਿਚ ਸ੍ਵੈ ਦੀ ਤਿਆਰੀ ਜ਼ਰੂਰੀ ਹੈ। ਕਿੱਸਿਆਂ ਦੇ ਨਾਇਕਾਂ ਨੇ ਬੜੀ ਕੁਰਬਾਨੀ ਕੀਤੀ ਹੈ, ਆਪਣਾ ਸਭ ਕੁਝ ਗਵਾਇਆ ਹੈ ਤਾਂ ਸਹੁ ਪਾਇਆ ਹੈ, ਇਸੇ ਤਰ੍ਹਾਂ ਪ੍ਰਭੂ-ਸੁੰਦਰਤਾ ਦੇ ਆਸ਼ਕ ਨੂੰ 'ਦਰ ਦਰਵੇਸੀ ਗਾਖੜੀ' ਦੇ ਰਸਤੇ ਟੁਰਨਾ ਪੈਂਦਾ ਹੈ ਜੋ ਖੰਡੇ ਦੀ ਧਾਰ 'ਤੇ ਤੁਰਨਾ ਹੈ :

"ਭਗਤਾ ਕੀ ਚਾਲ ਨਿਰਾਲੀ ॥
ਚਾਲਾ ਨਿਰਾਲੀ ਭਗਤਾਹ ਕੇਰੀ ਬਿਖਮ ਮਾਰਗਿ ਚਲਣਾ ॥
ਲਬੁ ਲੋਭੁ ਅਹੰਕਾਰੁ ਤਜਿ ਤ੍ਰਿਸਨਾ ਬਹੁਤੁ ਨਾਹੀ ਬੋਲਣਾ ॥
ਖੰਨਿਅਹੁ ਤਿਖੀ ਵਾਲਹੁ ਨਿਕੀ ਏਤੁ ਮਾਰਗਿ ਜਾਣਾ ॥
ਗੁਰ ਪਰਸਾਦੀ ਜਿਨੀ ਆਪੁ ਤਜਿਆ ਹਰਿ ਵਾਸਨਾ ਸਮਾਣੀ ॥
ਕਹੈ ਨਾਨਕੁ ਚਾਲ ਭਗਤਾ ਜੁਗਹੁ ਜੁਗੁ ਨਿਰਾਲੀ ॥ ੧੪ ॥" (ਪੰਨਾ ੯੧੮)

ਆਪਣਾ ਆਪ ਤਜਣਾ ਹੈ, ਦੋਹਾਂ ਹਾਲਤਾਂ ਵਿਚ, ਤਦ ਪ੍ਰਾਪਤੀ ਹੈ, ਸੁੰਦਰਤਾ ਦਾ ਪ੍ਰੇਮ ਹੀ ਮਾਰਗ ਹੈ, ਦੋਹਾਂ ਹਾਲਤਾਂ ਵਿਚ ਜਬਰ ਹੋ ਹੀ ਨਹੀਂ ਸਕਦਾ। ਧੱਕੇ ਨਾਲ ਸੁੰਦਰਤਾ ਕਦੇ ਪ੍ਰਾਪਤ ਨਹੀਂ ਹੋ ਸਕਦੀ। ਸਹਿਜ ਪਿਆਰ ਅਧਿਆਤਮਕ ਕਵਿਤਾ ਦਾ ਮਾਰਗ ਹੈ, ਪ੍ਰਭੂ ਕਿੱਸਿਆਂ ਵਿਚ ਪਿਆਰ ਦਾ ਸਰੂਪ ਕੁਝ ਉਲਾਰ ਤੇ ਬੈਠਕ ਜਿਹਾ ਹੈ ਤੇ ਸਾਵਾਂ ਪੱਧਰਾ ਰਹਿਣਾ ਹੈ, ਅਧਿਆਤਮਕ ਕਵਿਤਾ ਦੇ ਪ੍ਰੇਮ ਵਿਚ, ਪਰ ਕਿੱਸਿਆਂ ਦੇ ਪ੍ਰੇਮ ਦੀ ਇਹ ਕੋਈ ਸ਼ਰਤ ਨਹੀਂ ਹੈ। ਦੁੱਖ ਦੋਹਾਂ ਪਾਸੇ ਹੈ ਪਰ ਅਧਿਆਤਮਕ ਪ੍ਰੇਮ ਵਿਚ ਦੁੱਖ ਨੂੰ ਜਰਨਾ ਹੈ, ਅੰਦਰੇ-ਅੰਦਰ ਅਣਿਆਲੇ ਤੀਰ ਹਨ ਪਰ ਹੁਕਮ ਰਜ਼ਾ ਵਿਚ ਤੇ ਮਿਹਰ ਦੀ ਉਡੀਕ ਵਿਚ ਰਹਿਣਾ ਹੈ। ਕਿੱਸਾ ਕਾਵਿ ਵਿਚ ਪਰਾਪਤ ਕਰਨਾ ਉਦੇਸ਼ ਹੈ, ਜਿਵੇਂ ਵੀ ਪਰਾਪਤ ਹੋ ਜਾਏ। ਅਧਿਆਤਮਕ ਕਵਿਤਾ ਵਿਚ 'ਪਛਾਣ'

ਹੈ। ਕਿੱਸਾ ਕਾਵਿ 'ਪਰਾਪਤੀ' ਹੈ—ਪ੍ਰੇਮਿਕਾ ਨੂੰ ਪਰਾਪਤ ਕਰਨ ਲਈ। 'ਪਛਾਣ' ਤੇ 'ਕਬਜ਼ੇ' ਦਾ ਫਰਕ ਹੈ।

ਕਿੱਸਿਆਂ ਦੇ ਪ੍ਰੇਮ ਦਾ ਆਮ ਕਰਕੇ ਦੁੱਖ ਵਿਚ ਅੰਤ ਹੁੰਦਾ ਹੈ ਅਤੇ ਇਹ ਬਹੁਤ ਸਾਰਾ ਬਿਰਤਾਂਤ ਹੀ ਦੁਖਾਂਤ ਹੁੰਦਾ ਹੈ ਪਰ ਅਧਿਆਤਮਕ ਕਾਵਿ ਨਿਸਚੇ ਹੀ ਸੁਖਾਂਤ ਹੈ ਤੇ ਸੁਖ ਅੰਤ ਵੀ। ਇਸ ਵਿਚ ਅਕਹਿ ਸੁਆਦ ਹੈ। ਅਧਿਆਤਮਕ ਪ੍ਰੇਮ ਕਦੇ ਦੁਖਾਂਤ ਹੋ ਹੀ ਨਹੀਂ ਸਕਦਾ। ਇਹ ਤੇ ਇਸਤ੍ਰੀ ਦਾ ਹੈ :

ਮਨੁ ਤਨੁ ਅੰਮ੍ਰਿਤਿ ਭਿੰਨਾ ॥ ਅੰਤਰਿ ਪ੍ਰੇਮੁ ਰਤੰਨਾ ॥
ਅੰਤਰਿ ਰਤਨੁ ਪਦਾਰਥੁ ਮੇਰੈ ਪਰਮ ਤਤੁ ਵੀਚਾਰੋ ॥
ਜੰਤ ਭੇਖ ਤੂ ਸਫਲਿਓ ਦਾਤਾ ਸਿਰਿ ਸਿਰਿ ਦੇਵਣਹਾਰੋ ॥
ਤੂ ਜਾਨੁ ਗਿਆਨੀ ਅੰਤਰਜਾਮੀ ਆਪੇ ਕਾਰਣੁ ਕੀਨਾ ॥
ਸੁਨਹੁ ਸਖੀ ਮਨੁ ਮੋਹਨਿ ਮੋਹਿਆ ਤਨੁ ਮਨੁ ਅੰਮ੍ਰਿਤਿ ਭੀਨਾ ॥ (ਪੰਨਾ ੭੬੪)

ਅਧਿਆਤਮਕ ਪ੍ਰੇਮ ਵਿਚ ਗ਼ਿਲਾ ਹੈ ਹੀ ਨਹੀਂ, ਇਥੇ ਸਦਾ ਹੀ ਪੁਰਸ਼ ਨੂੰ ਨਿਰਦੋਸ਼ ਮੰਨਿਆ ਹੈ :

ਤੁਮ੍ ਗਉਹਰ ਅਤਿ ਗਹਿਰ ਗੰਭੀਰਾ ਤੁਮ ਪਿਰ ਹਮ ਬਹੁਰੀਆ ਰਾਮ ॥
ਤੁਮ ਵਡੇ ਵਡੇ ਵਡ ਊਚੇ ਹਉ ਇਤਨੀਕ ਲਹੁਰੀਆ ਰਾਮ ॥
ਹਉ ਕਿਛੁ ਨਾਹੀ ਏਕੋ ਤੂਹੈ ਆਪੇ ਆਪਿ ਸੁਜਾਨਾ ॥
ਅੰਮ੍ਰਿਤ ਦ੍ਰਿਸਟਿ ਨਿਮਖ ਪ੍ਰਭ ਜੀਵਾ ਸਰਬ ਰੰਗ ਰਸ ਮਾਨਾ ॥
ਚਰਣਹ ਸਰਨੀ ਦਾਸਹ ਦਾਸੀ ਮਨਿ ਮਉਲੈ ਤਨੁ ਹਰੀਆ ॥
ਨਾਨਕ ਠਾਕੁਰੁ ਸਰਬ ਸਮਾਣਾ ਆਪਨ ਭਾਵਨ ਕਰੀਆ ॥
(ਸੂਹੀ ਛੰਤ ਮਹਲਾ ੫, ਪੰਨਾ ੭੭੯)

ਇਸ ਪ੍ਰੇਮ ਵਿਚ ਅਵੱਸ਼ ਪ੍ਰਭੂ ਮਿਲਾਪ ਹੋਣਾ ਹੈ, ਦੇਰ ਜਾਂ ਸਵੇਰ ਦੀ ਗੱਲ ਹੈ— ਹੋਰ ਕੁਝ ਹੋ ਹੀ ਨਹੀਂ ਸਕਦਾ, ਮਿਲਾਪ ਅਵੱਸ਼ ਹੈ, ਜੇ ਮਿਲਾਪ ਅਵੱਸ਼ ਹੈ ਤਾਂ ਸੁਖਾਂਤ ਵੀ ਅਵੱਸ਼ ਹੈ।

ਕਿੱਸਿਆਂ ਨੇ ਇਸੇ ਰੂਪ ਨੂੰ ਅਪਣਾਇਆ ਹੈ—ਲਾਸ਼ਾਂ ਜ਼ਰੂਰ ਮਿਲਦੀਆਂ ਹਨ ਅਤੇ ਫਿਰ ਅਮਰ ਰੂਹਾਂ ਦੇ ਮੇਲੇ ਹਨ। ਸੋ ਅੰਤਮ ਸਰੂਪ ਦੋਹਾਂ ਹਾਲਤਾਂ ਵਿਚ 'ਆਤਮਕ ਮੇਲ' ਹੀ ਹੈ। ਸਰੀਰ ਦਾ ਝਗੜਾ ਇਕ ਅਵਸਥਾ 'ਤੇ ਪੁੱਜ ਕੇ ਦੋਹਾਂ ਵਿਚ ਖਤਮ ਹੋ ਜਾਂਦਾ ਹੈ। ਕਿੱਸਿਆ ਵਿਚ ਇਹ ਗੱਲ ਨਿਸਚਿਤ ਨਹੀਂ ਹੁੰਦੀ ਕਿ ਪਹਿਲਾਂ ਵੀ ਰੂਹਾਂ ਦੇ ਮਿਲਾਪ ਲਈ ਹੀ ਤਰਲਾ ਸੀ ਜਾਂ ਸਰੀਰਕ ਮੇਲ ਲਈ ਤਰਲਾ ਸੀ। ਇਹ ਤੇ ਕਿੱਸਿਆਂ ਨੇ ਮੰਨਿਆ ਹੈ ਕਿ ਦੋਹਾਂ ਰੂਹਾਂ ਦਾ ਸੰਜੋਗ ਧੁਰ ਤੋਂ ਮਿਥਿਆ ਹੋਇਆ ਹੈ। ਅਧਿਆਤਮਕ ਕਵਿਤਾ ਵਿਚ ਦੋਵੇਂ ਇਕੋ ਹੀ ਹਨ। ਕੁਝ ਸਮੇਂ ਲਈ ਉਹ ਵਿਛੜ ਜਾਂਦੇ ਹਨ। ਇਹੋ ਗੱਲ ਕਿੱਸਿਆਂ ਵਿਚ ਵੀ ਮੰਨੀ ਹੈ ਕਿ ਪੁਰਸ਼ ਤੇ ਇਸਤ੍ਰੀ ਇਕੋ ਹਨ ਪਰ ਵਿਛੜ ਗਏ ਹਨ। ਮਿਲਾਪ ਲਈ ਬਿਹਬਲ ਹਨ; ਅਸਲ ਰਿਸ਼ਤਾ ਆਤਮਾ ਹੀ ਹੈ।

ਕਿੱਸਿਆ ਵਿਚ ਸੁੰਦਰਤਾ ਦੀ ਲਗਨ ਤੇ ਪਰਤੱਖ ਹੈ, ਪਰ ਪ੍ਰਾਪਤੀ ਲਈ ਸਮਾਜਿਕ ਨਿਯਮਾਂ ਦੀ ਉਲੰਘਣਾ ਵੀ ਪ੍ਰਤੱਖ ਹੈ। ਅਧਿਆਤਮਕ ਕਵਿਤਾ ਵਿਚ ਮਿਲਾਪ ਦਾ ਸਰੂਪ 'ਸੁਹਾਗ' ਦਾ ਸਰੂਪ ਹੈ ਜੋ 'ਵਿਆਹ' ਦੁਆਰਾ ਪ੍ਰਾਪਤ ਹੁੰਦਾ ਹੈ। ਇਥੇ ਆਪ ਹੁਦਰਾ ਤੇ ਆਪ ਸਹੇੜਿਆ ਪ੍ਰੇਮ ਨਹੀਂ ਹੈ। ਇਹੋ ਇਸ ਦਾ

ਸਾਵਾਂ ਪੱਧਰਾ ਪੱਖ ਹੈ। ਜੇ ਰਿਸ਼ਤਾ ਧੁਰ-ਦਰਗਾਹ ਦਾ ਹੈ ਤਾਂ ਮੇਲ ਵੀ ਅਵੱਸ਼ ਹੋਵੇਗਾ ਪਰ ਕਿੱਸੇ ਵਿਚ ਉਡੀਕ ਨਹੀਂ ਹੈ, ਬੇਸਬਰੀ ਹੈ। ਅਧਿਆਤਮਕ ਕਵਿਤਾ ਵਿਚ ਵਿਧੀ ਪੂਰਬਕ ਵਿਵਾਹ ਸੰਜੋਗ ਹੈ—ਗੁਰੂ ਰਾਹੀਂ ਮਿਲਾਪ ਹੈ। ਮਿਲਾਪ ਇਸ ਤਰ੍ਹਾਂ ਹੈ :

ਜਿਨਿ ਕੀਆ ਤਿਨਿ ਦੇਖਿਆ ਜਗੁ ਧੰਧੜੈ ਲਾਇਆ ॥
ਦਾਨਿ ਤੇਰੈ ਘਟਿ ਚਾਨਣਾ ਤਨਿ ਚੰਦੁ ਦੀਪਾਇਆ ॥
ਚੰਦੋ ਦੀਪਾਇਆ ਦਾਨਿ ਹਰਿ ਕੈ ਦੁਖੁ ਅੰਧੇਰਾ ਉਠਿ ਗਇਆ ॥
ਗੁਣ ਜੰਞ ਲਾੜੇ ਨਾਲਿ ਸੋਹੈ ਪਰਖਿ ਮੋਹਣੀਐ ਲਇਆ ॥
ਵੀਵਾਹੁ ਹੋਆ ਸੋਭ ਸੇਤੀ ਪੰਚ ਸਬਦੀ ਆਇਆ ॥
ਜਿਨਿ ਕੀਆ ਤਿਨਿ ਦੇਖਿਆ ਜਗੁ ਧੰਧੜੈ ਲਾਇਆ ॥

(ਸੂਹੀ ਛੰਤ ਮ: ੧, ਪੰਨਾ ੭੬੫)

ਅਧਿਆਤਮਕ ਕਵਿਤਾ ਵਿਚ ਵੀ ਇਹ ਕਿਹਾ ਜਾ ਸਕਦਾ ਹੈ ਪਰ ਆਪ-ਹੁਦਰਾ-ਪਨ ਨਹੀਂ ਹੈ :

ਬਾਬਾ ਮੈ ਵਰੁ ਦੇਹਿ ਮੈ ਹਰਿ ਵਰੁ ਭਾਵੈ ਤਿਸ ਕੀ ਬਲਿ ਰਾਮ ਜੀਉ ॥
ਰਵਿ ਰਹਿਆ ਜੁਗ ਚਾਰਿ ਤ੍ਰਿਭਵਣ ਬਾਣੀ ਜਿਸ ਕੀ ਬਲਿ ਰਾਮ ਜੀਉ ॥
ਤ੍ਰਿਭਵਣ ਕੰਤੁ ਰਵੈ ਸੋਹਾਗਣਿ ਅਵਗਣਵੰਤੀ ਦੂਰੇ ॥
ਜੈਸੀ ਆਸਾ ਤੈਸੀ ਮਨਸਾ ਪੂਰਿ ਰਹਿਆ ਭਰਪੂਰੇ ॥
ਹਰਿ ਕੀ ਨਾਰਿ ਸੁ ਸਰਬ ਸੁਹਾਗਣਿ ਰਾਂਡ ਨ ਮੈਲੈ ਵੇਸੇ ॥
ਨਾਨਕ ਮੈ ਵਰੁ ਸਾਚਾ ਭਾਵੈ ਜੁਗਿ ਜੁਗਿ ਪ੍ਰੀਤਮ ਤੈਸੇ ॥

(ਸੂਹੀ ਛੰਤ ਮਹਲਾ ੧, ਪੰਨਾ ੭੬੩)

ਬਾਬਾ ਗੁਰੂ ਹੈ। ਗੁਰੂ ਮਿਲਾਪ ਕਰਾਉਂਦਾ ਹੈ। ਕਿੱਸੇ ਦੇ ਆਪ-ਹੁਦਰਾ-ਪਨ ਨਹੀਂ ਹੈ ਇਹ ਵਰ ਦੀ ਮੰਗ ਹੈ—ਇਤਨੀ ਖੁਲ੍ਹ ਲਈ ਗਈ ਹੈ ਪਰ 'ਵਰ' ਵੀ ਕੈਸਾ ਚੁਣਿਆ ਹੈ। ਸੁੰਦਰਤਾ ਕੀ ਹੈ—ਵਰ ਦੀ ? ਉਪਰ ਦੱਸੀ ਹੋਈ ਹੈ। ਰਿਸ਼ਤਾ ਕੰਤ ਤੇ ਧਨ ਦਾ ਹੈ।

ਅਧਿਆਤਮਕ ਕਵਿਤਾ ਵਿਚ 'ਕੰਤ' ਇਕ ਹੈ, ਸੋਹਾਗਣਾਂ 'ਅਨੇਕ' ਹਨ, ਉਹ ਸਭ ਦਾ ਹੈ, ਪਰ 'ਸੋਹਾਗ' ਵਿਚ 'ਈਰਖਾ' ਨਹੀਂ ਹੈ 'ਦੋਹਾਗਣਾਂ' ਭਾਵੇਂ ਈਰਖਾ ਕਰਦੀਆਂ ਹਨ। ਇਹ ਇਕ ਅਜੀਬ ਅਵਸਥਾ ਹੈ– ਇਹ ਗ੍ਰਿਹਸਤ ਵਿਚ ਵੀ ਨਹੀਂ ਹੋ ਸਕਦੀ, ਨਾ ਹੀ ਯੋਗ ਹੈ ਪਰ ਅਧਿਆਤਮਕ ਰੂਪ ਵਿਚ ਕੰਤ ਹੈ ਹੀ ਕੋਈ ਨਹੀਂ ਸਭ ਦਾ :

ਤੂ ਠਾਕੁਰੋ ਬੈਰਾਗਰੋ ਮੈ ਜੇਹੀ ਘਣ ਚੇਰੀ ਰਾਮ ॥
ਤੂੰ ਸਾਗਰੋ ਰਤਨਾਗਰੋ ਹਉ ਸਾਰ ਨ ਜਾਣਾ ਤੇਰੀ ਰਾਮ ॥
ਸਾਰ ਨ ਜਾਣਾ ਤੂ ਵਡ ਦਾਣਾ ਕਰਿ ਮਿਹਰੰਮਤਿ ਸਾਂਈ ॥
ਕਿਰਪਾ ਕੀਜੈ ਸਾ ਮਤਿ ਦੀਜੈ ਆਠ ਪਹਰ ਤੁਧੁ ਧਿਆਈ ॥
ਗਰਬੁ ਨ ਕੀਜੈ ਰੇਣ ਹੋਵੀਜੈ ਤਾ ਗਤਿ ਜੀਅਰੇ ਤੇਰੀ ॥

ਸਭ ਊਪਰਿ ਨਾਨਕ ਕਾ ਠਾਕੁਰੁ ਮੈ ਜੇਹੀ ਘਣ ਚੇਰੀ ਰਾਮ ॥ ੧ ॥

(ਸੂਹੀ ਛੰਤ ਮਹਲਾ ੫, ਪੰਨਾ ੭੭੯)

ਚੇਰੀਆਂ ਅਨੇਕ ਹਨ, ਮਾਲਕ ਠਾਕੁਰੁ ਇਕੋ ਹੈ ਪਰ ਚੇਰੀਆਂ ਦੀ ਆਪੋ ਵਿਚ ਕੋਈ ਈਰਖਾ ਨਹੀਂ ਹੈ।

ਕਿੱਸਿਆਂ ਵਿਚ ਈਰਖਾ ਹੈ— ਕਬਜ਼ੇ ਦੀ ਇੱਛਾ ਵੀ ਹੈ। ਉਹ ਹੋਰ ਵੀ ਸੰਸਾਰ ਹੈ।

ਜੋ ਵੀ ਦੋਹਾਂ ਕਾਵਿ ਰੂਪਾਂ ਵਿਚ ਭੇਦ ਹਨ ਸੋ ਹਨ, ਪਰ ਦੋਹਾਂ ਵਿਚ ਬੁਨਿਆਦੀ ਸਾਂਝਾਂ ਅਵੱਸ਼ ਹਨ। ਇਹ ਸਾਂਝਾਂ ਮਨੁੱਖੀ ਸੁਭਾ, ਆਸ਼ਾ ਤੇ ਲੋਚਾ ਦੀਆਂ ਹਨ। ਮਨੁੱਖ ਅੰਦਰ 'ਸੁੰਦਰਤਾ' ਦੀ ਉਪਾਸ਼ਨਾ ਦੀ ਲਗਨ ਹੈ। ਸੁੰਦਰਤਾ ਨੂੰ ਪਛਾਣਨਾ ਲੋੜੀਂਦਾ ਹੈ, ਉਸ ਲਈ ਯਤਨ ਕਰਨਾ ਪੈਂਦਾ ਹੈ। ਯਤਨ ਕਰਨ ਦੇ ਰਸਤੇ ਵੱਖਰੇ ਹੋ ਸਕਦੇ ਹਨ ਪਰ ਜਦੋਂ ਸੁੰਦਰਤਾ ਦਾ ਮਿਲਾਪ ਹੁੰਦਾ ਹੈ, ਤਾਂ ਫਰਕ ਕੋਈ ਨਹੀਂ ਹੁੰਦਾ।

ਕੋਈ ਦਾਹਵਾ ਨਹੀਂ ਕਿ ਗੁਰਬਾਣੀ ਨੇ ਹੀ ਕਿੱਸਿਆਂ ਨੂੰ ਪ੍ਰਭਾਵਤ ਕੀਤਾ ਹੈ। ਬੋਲੀ, ਸ਼ੈਲੀ ਦੇ ਪ੍ਰਭਾਵ ਦਮੋਦਰ ਆਦਿ ਦੇ ਕਿੱਸਿਆਂ ਵਿਚ ਅਨੁਭਵ ਕੀਤੇ ਗਏ ਹਨ ਤੇ ਹੋਏ ਵੀ ਅਵੱਸ਼ ਹਨ ਪਰ ਕੁਦਰਤੀ ਸਾਂਝਾਂ ਦੋਹਾਂ ਰੂਪਾਂ ਵਿਚ ਹੋਣੀਆਂ ਅਵੱਸ਼ ਹਨ। ਇਹ ਸਾਂਝਾਂ ਸਾਰੇ ਸਾਹਿਤ ਰੂਪਾਂ ਵਿਚ ਹਨ। ਉਹ ਸਾਂਝਾਂ ਤੇ ਮਨੁੱਖਤਾ ਦੀਆਂ ਸਾਂਝਾਂ ਹਨ, ਮਨੁੱਖੀ ਮਨ ਤੇ ਉਦੇਸ਼ਾਂ ਦੀਆਂ ਸਾਂਝਾਂ ਹਨ।

